# ਸਮਰਪਣ

## ਮਹਾਨ ਸਿੱਖ ਜਰਨੈਲ
## ਭਾਈ ਬਘੇਲ ਸਿੰਘ
## ਅਤੇ
## ਸਾਥੀ ਸਿੰਘਾਂ

ਨੂੰ

ਜਿਨ੍ਹਾਂ ਨੇ ਗੁਰੂ ਕ੍ਰਿਪਾ ਸਦਕਾ ਬਹਾਦਰੀ ਦੇ ਜੌਹਰ ਦਿਖਾ, ਅੱਤ ਦੇ ਦੁੱਖੜੇ ਝੱਲ ਕੇ ਦਿੱਲੀ ਦੇ ਲਾਲ ਕਿਲ੍ਹੇ 'ਤੇ ਖ਼ਾਲਸਈ ਨਿਸ਼ਾਨ ਸਾਹਿਬ ਝੁਲਾ ਕੇ ਦ੍ਰਿੜਤਾ ਸਹਿਤ ਗੁਰੂ ਘਰਾਂ ਦੀ ਸੇਵਾ ਕਰਾਈ।

ਪਹਿਲੀ ਵਾਰ ਛਪੀ
2018



ਲੇਖਕ
ਹਰਭਜਨ ਸਿੰਘ ਸੇਖੋਂ
ਪਿੰਡ ਦਾਖਾ, ਕਾਲਜ ਰੋਡ ਦਾਖਾ,
ਜਿਲ੍ਹਾ ਲੁਧਿਆਣਾ।

email sekhonhsd@yahoo.com
phone : 9463377009(India)

ਕਨੇਡਾ ਦਾ ਪਤਾ
12632 60 ਐਵਨਿਊ, ਸਰੀ (ਬੀ.ਸੀ.) V3X2LI
Phone : 7782181432 (Canada)

ਛਾਪਕ
ਫੁਆਇਲ ਪ੍ਰਿੰਟਰਜ਼
ਲੁਧਿਆਣਾ
Phone +911612404079, 2404093
email-foilludhiana@gmail.com
w.w.w.foilprintersludhiana.com

# ਤਤਕਰਾ

# ਮੁੱਖ ਬੰਦ

ਹੱਥਲੀ ਪੁਸਤਕ 'ਦਿੱਲੀ ਫ਼ਤਹਿ ਦਾ ਨਾਇਕ ਸਰਦਾਰ ਬਘੇਲ ਸਿੰਘ' ਦੇ ਮਹਾਨ ਕਾਰਨਾਮਿਆਂ 'ਤੇ ਰੋਸ਼ਨੀ ਪਾਉਂਦੀ ਹੈ। ਇਸੇ ਵਿਸ਼ੇ ਸੰਬੰਧੀ ਪੰਜਾਬ ਦੇ ਗੂੜ੍ਹ ਇਤਿਹਾਸਕਾਰਾਂ, ਤਰਕਵਾਦੀਆਂ, ਆਲੋਚਕਾਂ, ਸਦਾ ਬਹਾਰ ਕਵੀਸ਼ਰਾਂ, ਸੰਗੀਤ ਕਲਾ ਵਿੱਚ ਓਤਪੋਤ ਢਾਡੀਆਂ ਨੇ ਵੀ ਸਰਦਾਰ ਬਘੇਲ ਸਿੰਘ ਦੀ ਸੂਰਮਗਤੀ ਨੂੰ ਆਪਣੇ ਆਪਣੇ ਢੰਗ ਨਾਲ ਬਿਆਨਿਆਂ ਹੈ। ਸਮੂਹ ਲਿਖਾਰੀ ਅਤੇ ਬੋਲਾਰੇ ਇਹ ਦਰਸਾਉਂਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਗਹਿਰ, ਗੰਭੀਰ ਅਤੇ ਉੱਤਮ ਬੋਲਾਂ ਨਾਲ ਹਿੰਦੁਸਤਾਨ ਦੀ ਸੁੱਤੀ ਪਈ ਲੋਕਾਈ ਨੂੰ ਕੇਵਲ ਜਗਾਇਆ ਹੀ ਨਹੀਂ ਬਲਕਿ ਉਸ ਨੂੰ ਉਨ੍ਹਾਂ ਦੇ ਘਰ ਘਰ ਪਹੁੰਚ ਕੇ ਕਲਜੁਗ ਦੇ ਝੱਖੜਾਂ, ਤਬਾਹੀ ਮਚਾਊ ਅਨ੍ਹੇਰੀਆਂ ਅਤੇ ਜਬਰ ਜ਼ੁਲਮ ਵਿਰੁੱਧ ਖੜ੍ਹਾ ਕਰ ਦਿੱਤਾ। ਢਾਡੀ ਮੁੱਖਤਿਆਰ ਸਿੰਘ ਜੀ ਜਫ਼ਰ ਲਿਖਦੇ ਹਨ:

ਭਾਈ ਲਾਲੋ ਸੁੱਤਾ ਮੁਲਕ ਜਗਾਉਣਾ ਚਾਹੀਦਾ।  
ਸੁਣ ਭਰਾਵਾ ਲਾਲੋ  ਵੇਲਾ ਏਹੋ ਮੰਗ ਕਰੇ,  
ਹੁਕਮ ਦੱਸੀਏ ਰੱਬ ਦੇ ਜਿਹੜੇ ਜਾਬਰ ਭੰਗ ਕਰੇ,  
ਨਿਰਭੈ ਹੋ ਕੇ ਢੋਲ 'ਤੇ ਡੱਗਾ ਲਾਉਣਾ ਚਾਹੀਦਾ,  
ਭਾਈ ਲਾਲੋ ਸੁੱਤਾ.........,।  
ਲੋੜ ਸਮੇਂ ਦੀ ਜਾਲ ਤੋੜੀਏ ਕਰਮਾਂ ਭਰਮਾਂ ਦੇ,  
ਭੇਖੀ ਖੱਟਣ ਲਾਹਾ ਗੁਣ ਸੁੱਚੇ ਨੇ ਧਰਮਾਂ ਦੇ,  
ਬਦੀ ਨਾਲ ਨੇਕੀ ਨੂੰ ਹੈ ਟਕਰਾਉਣਾ ਚਾਹੀਦਾ,  
ਭਾਈ ਲਾਲੋ ਸੁੱਤਾ....।

ਇਸੇ ਮਿਸ਼ਨ ਨਾਲ ਦਸੇ ਹੀ ਗੁਰੂ ਸਾਹਿਬਾਨ ਜੁੜੇ ਰਹੇ। ਉਨ੍ਹਾਂ ਅਤਿਆਚਾਰ ਦੀ ਅਨ੍ਹੇਰੀ ਦੇ ਖ਼ਾਤਮੇ ਲਈ ਬੇ-ਮਿਸਾਲ ਕੁਰਬਾਨੀਆਂ ਕੀਤੀਆਂ। ਗੁਰਾਂ ਦੇ ਖ਼ਾਲਸੇ ਨੇ ਅੱਜ ਵੀ ਆਪਣਾ ਮਿਸ਼ਨ ਜਾਰੀ ਰੱਖਿਆ ਹੋਇਆ ਹੈ।

ਸਿੱਖੀ ਦੇ ਉਸਾਰੂ ਇਤਿਹਾਸ ਵਿੱਚ ਪਾਰਖੂ ਪਾਠਕ ਲੱਭਣਗੇ ਕਿ ਜ਼ਰ, ਜ਼ੋਰੂ ਤੇ ਜ਼ਮੀਨ ਲਈ ਸਤਿਗੁਰਾਂ ਨੇ ਯੁੱਧ ਨਹੀਂ ਕੀਤੇ ਸਗੋਂ ਇਸ ਨੂੰ ਨਿਕਾਰਦਿਆਂ ਜ਼ੁਲਮਾਂ ਵਿਰੁੱਧ ਹੀ ਟਾਕਰਾ ਕੀਤਾ। ਇਸ ਇਤਿਹਾਸ ਦੀ  ਢੁੱਕਵੀਂ ਤਸਵੀਰ ਗੁਰ ਸਿੱਖ ਹਰ ਰੋਜ਼ ਭੋਗ ਉਪਰੰਤ ਖਲੋ ਕੇ ਅਤੇ ਦੋਵੇਂ ਹੱਥ ਜੋੜ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਉਚਾਰਨ ਕਰਦੇ ਹਨ। ਇਹ ਇਤਿਹਾਸ ਸੰਖੇਪ ਵਿੱਚ ਇੰਞ ਹੈ:

ਜ਼ਰ ਜ਼ੋਰੂ ਜ਼ਮੀਨ ਦੀ ਖਾਤਰ ਬੜੇ ਹੀ ਯੁੱਧ ਛਿੜੇ,  
ਬੇ-ਕਸੂਰੇ ਵਿਹਲੇ ਵਹਿਸ਼ੀ ਚੜ੍ਹ ਚੜ੍ਹ ਆਣ ਭਿੜੇ,

ਸਭਿਆਤਾਵਾਂ ਨੂੰ ਲਾ ਕੇ ਲਾਂਬੂ ਦੁਸ਼ਮਣ ਫਿਰਨ ਖਿੜੇ,
ਕਤਲੋ ਗਾਰਤ, ਧੱਕੇਸ਼ਾਹੀਆਂ ਦੇ ਪੁੱਠੇ ਖੂਹ ਗਿੜੇ,
ਨਾ ਕਰਨਾ, ਨਾ ਸਹਿਣਾ ਜ਼ੁਲਮਾਂ ਨੂੰ, ਗੁਰ ਆਸ਼ੇ ਦੇ ਫੁੱਲ ਖਿੜੇ।

ਏਸੇ ਹੀ ਸੋਚ ਨੂੰ ਮੁੱਖ ਰੱਖ ਕੇ ਗੁਰੂ ਮੱਤ ਦੇ ਅਨੁਯਾਈ ਦੁਨੀਆਂ ਦੇ ਹਰ ਕੋਨੇ ਵਿੱਚ ਲਗਾਤਾਰ ਸਿੱਖੀ ਦੀ ਚੜ੍ਹਦੀ ਕਲਾ ਲਈ ਯਤਨਸ਼ੀਲ ਹਨ। ਅਜੇਹੀ ਲੜੀ ਦਾ ਮਹਾਨ ਪਾਤਰ ਹੈ ਸਰਦਾਰ ਬਘੇਲ ਸਿੰਘ। ਉਹ ਸ਼ੇਰ ਵਰਗਾ ਗੱਭਰੂ, ਉੱਚੀ ਸੁੱਚੀ ਸੋਚ ਦਾ ਮੁਦਈ. ਅਣਖ ਦਾ ਮੁਜੱਸਮਾ, ਡੂੰਘਾ ਸਿਆਸਤਦਾਨ ਅਤੇ ਗੁਰੂ ਮਾਰਗ ’ਤੇ ਅਡੋਲ ਤੁਰਨ ਵਾਲਾ ਵਿਲੱਖਣ ਯੋਧਾ ਹੈ। ਸਰਦਾਰ ਦੀ ਸੋਚ ਅੱਗੇ ਸਿਰ ਝੁਕਦਾ ਹੈ ਕਿ ਉਸ ਨੇ ਸਮੇਂ ਦੇ ਹਾਲਾਤਾਂ ਨਾਲ ਸਮਾਨਤਾ ਪੂਰਬਕ ਨਜਿੱਠਿਆ। ਦਿੱਲੀ ਵਿੱਚ ਗੁਰੂ ਘਰਾਂ ਦੀ ਬਹੁਤ ਸ਼ਾਨ ਅਤੇ ਮਾਣਮੱਤੀ ਉਸਾਰੀ ਦ੍ਰਿੜਤਾ ਸਹਿਤ ਕਰਵਾਈ। ਉਦੋਂ ਤੋਂ ਲੈ ਕੇ ਅੱਜ ਤੱਕ ਨਿਰੰਤਰ ਸ਼ਰਧਾਲੂ  ਉਥੇ ਨਤਮਸਤਕ ਹੋ ਰਹੇ ਹਨ। ਆਪ ਨੇ ਉਸ ਸਮੇਂ ਦਿੱਲੀ ਅਤੇ ਪੰਜਾਬ ਦੇ ਕਾਫ਼ੀ ਹਿੱਸੇ ’ਤੇ ਰਾਜ ਕੀਤਾ ਅਤੇ ਗੁਰੂ ਦੇ ਨਾਮ ਦੇ ਸਿੱਕੇ ਚਲਾਏ। ਆਉਣ ਵਾਲੀਆਂ ਪੀੜ੍ਹੀਆਂ ਨੂੰ ਰਾਜ ਭਾਗ ਚਲਾਉਣ ਦੀ ਸੇਧ ਦਿੱਤੀ। ਦੁਨੀਆਂ ਨੂੰ ਦਸ ਦਿੱਤਾ ਕਿ ਸਿੱਖ ਰਾਜ ਚਲਾਉਣ ਦੀ ਯੋਗਤਾ ਰਖਦੇ ਹਨ।ਅੱਜ ਕੈਨੇਡਾ ਅਤੇ ਹੋਰ ਮੁਲਕਾਂ ਵਿੱਚ ਸਿੱਖ ਉੱਚੇ ਅਹੁਦਿਆਂ ’ਤੇ ਬਿਰਾਜਮਾਨ ਹਨ।

ਖ਼ਾਸ ਗੱਲ ਇਹ ਹੈ ਕਿ ਅੱਜ ਤੋਂ ਵੀਹ ਕੁ ਸਾਲ ਪਹਿਲਾਂ ਚਿੰਤਕਾਂ ਨੂੰ ਚਿੰਤਾ ਸੀ ਕਿ ਗੁਰਦੁਆਰੇ ਤਾਂ ਵਿਦੇਸ਼ਾਂ ਵਿੱਚ ਉਸਾਰੇ ਜਾ ਰਹੇ ਹਨ ਪਰ ਜਵਾਨੀ ਗੁਰਮਤਿ ਨੂੰ ਘੱਟ ਹੀ ਅਪਣਾਏਗੀ।ਸਮਾਂ ਪਾ ਕੇ ਇਹ ਗੱਲ ਝੂਠੀ ਹੋ ਗਈ ਹੈ।ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਸਦਕਾ ਗੁਰੂ ਘਰਾਂ ਵਿੱਚ ਪੰਜਾਬੀ, ਕੀਰਤਨ, ਗੁਰਬਾਣੀ ਕੰਠ ਮੁਕਾਬਲਿਆਂ ਨਾਲ ਨੌਜਵਾਨ ਪੀੜ੍ਹੀ ਗੁਰਮਤਿ ਵਲ ਆ ਰਹੀ ਹੈ, ਲੰਗਰਾਂ ਦੀ ਸੇਵਾ, ਖ਼ੂਨਦਾਨ ਕੈਂਪ ਅਤੇ ਭੁੱਖਿਆਂ ਲਈ ਭੋਜਨ ਛਕਾਇਆ ਜਾ ਰਿਹਾ ਹੈ।ਮੇਰੀ ਸੋਚ ਮੁਤਾਬਿਕ ਇਹ ਸਭ ਵਿਕਾਸ ਭਾਈ ਬਘੇਲ ਸਿੰਘ ਦੇ ਸੁਪਨਿਆਂ ਦੇ ਪਸਾਰ ਅਤੇ ਪਰਸਾਰ ਦਾ ਸਰੂਪ ਹਨ।

ਇਤਿਹਾਸ ਗਵਾਹ ਹੈ ਕਿ ਜਿਨ੍ਹਾਂ ਨੇ ਵੀ ਨਿੱਤ ਨਵੇਂ ਸੰਕਟ ਝੱਲੇ ਹੋਣ, ਉਨ੍ਹਾਂ ਲਈ ਸ਼ਾਂਤ ਜੀਵਨ ਉਕਾਊ ਹੋ ਜਾਂਦਾ ਹੈ। ਫਿਰ ਉਹ ਕੁਝ ਨਵਾਂ ਕਰਨ ਲਈ ਤੁਰਦੇ ਹਨ। ਯੂਨਾਨ ਵਿੱਚ ਔਰਤ ਦਾ ਕੰਮ ਯੋਧੇ ਜੰਮਣਾ ਹੈ। ਉਹ ਲੋਕ ਉਸ ਦੀ ਬਹਾਦਰੀ ਦੀਆਂ ਵਾਰਾਂ ਗਾਉਂਦੇ ਹਨ। ਅਫ਼ਗਾਨ ਸਭਿਆਚਾਰ ਵਿੱਚ ਵੀ ਇਸ ਕਰਮ ਦੀ ਚੜ੍ਹਤ ਹੈ। ਏਥੇ ਸੂਰਮੇ ਨੂੰ ਸਿਰਦਾਰ ਜਾਂ ਸਰਦਾਰ ਬੋਲਦੇ ਹਨ। ਅਫ਼ਗਾਨਾਂ ਵਿੱਚ ਇਤਨੀ ਸੂਰਮਗਤੀ ਪੈਦਾ ਹੋ ਗਈ ਕਿ ਉਨ੍ਹਾਂ ਨੂੰ ਕੋਈ ਨਹੀਂ ਹਰਾ ਸਕਿਆ। ਰੂਸ, ਅਮਰੀਕਾ ਤੇ ਬਰਤਾਨੀਆਂ ਦੇ ਉਨ੍ਹਾਂ ਬੁਰੀ ਤਰ੍ਹਾਂ ਦੰਦ ਖੱਟੇ ਕੀਤੇ। ਪਰ ਜਦੋਂ ਉਨ੍ਹਾਂ ਦਾ ਵਾਹ ਸਿੱਖ ਸੂਰਮੇ ਸਰਦਾਰ ਹਰੀ ਸਿੰਘ ਨਲੂਏ ਨਾਲ ਪਿਆ ਤਾਂ ਇੱਕ ਦ੍ਰਿਸ਼ਮਈ ਵਰਤਾਰਾ ਵਰਤਿਆ। ਹਰੀ ਸਿੰਘ ਨਲੂਏ ਨੇ ਉਨ੍ਹਾਂ ਨੂੰ ਰਣ ਤੱਤੇ ਵਿੱਚ ਐਸਾ ਰੋਲਿਆ ਕਿ ਉਨ੍ਹਾਂ

ਦੀਆਂ ਅਗਲੀਆਂ ਪੀੜ੍ਹੀਆਂ ਵੀ ਅੱਜ ਤਕ ਹਰੀ ਸਿੰਘ ਨੂੰ 'ਹਰੀਆ-ਰੇ-ਰਾਂਗਲੇ' ਕਹਿ ਕੇ ਡਰਦੀਆਂ ਹਨ ਅਤੇ ਆਪਣੇ ਬੱਚਿਆਂ ਨੂੰ ਡਰਾਉਂਦੀਆਂ ਹਨ। ਉਸ ਜਿੱਤ ਉਪਰੰਤ ਸਿਰਦਾਰ ਜਾਂ ਸਰਦਾਰ ਸ਼ਬਦ ਸਿੰਘਾਂ ਲਈ ਇੱਕ ਖਿਤਾਬ ਦੇ ਰੂਪ ਵਿੱਚ ਪੇਸ਼ ਹੋਇਆ। ਸਰਦਾਰ ਜੋਗਾ ਸਿੰਘ ਜੋਗੀ ਇਸ ਦ੍ਰਿਸ਼ ਨੂੰ ਇੰਵ ਬਿਆਨ ਕਰਦੇ ਹਨ:

ਆਉਂਦਾ ਜੋਸ਼ ਜੁਆਨੀ ਦਾ ਖ਼ੂਨ ਅੰਦਰ, ਡੌਲੇ ਬੀਰਤਾ ਦੇ ਫਿਰ ਫਰਕਦੇ ਨੇ।
ਉਦੋਂ ਮਰਦਾਂ ਦਿਆਂ ਪੁੱਤਾਂ ਦੀ ਪਰਖ ਹੁੰਦੀ, ਜਦੋਂ ਰਣ ਅੰਦਰ ਖੰਡੇ ਖੜਕਦੇ ਨੇ।

ਬੀਤੇ ਸਮੇਂ ਦੀਆਂ ਘਟਨਾਵਾਂ ਨੂੰ ਇਤਿਹਾਸ ਆਖਦੇ ਹਨ ਕਿਉਂਕਿ ਇਸ ਦੀਆਂ ਜੜ੍ਹਾਂ ਵਰਤਮਾਨ ਤੇ ਭਵਿੱਖ ਵਿੱਚ ਹੁੰਦੀਆਂ ਹਨ। ਸਹੀ ਇਤਿਹਾਸ ਲਿਖਣ ਲਈ ਨਜ਼ਰੀਆ ਸੱਚਾ-ਸੁੱਚਾ ਤੇ ਮਹੱਤਵ ਪੂਰਨ ਹੋਣਾ ਚਾਹੀਦੈ, ਅਤੇ ਉਸ ਦਾ ਨਿਭਾਅ ਕਲਾਮਈ ਹੋਵੇ। ਇਸ ਕਸਵੱਟੀ 'ਤੇ ਸੇਖੋਂ ਸਾਹਿਬ ਦੀ ਇਹ ਪੁਸਤਕ ਪੂਰੀ ਉੱਤਰਦੀ ਹੈ। ਪੁਸਤਕ ਦਾ ਵਿਸ਼ਾ ਸੰਘਰਸ਼ ਵਿੱਚੋਂ ਨਿਕਲੇ ਵਿਕਾਸ ਵਲ ਸੇਧਤ ਹੈ ਤੇ ਇਹ ਵਿਕਾਸ ਅੱਜ ਸੰਸਾਰ ਲਈ ਪ੍ਰਦਰਸ਼ਕ ਬਣ ਰਿਹਾ ਹੈ। ਇਸ ਸਾਰੇ ਦ੍ਰਿਸ਼ ਵਿੱਚ ਦਸ ਗੁਰੂ ਸਹਿਬਾਨ, ਅਨੇਕਾਂ ਸ਼ਹੀਦ ਸਿੰਘਾਂ ਸਿੰਘਣੀਆਂ, ਬੇ-ਮਿਸਾਲ ਸੰਘਰਸ਼ਾਂ ਦੀ ਪਿੱਠ ਭੂਮੀ ਦੇ ਦਰਸ਼ਨ ਹੁੰਦੇ ਹਨ ਅਤੇ ਹੁੰਦੇ ਰਹਿਣਗੇ। ਏਡਾ ਵੱਡਾ ਅਤੇ ਮਹਾਨ ਵਿਸ਼ਾ ਸੰਖੇਪ ਵਿੱਚ ਪੇਸ਼ ਕਰ ਦੇਣਾ ਕਲਾ ਦਾ ਕਮਾਲ ਹੈ। ਵਿਸ਼ੇ ਅੰਦਰ ਬੋਲੀ ਸਰਲ ਤੇ ਠੇਠ ਪੰਜਾਬੀ ਹੈ। ਮੁਹਾਵਰੇ ਅਤੇ ਅਖਾਣਾਂ ਦੀ ਵਰਤੋਂ ਕਮਾਲ ਦੀ ਹੈ। ਹੁਣ ਤਾਂ ਮਹਿਸੂਸ ਹੋ ਰਿਹਾ ਹੈ ਕਿ ਇਹ ਗਿਆਰ੍ਹਵੀਂ ਪੁਸਤਕ ਲਿਖ ਕੇ ਡਾਕਟਰ ਸੇਖੋਂ ਵਧੀਆ ਆਲੋਚਕ, ਵਧੀਆ ਲਿਖਾਰੀ ਤੇ ਵਧੀਆ ਕਵੀ ਬਣ ਗਏ ਹਨ। ਖ਼ੁਦਾ ਅੱਗੇ ਅਰਦਾਸ ਹੈ ਕਿ ਇਹ ਇਸੇ ਹੀ ਲਗਨ ਨਾਲ ਹੋਰ ਲਿਖਦੇ ਰਹਿਣ ਦੀ ਦੌੜ ਵਿੱਚ ਜੁਟੇ ਰਹਿਣ।

ਮਿਤੀ 12.11.2017 ਧੰਨਵਾਦ ਸਹਿਤ।

**ਸੁਰਜੀਤ ਸਿੰਘ**
ਸਾਬਕਾ ਮੁਖੀ ਪੰਜਾਬੀ ਵਿਭਾਗ,
ਗੁਰੂ ਨਾਨਕ ਨੈਸ਼ਨਲ ਕਾਲਜ ਨਕੋਦਰ,
ਜਿਲ੍ਹਾ ਜਲੰਧਰ।

# ਦੋ ਸ਼ਬਦ

ਦਿੱਲੀ ਫ਼ਤਹਿ ਦਾ ਨਾਇਕ ਸਰਦਾਰ ਬਘੇਲ ਸਿੰਘ ਪੁਸਤਕ ਵਿੱਚ ਡਾ. ਹਰਭਜਨ ਸਿੰਘ ਸੇਖੋਂ ਨੇ ਬਾਬਾ ਬਘੇਲ ਸਿੰਘ ਦੇ ਜੀਵਨ ਪੰਧ ਨੂੰ ਨਵੇਂ ਜ਼ਾਵੀਦੇ ਤੋਂ ਪੇਸ਼ ਕੀਤਾ ਹੈ।ਉਹਨਾਂ ਨੇ ਬਾਬਾ ਬਘੇਲ ਸਿੰਘ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਲੈ ਕੇ ਦਿੱਲੀ ਦੇ ਲਾਲ ਕਿਲ੍ਹੇ 'ਤੇ ਸਿੱਖ ਪੰਥ ਦਾ ਕੇਸਰੀ ਝੰਡਾ ਝਲਾਉਣ ਤੱਕ ਦੇ ਵੱਖੋ-ਵੱਖਰੇ ਪਾਸਾਰਾਂ ਦੀ ਨਿਸ਼ਾਨਦੇਹੀ ਕਰਕੇ ਸਿੱਖ ਇਤਿਹਾਸ ਵਿੱਚ ਪਈਆਂ ਖ਼ਾਮੋਸ਼ੀਆਂ ਨੂੰ ਸਮਕਾਲੀ ਸਮੇਂ ਵਿੱਚ ਨਵੀਂ ਜ਼ਬਾਨ ਦਿੱਤੀ ਹੈ। ਸਿੱਖ ਇਤਿਹਾਸ ਦੀਆਂ ਟੇਢੀਆਂ-ਮੇਢੀਆਂ ਇਤਿਹਾਸਕ ਗੁੰਝਲਾਂ ਨੂੰ ਸਿਰਫ ਅਕਾਦਮਿਕਤਾ ਦੇ ਘੜੇ-ਘੜਾਏ ਸਾਂਚਿਆਂ ਵਿੱਚ ਨਹੀਂ ਸਮਝਿਆ ਜਾ ਸਕਦਾ। ਇਸ ਲਈ ਹੱਥਲੀ ਪੁਸਤਕ ਵਰਗੀਆਂ ਸਰਲ ਭਾਸ਼ਾ ਵਿੱਚ ਵਧੇਰੇ ਸੌਖ ਅਤੇ ਵਿਸਥਾਰਮਈ ਰੂਪ ਵਿੱਚ ਸਿਰਜੇ ਬਿਰਤਾਂਤਾਂ ਨੂੰ ਸਹੀ ਸੇਧ ਦੇ ਸਕਦੀਆਂ ਹਨ।

ਸਿੱਖਾਂ ਦੀ ਇਤਿਹਾਸਕ ਪ੍ਰੰਪਰਾ ਹਮੇਸ਼ਾ ਹੀ ਇਨਕਲਾਬੀ ਖ਼ਮੀਰ ਵਾਲੀ ਰਹੀ ਹੈ।ਭਾਰਤੀ ਪੱਧਰ 'ਤੇ ਤਾਂ ਕੀ ਅੰਤਰ ਰਾਸ਼ਟਰੀ ਪੱਧਰ ਉੱਤੇ ਵੀ ਸ਼ਾਇਦ ਹੀ ਕੋਈ ਕੌਮ ਅਜਿਹੀ ਹੋਵੇ ਜੋ ਆਪਣੇ ਲਈ ਨਹੀਂ ਬਲਕਿ ਦੂਸਰਿਆਂ ਦੇ ਧਰਮਾਂ ਨੂੰ ਬਚਾਉਣ ਲਈ ਕੁਰਬਾਨੀਆਂ ਕਰਦੀ ਹੋਵੇ। ਗੁਰੂ ਤੇਗ ਬਹਾਦਰ ਸਾਹਿਬ, ਗੁਰੂ ਅਰਜਨ ਦੇਵ ਜੀ, ਗੁਰੂ ਗੋਬਿੰਦ ਸਿੰਘ ਜੀ, ਬਾਬਾ ਬੰਦਾ ਸਿੰਘ ਬਹਾਦਰ, ਆਦਿ ਤੋਂ ਲੈ ਕੇ ਪਤਾ ਨਹੀਂ ਕਿੰਨੇ ਯੋਧੇ ਇਨਕਲਾਬੀ ਖ਼ਮੀਰ ਵਾਲੀ ਇਤਿਹਾਸਕ ਪਰੰਪਰਾ ਨੂੰ ਹੋਰ ਮਜਬੂਤ ਬਣਾਉਂਦੇ ਹੋਏ ਦੁਨੀਆਂ ਵਿੱਚ ਇੱਕ ਮਿਸਾਲ ਕਰ ਗਏ। ਡਾ. ਹਰਭਜਨ ਸਿੰਘ ਦੀ ਇਹ ਪੁਸਤਕ ਵਿੱਚ ਖਾਸੀਅਤ ਇਹ ਹੈ ਕਿ ਭਾਵੁਕਤਾ ਤੋਂ ਉੱਪਰ ਉੱਠ ਕੇ ਇਤਿਹਾਸ ਦੀ ਇੱਕ ਚੰਗੀ ਸਿਰਜਨਾ ਹੈ।

ਇਹ ਪੁਸਤਕ ਸਿਰਫ ਸਿੱਖ ਇਤਿਹਾਸ ਦੀ ਖਾਸ ਜਾਣਕਾਰੀ ਹੀ ਨਹੀਂ ਦਿੰਦੀ ਬਲਕਿ ਸਾਡੇ ਸਭ ਦੇ ਜੀਣ-ਥੀਣ 'ਤੇ ਅਜੋਕੇ ਸਮੇਂ ਵਿੱਚ ਗੰਭੀਰ ਸਵਾਲ ਵੀ ਕਰਦੀ ਹੈ ਕਿ ਜੋ ਅੱਜ ਤਿਸਕਾਰਤ ਨਜ਼ਰਾਂ ਨਾਲ ਸਿੱਖਾਂ ਨੂੰ ਭਾਰਤੀ ਪੱਧਰ ਉੱਤੇ ਵੇਖਿਆ ਜਾਂਦਾ ਹੈ।ਉਹ ਇਹ ਨਹੀਂ ਹਨ ਸਗੋਂ ਇਹ ਹਨ ਜਿਨ੍ਹਾਂ ਨੇ ਦਿੱਲੀ ਸਭ ਤੋਂ ਪਹਿਲਾਂ ਜਿੱਤੀ।ਅੱਜ ਦੇ ਬਾਜ਼ਾਰੂ ਯੁੱਗ ਵਿੱਚ ਇਹ ਪੁਸਤਕ ਜਦੋਂ ਬੁੱਧੀਜੀਵੀ ਲੋਕ ਸਿੱਖਾਂ ਦੀ ਇਤਿਹਾਸਕ ਪਰੰਪਰਾ ਸੰਬੰਧੀ ਮੌਨ ਹੁੰਦੇ ਜਾ ਰਹੇ ਹਨ ਤਾਂ ਸਾਨੂੰ ਆਪਣੇ ਆਪ ਨੂੰ ਵੰਗਾਰ ਪਾਉਂਦੀ ਹੈ, ਇਸ ਲਈ ਇਸ ਨੂੰ ਜੀ ਆਇਆਂ ਨੂੰ ਕਹਿਣਾ ਬਣਦਾ ਹੈ।

ਮਿਤੀ 31-01-2018

**ਹਰਜੀਤ ਸਿੰਘ**
ਅਸਿਸਟੈਂਟ ਪ੍ਰੋਫ਼ੈਸਰ, ਪੰਜਾਬੀ ਵਿਭਾਗ,
ਗੁਰੂ ਤੇਗ ਬਹਾਦਰ ਨੇਸ਼ਨਲ ਕਾਲਜ,
ਦਾਖਾ।

# ਭੂਮਿਕਾ

ਮਰਦ-ਏ-ਕਮਾਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁਖਤਾ ਨੂੰ ਸਹੀ, ਸੱਚਾ, ਸਹਿਜ, ਸੰਤੋਖ ਅਤੇ ਸੱਭਿਅਕ ਜੀਵਨ ਬਣਾਉਣ ਲਈ ਬੜਾ ਹੀ ਸਿੱਧਾ ਅਤੇ ਸਾਦਾ ਮਾਰਗ ਦਿਖਾਇਆ। ਇਨ੍ਹਾਂ ਗੁਣਾਂ ਦੀ ਪੂਰਤੀ ਲਈ ਉਨ੍ਹਾਂ ਸਿੱਖ ਕੌਮ ਦੀ ਸਾਜਨਾ ਕੀਤੀ। ਉਨ੍ਹਾਂ ਦੇਖਿਆ ਸੰਸਾਰ ਅੰਦਰ ਚਾਰੇ ਪਾਸੇ ਕੂੜ ਦਾ ਪਸਾਰਾ ਹੈ ਅਤੇ ਸੱਚ ਖੰਭ ਲਾ ਕੇ ਉੱਡ ਗਿਆ ਹੈ, ਪਾਪ ਜ਼ੋਰਾਂ ਤੇ ਹੈ ਅਤੇ ਜ਼ਾਲਮ ਲੋਕ ਲੋਕਾਈ ਨੂੰ ਲੁੱਟ-ਪੁੱਟ ਅਤੇ ਕੁੱਟ ਰਹੇ ਹਨ। ਰਾਜੇ ਸ਼ੇਰ ਵਾਂਗ ਭੋਲੇ ਭਾਲੇ ਇਨਸਾਨਾਂ ਨੂੰ ਮਾਰ ਰਹੇ ਹਨ ਅਤੇ ਉਨ੍ਹਾਂ ਦੇ ਮੁਕਦਮ ਰੱਤ ਪੀ ਰਹੇ ਹਨ। ਗੁਰੂ ਨਾਨਕ ਸਾਹਿਬ ਨੇ ਸ਼ਬਦ ਦਾ ਦੀਵਾ ਜਗਾ ਕੇ ਆਪਣੇ ਮਿੱਠੇ, ਪਿਆਰੇ ਅਤੇ ਇਨਕਲਾਬੀ ਬੋਲਾਂ ਨਾਲ ਸੁੱਤੇ ਪਏ ਹਿੰਦ ਵਾਸੀਆਂ ਨੂੰ ਜਗਾਇਆ ਅਤੇ ਗੁਰੂ ਗੋਬਿੰਦ ਸਿੰਘ ਨੇ ਆਪਣੇ ਤੀਰਾਂ ਨਾਲ ਰੁੜ੍ਹੀ ਜਾਂਦੀ ਹਿੰਦ ਨੂੰ ਬਚਾਇਆ। ਦੁਨੀਆਂ ਅੰਦਰ ਕਲਮ ਅਤੇ ਕਿਰਪਾਨ ਦੀ ਤਾਕਤ ਬੜੀ ਸ਼ਕਤੀਸ਼ਾਲੀ ਹੈ। ਗੁਰੂ ਸਾਹਿਬਾਨ ਨੇ ਇਹ ਦੋਵੇਂ ਤਾਕਤਾਂ ਵਰਤ ਕੇ ਹਜਾਰਾਂ ਵਰਸ਼ਾਂ ਤੋਂ ਗੁਲਾਮ ਚਲੀ ਆ ਰਹੀ ਹਿੰਦੁਸਤਾਨ ਦੀ ਜੰਤਾ ਨੂੰ ਆਜ਼ਾਦੀ ਨਾਲ ਜਿਉਣਾ ਸਿਖਾਇਆ। ਗੁਰੂ ਜੀ ਨੇ ਸਮਝਾਇਆ:

ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥ (੧੪੨)

ਆਉਣ ਵਾਲੇ ਸਮੇਂ ਅੰਦਰ ਵਿਦੇਸ਼ੀ ਧ੍ਰਿੰਦਿਆਂ ਅਤੇ ਸਰਕਾਰੀ ਧ੍ਰਿੰਦਿਆਂ ਨੂੰ ਠੱਲ੍ਹ ਪਾਉਣ ਲਈ ਅਤੇ ਸਦਾ ਲਈ ਆਜ਼ਾਦਮਈ ਜੀਵਨ ਬਿਤਾਉਣ ਲਈ ਖ਼ਾਲਸੇ ਦੀ ਸਾਜਨਾ ਕਰ ਦਿੱਤੀ। ਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਸਦਕਾ ਸਿੱਖ ਕੌਮ ਅੰਦਰ ਸਮੇਂ ਸਮੇਂ ’ਤੇ ਬੜੇ ਹੀ ਮਰਦ-ਏ-ਮੁਜਾਹਦ, ਜੋਧੇ, ਸੂਰਮੇ ਅਤੇ ਜਾਂਬਾਜ ਪੈਦਾ ਹੋਏ ਅਤੇ ਹੋ ਰਹੇ ਹਨ। ਇਨ੍ਹਾਂ ਅੰਦਰ ਧੁਰ ਦਰਗਾਹੋਂ ਹੀ ਜੀਵਨ ਦਾਤੇ ਵੱਲੋਂ ਐਸੀ ਅਸਚਰਜਮਈ ਜੋਤ ਤੇ ਜੁਗਤ ਵਾਲੀ ਕਲਾ ਭਰੀ ਹੁੰਦੀ ਹੈ ਕਿ ਉਹ ਬੇਪਰਵਾਹ ਹੋ ਕੇ ਮਨੁੱਖਤਾ ਦੇ ਦੋਖੀਆਂ ਨਾਲ ਮੱਥਾ ਲਾ ਕੇ ਉਨ੍ਹਾਂ ਵੱਲੋਂ ਕੀਤੇ ਕੁਕਰਮਾਂ ਦੀ ਈਨ ਮਨਵਾਉਂਦੇ ਹਨ। ਇਨ੍ਹਾਂ ਜ਼ਾਲਮ ਕੌਮੀ ਹੀਰਿਆਂ ਦੀ ਰਹਿਣੀ, ਬਹਿਣੀ ਤੇ ਕਹਿਣੀ, ਜੀਵਨ-ਜਾਚ, ਨੈਤਿਕ ਕਦਰਾਂ ਕੀਮਤਾਂ, ਰਹੁ-ਰੀਤਾਂ, ਸੋਚ ਤੇ ਮਾਨਸਿਕਤਾ ਬਹੁਤ ਨਿਰਮਲ, ਨੇਕੀ ਭਰੀ ਅਤੇ ਨਿਵੇਕਲੀ ਹੁੰਦੀ ਹੈ। ਇਨ੍ਹਾਂ ਅਗੰਮੀ, ਅਦੁੱਤੀ ਅਤੇ ਅਨੂਪਮ ਮਰਦਾਂ ਨੇ ਭਾਵੇਂ ਆਪਣੇ ਜੀਵਨ ਕਾਲ ਅੰਦਰ ਕੁਕਰਮੀਆਂ, ਬੇਧਰਮੀਆਂ ਅਤੇ ਦੁਸ਼ਟਾਂ ਨਾਲ ਜੂਝਦੇ ਹੋਏ ਅਨਗਿਣਤ ਔਕੜਾਂ ਹੀ ਕੇਵਲ ਨਹੀਂ ਝੱਲੀਆਂ ਸਗੋਂ ਸ਼ਹਾਦਤਾਂ ਵੀ ਦਿੱਤੀਆਂ ਪਰ ਆਪਣੇ ਸੱਭਿਆਚਾਰ ਅਤੇ ਵਿਰਸੇ ਨੂੰ ਆਂਚ ਨਹੀਂ ਆਉਣ ਦਿੱਤੀ।

ਅਠ੍ਹਾਰਵੀਂ ਸਦੀ ਅੰਦਰ ਪੰਜਾਬ ਦੀ ਧਰਤੀ ’ਤੇ ਗੁਣਾਂ ਦੀ ਖਾਨ, ਕਰਮਾਂ ਦਾ ਬਲਵਾਨ ਅਤੇ ਖ਼ਾਲਸੇ ਦੀ ਸ਼ਾਨ ਵਾਲਾ ਸਰਦਾਰ ਬਘੇਲ ਸਿੰਘ ਧਾਲੀਵਾਲ ਪੈਦਾ ਹੋਇਆ। ਸਿੱਖ ਕੌਮ ਦਾ ਇਹ ਬਹੁਤ ਹੀ ਨੇਕ, ਇਮਾਨਦਾਰ, ਦਿਆਨਤਦਾਰ, ਵਫ਼ਾਦਾਰ ਅਤੇ ਸਦਾਚਾਰ ਸਿੱਖ ਸੂਰਮਾ ਸੀ। ਇਸ ਦਾ ਦਰਸ਼ਨੀ ਚਿਹਰਾ, ਡੀਲ-ਡੌਲ ਵਾਲਾ ਸਰੀਰ ਅਤੇ ਸ਼ੇਰ-ਦਿਲ ਹਿਰਦਾ ਸਭ ਨੂੰ ਪ੍ਰਭਾਵਤ ਕਰਦਾ ਸੀ। ਇਹ ਸ਼ਸਤਰ-ਅਸਤਰ ਚਲਾਉਣ ’ਚ ਬੜਾ ਮਾਹਰ, ਘੋੜਿਆਂ ਦਾ ਚੰਗਾ ਪਾਰਖੂ ਅਤੇ ਰਾਜ ਪ੍ਰਬੰਧ ਚਲਾਉਣ ਲਈ ਵਧੀਆ ਸੂਝ-ਬੂਝ ਰਖਦਾ ਸੀ। ਇਹ ਸਿਆਸਤ ਵਿੱਚ ਪਰਲੇ ਦਰਜੇ ਦਾ ਮਾਹਰ, ਦਿਮਾਗੀ ਤੌਰ ’ਤੇ ਚੇਤੰਨ ਅਤੇ ਆਪਣੇ ਨਿਸ਼ਾਨੇ ਦੀ ਪੂਰਤੀ ਲਈ ਬੇਪਰਵਾਹ ਹੋ ਕੇ ਜਦੋ ਜਹਿਦ ਜਾਰੀ ਰਖਦਾ ਸੀ। ਇਨ੍ਹਾਂ ਵਿਸ਼ੇਸ਼ ਗੁਣਾਂ ਕਾਰਨ ਇਸ ਨੂੰ ਕ੍ਰੋੜ ਸਿੰਘੀਆ ਮਿਸਲ ਦੀ ਸਰਦਾਰੀ ਪਰਾਪਤ ਹੋਈ।

ਦੁਨੀਆਂ ਅੰਦਰ ਸਰਦਾਰ ਦੀ ਪਦਵੀ ਬੜੀ ਮਹਾਨ ਮੰਨੀ ਗਈ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੇ ‘ਸ਼ਬਦ ਕੋਸ਼’ ਵਿੱਚ ਸਰਦਾਰ ਦੀ ਸੰਗਯਾ ਨੂੰ ਪ੍ਰਧਾਨ, ਮੁਖੀਆ ਜਾਂ ਸ਼੍ਰੋਮਣੀ ਬੰਦਾ ਲਿਖਿਆ ਹੈ। ਸਰਦਾਰ ਫ਼ਾਰਸੀ ਦਾ ਸ਼ਬਦ ਹੈ ਅਤੇ ‘ਸਰ’ ਤੇ ‘ਦਾਰ’ ਦੋ ਸ਼ਬਦਾਂ ਦਾ ਸੁਮੇਲ ਹੈ। ਸਰ ਦਾ ਭਾਵ ਹੈ ‘ਅਣਖ’ ਅਤੇ ‘ਦਾਰ’ ਦਾ ਭਾਵ ਹੈ ‘ਸੂਲੀ’। ਸੋ ਸਰਦਾਰ ਉਸ ਬੰਦੇ ਲਈ ਵਰਤਿਆ ਜਾਂਦਾ ਹੈ ਜਿਹੜਾ ਅਣਖ ਦੀ ਖ਼ਾਤਰ ਸੂਲੀ ’ਤੇ ਚੜ੍ਹਨ ਦੀ ਹਿੰਮਤ ਰਖਦਾ ਹੋਵੇ। ਇੱਕ ਕਵੀ ਨੇ ਸਰਦਾਰ ਦੀ ਪਰੀਭਾਸ਼ਾ ਇੰਞ ਬਆਨ ਕੀਤੀ ਹੈ:

ਦਿਲ-ਬ-ਦਿਲਦਾਰ ਬਦੇਹ, ਤਾਂ ਤੋ ਦਿਲਦਾਰ ਸ਼ਵੀ।
ਸਰ ਬਸਰਦਾਰ ਬਨਿਹ, ਤਾਂ ਤੋ ਸਰਦਾਰ ਸ਼ਵੀ।

ਭਾਵ ਉਹ ਬੰਦਾ ਜਿਹੜਾ ਆਪਣੇ ਪਿਆਰੇ ਨੂੰ ਦਿਲ ਭੇਂਟ ਕਰ ਦਵੇ ਤਾਂ ਉਹ ਪਿਆਰੇ ਦੇ ਸਮਾਨ ਹੋ ਜਾਂਦਾ ਹੈ। ਅਰਥਾਤ ਜੋ ਆਪਣੇ ਇਸ਼ਟ ਦੇ ਹੁਕਮ ਵਿੱਚ ਚਲਦਾ ਹੋਇਆ ਆਪਣਾ ਸੀਸ ਉਸ ਅੱਗੇ ਭੇਂਟ ਕਰ ਦਵੇ ਉਸ ਨੂੰ ‘ਸਰਦਾਰ’ ਜਾਂ ਸਿਰਦਾਰ ਕਹਿੰਦੇ ਹਨ।

ਭਾਈ ਨੰਦ ਲਾਲ ਜੀ ਗੋਇਆ ਆਪਣੀ ਕਿਰਤ ‘ਜਿੰਦਗੀ ਨਾਮੇ’ ਵਿੱਚ ਲਿਖਦੇ ਹਨ, ਗੁਰੂ ਕਲਗੀਧਰ ਦੇ ਨੈਣਾਂ ਦੀ ਨੂਰੀ ਝਲਕ ਨਾਲ ਦਿਲਦਾਰ ਸਰਦਾਰ ਅਤੇ ਸਰਦਾਰ ਦਿਲਦਾਰ ਬਣ ਜਾਂਦਾ ਹੈ। ਪਰ ਇਹ ਖੇਡ ਗੱਲਾਂ ਬਾਤਾਂ ਦੀ ਨਹੀਂ ਸਿਰ ਧੜ੍ਹ ਦੀ ਬਾਜੀ ਲਾਉਣ ਵਾਲੀ ਹੈ। ਆਪਣੀ ਇੱਕ ਗਜ਼ਲ ਵਿੱਚ ਉਹ ਅੰਕਿਤ ਕਰਦੇ ਹਨ:

ਐ ਫਜਲ ਗੋਇਆ, ਅਜ਼ ਇਸ਼ਕਿ ਓ ਮਜੱਨ ਦਮ।
ਖੋ ਪਾ ਨਿਹੱਦ ਦਰੀ ਰਾਹ ਆਂ ਰਾਂ ਕਿ ਸਰ ਨ ਬਾਸ਼ਦ।

ਭਾਵ ਐ ਗੋਇਆ! ਤੂੰ ਗੱਪਾਂ ਨਾ ਮਾਰ। ਗੁਰੂ ਨਾਲ ਲਾਏ ਇਸ਼ਕ ਦਾ ਹੰਕਾਰ ਨਾ ਕਰ, ਕਿਉਂਕਿ ਇਸ ਰਾਹ ’ਤੇ ਪੈਰ ਰੱਖਣ ਵਾਲੇ ਨੂੰ ਆਪਣੀ ਤਲੀ ’ਤੇ ਸੀਸ ਟਿਕਾਉਣਾ ਪੈਂਦਾ ਹੈ।

ਕਾਦਰ ਦੀ ਕੁਦਰਤ ਅੰਦਰ ਆਮ ਦੇਖਣ ਨੂੰ ਮਿਲਦਾ ਹੈ ਕਿ ਬਹੁਗਿਣਤੀ ਘੱਟ ਗਿਣਤੀ ਨੂੰ ਢਾਹੁਣ ਦਾ ਯਤਨ ਕਰਦੀ ਹੈ ਅਤੇ ਤਕੜਾ ਮਾੜੇ ਨੂੰ ਨਿਗਲਣ ਦੀ ਤਾੜ ’ਚ ਰਹਿੰਦਾ ਹੈ।ਮਸ਼ਹੂਰ ਕਹਾਵਤ ਹੈ ‘ਦੁਨੀਆਂ ਮੰਨਦੀ ਜ਼ੋਰਾਂ ਨੂੰ ਕੋਈ ਪੁਛਦਾ ਨਹੀਂ ਕਮਜ਼ੋਰਾਂ ਨੂੰ।’

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ‘ਖ਼ਾਲਸਾ ਪੰਥ’ ਦੀ ਸਾਜਨਾ ਕਰ ਅਤੇ ਗ੍ਰੰਥ ਸਾਹਿਬ ਨੂੰ ‘ਗੁਰ ਗੱਦੀ’ ਬਖਸ਼ ਕੇ ਸਿੱਖ ਕੌਮ ਦੇ ਸੱਭਿਆਚਾਰ ਅਤੇ ਵਿਰਸੇ ਨੂੰ ਸਦਾ ਲਈ ਅਟੱਲ ਰੱਖਣ ਲਈ ਬਹੁਤ ਹੀ ਮਹਾਨ ਕਾਰਜ ਕੀਤਾ। ਗੁਰੂ ਸਾਹਿਬ ਨੇ ਆਪਣੇ ਖ਼ਾਲਸੇ ਨੂੰ ਮਨੁੱਖੀ ਕਦਰਾਂ ਕੀਮਤਾਂ, ਕਲਿਆਣ, ਪ੍ਰੇਮ, ਭਾਈਚਾਰਾ ਅਤੇ ਸਦਭਾਵਨਾ ਮਨ ਵਿੱਚ ਧਾਰਨ ਕਰਨ ਦਾ ਉਪਦੇਸ਼ ਦਿੱਤਾ। ਉਨ੍ਹਾਂ ਦੇ ਬਚਨ ਹਨ ‘ਖਾਲਸਾ ਅਕਾਲ ਪੁਰਖ ਕੀ ਫ਼ੌਜ॥ ਪਰਗਟਿਓ ਖਾਲਸਾ ਪਰਮਾਤਮਾ ਕੀ ਮੌਜ॥ ਇਹ ਖ਼ਾਲਸਾ ਫ਼ੌਜ ਆਉਣ ਵਾਲੇ ਸਮੇਂ ਅੰਦਰ ਦੰਭੀਆਂ, ਪਾਖੰਡੀਆਂ, ਪਾਪੀਆਂ ਅਤੇ ਜਰਵਾਣਿਆਂ ਦਾ ਮੂੰਹ ਭੰਨਿਆਂ ਕਰੇਗੀ। ਇਸ ਦਾ ਨਿਸ਼ਾਨਾ ਗਰੀਬਾਂ, ਕਮਜ਼ੋਰਾਂ, ਪੀਰਾਂ, ਫਕੀਰਾਂ ਅਤੇ ਧਰਮੀਆਂ ਲਈ ਸੱਚ, ਹੱਕ, ਇਨਸਾਫ਼ ਅਤੇ ਸੁਤੰਤਰਤਾ ਪ੍ਰਦਾਨ ਕਰਾਉਣਾ ਹੋਵੇਗਾ। ਪਰ ਇਹ ਪ੍ਰਾਪਤੀ ਸ਼ਸਤਰ ਧਾਰਨ ਤੋਂ ਬਿਨਾਂ ਅਸੰਭਵ ਹੈ ਕਿਉਂਕਿ ਮੱਛਰੇ ਹੋਏ ਦੈਂਤ, ਦੁਸ਼ਟ ਅਤੇ ਲੋਕਾਈ ਦੇ ਦੋਖੀ ਡੰਡੇ ਤੋਂ ਬਿਨਾ ਸਿੱਧੇ ਨਹੀਂ ਹੋ ਸਕਦੇ। ਜਿਵੇਂ ਕਹਾਵਤ ਹੈ ‘ਡੰਡਾ ਪੀਰ ਹੈ ਬਿਗੜਿਆਂ ਤਿਗੜਿਆਂ ਦਾ’। ਭਾਈ ਗੁਦਾਸ ਜੀ (ਦੂਜੇ) ਆਪਣੀ ਵਾਰ ਅੰਦਰ ਗੁਰੂ ਸਾਹਿਬ ਦੀ ਕਰਨੀ ਸੰਬੰਧੀ ਲਿਖਦੇ ਹਨ:

‘ਨਿਜ ਪੰਥ ਚਲਾਇਓ ਖਾਲਸਾ ਧਰਿ ਤੇਜ ਕਰਾਰਾ!
ਸਿਰ ਕੇਸ ਧਾਰਿ ਗਹਿ ਖੜਗ ਕੋ ਸਭ ਦੁਸਟ ਪਛਾਰਾ।
ਸੀਲ ਜਤ ਕੀ ਕੱਛ ਪਹਰਿ ਪਕੜੋ ਹਥੀਆਰਾ।
ਸਚ ਫਤੇ ਬੁਲਾਈ ਗੁਰੂ ਕੀ ਜੀਤਿਓ ਰਣ ਭਾਰਾ।
ਸਭ ਦੈਤ ਅਰਿਨਿ ਕੇ ਘੇਰ ਕਰਿ ਕੀਚੈ ਪ੍ਰਹਾਰਾ।

ਰੱਬੀ ਮਿਹਰ ਅਤੇ ਗੁਰੁ ਕ੍ਰਿਪਾ ਸਦਕਾ ਭਾਈ ਬਘੇਲ ਸਿੰਘ ਨੇ ਆਪਣੇ ਜੀਵਨ ਅੰਦਰ ਦਿੱਲੀ ਦੀ ਮੁਗਲ ਸਲਤਨਤ ’ਤੇ ਕਬਜਾ ਕਰ ਕੇ ਲਾਲ ਕਿਲ੍ਹੇ ’ਤੇ ਖ਼ਾਲਸੇ ਦਾ ਕੇਸਰੀ ਨਿਸ਼ਾਨ ਸਾਹਿਬ ਝਲਾਉਣ ਅਤੇ ਗੁਰੂ ਸਾਹਿਬਾਨ ਵਲੋਂ ਪਾਏ ਪੈਰ, ਸਿੱਖਾਂ ਅਤੇ ਗੁਰੂ ਤੇਗ ਬਹਾਦਰ ਜੀ ਵੱਲੋਂ ਦਿੱਤੀ ਸ਼ਹੀਦੀ, ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਵੱਲੋਂ ਜੋਤੀ ਜੋਤ ਸਮਾਉਣ, ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰ ਕੌਰ ਦੀਆਂ ਰਹਾਇਸ਼ ਵਾਲੀਆਂ ਥਾਵਾਂ ’ਤੇ ਗੁਰਦੁਆਰਾ ਸਾਹਿਬ ਉਸਾਰਨ ਦਾ ਟੀਚਾ ਮਿਥ ਲਿਆ। ਇਨ੍ਹਾਂ ਪਵਿੱਤਰ ਥਾਵਾਂ ’ਤੇ ਮੁਗਲਾਂ ਨੇ ਸਿੱਖ ਇਤਿਹਾਸ ਨੂੰ ਮਿਟਾਉਣ ਲਈ ਕਬਜ਼ਾ ਕਰ ਰੱਖਿਆ ਸੀ। ਭਾਵੇਂ ਇਹ ਕੰਮ ਬੜਾ ਔਖਾ ਸੀ ਪਰ ਨੇਕੀ ਵਾਲਾ ਸੀ। ਸ਼ੇਖ ਸਾਅਦੀ ਸੀਰਾਜੀ ਦੇ ਬੋਲ ਹਨ:

ਦਰ ਅਮਲ ਕੋਸ ਹਰਚ ਖਵਾਹੀ ਪੋਸ਼। ਤਾਜ ਬਰ ਸਰ ਨ ਵ ਇਲਮ ਬਰ ਦੋਸ਼।

ਭਾਵ ਸਦਾ ਨੇਕ ਕੰਮ ਕਰਨ ’ਤੇ ਅਮਲ ਕਰੋ, ਮਜ੍ਹਬੀ ਪਹਿਰਾਵਾ ਪਹਿਨ ਕੇ ਨੇਕੀ ਦਾ ਸਿਰ ’ਤੇ ਤਾਜ ਪਹਿਨੋ ਜਾਂ ਆਪਣੀ ਬਾਂਹ ਨਾਲ ਫ਼ਤਹਿ ਦਾ ਚਿਨ੍ਹ ਲਟਕਾਉ।

ਸਰਦਾਰ ਬਘੇਲ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬੋਲਾਂ ’ਤੇ ਪਹਿਰਾ ਦੇ ਰਿਹਾ ਸੀ :

ਦੇਹਿ ਸਿਵਾ! ਵਰ ਮੁਹਿ ਇਹੈ॥ ਸੁਭ ਕਰਮਨ ਤੇ ਕਬਹੁ ਨ ਟਰੋਂ॥

ਸਰਦਾਰ ਦੇ ਹਿਰਦੇ ਅੰਦਰ ਗੁਰੂ ਸਾਹਿਬ ਦੇ ਇਹ ਬਚਨ ਵੀ ਗੂੰਜ ਰਹੇ ਸਨ:

ਤਖ਼ਤ ਦਿਲੀ ਪਰ ਬਹੇਗੀ ਆਪ ਗੁਰਾਂ ਦੀ ਫ਼ੌਜ।
ਚਵਰ ਝੁਲੇਂਗੇ ਸੀਸ ਪਰ ਬੜੀ ਕਰੇਂਗੇ ਮੌਜ।

ਸੱਚ ਮੁੱਚ ਹੀ ਬਘੇਲ ਸਿੰਘ ਨੇ 40 ਹਜਾਰ ਸਿੰਘਾਂ ਦੀ ਫ਼ੌਜ ਲੈ ਕੇ ਡੰਕੇ ਦੀ ਚੋਟ ’ਤੇ ਦਿੱਲੀ ਫ਼ਤਹਿ ਕੀਤੀ। ਇਸ ਸੂਰਬੀਰ, ਮਰਦ-ਏ-ਮੈਦਾਨ ਅਤੇ ਸਿੱਖ ਸੂਰਮੇ ਨੇ ਇਹ ਮਹਾਨ ਬਹਾਦਰੀ ਵਾਲਾ ਕੰਮ ਕਰ ਕੇ ਇਤਿਹਾਸ ਅੰਦਰ ਸੂਰਜਵਤ ਆਪਣਾ ਨਾਂ ਚਮਕਾ ਦਿੱਤਾ। ਇਸ ਸ਼ੇਰ ਮਨਿੰਦ ਸੂਰਮੇ ਨੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਅਣਖ, ਇਜ਼ਤ ਅਤੇ ਸ਼ਾਨ-ਸ਼ੌਕਤ ਵਾਲਾ ਜੀਵਨ ਜਿਉਣ ਦਾ ਰਾਹ ਦਰਸਾਇਆ। ਇਹ ਰਸਤਾ ਆਤਮ ਵਿਸ਼ਵਾਸ਼, ਅਡੋਲਤਾ ਦੀ ਬੜ੍ਹਤ ਅਤੇ ਕੌਮ ਚੀ ਚੜ੍ਹਤ ਨੂੰ ਰੂਪਮਾਨ ਕਰਦਾ ਹੈ ਅਤੇ ਨਵੇਂ ਹਾਲਾਤਾਂ ਨੂੰ ਜਨਮ ਦਿੰਦਾ ਹੈ। ਇੱਕ ਸ਼ਾਇਰ ਦੇ ਬੋਲ ਹਨ:

ਦੁਨੀਆਂ ਮੈ ਵਹੀ ਕੌਮ ਹੈ ਤਾਜ਼ੀਮ ਕੇ ਕਾਬਲ
ਜਿਸ ਕੌਮ ਨੇ ਹਾਲਾਤ ਕਾ ਰੁਖ ਮੋੜ ਦੀਆ ਹੋ।

ਮਹਾਰਾਜਾ ਰਣਜੀਤ ਸਿੰਘ ਦੇ ਵਿਸ਼ਾਲ ਸਿੱਖ ਰਾਜ ਸਥਾਪਤ ਕਰਨ ਵਿੱਚ ਬਘੇਲ ਸਿੰਘ ਵੱਲੋਂ ਦਰਸਾਏ ਸ਼ਾਨਦਾਰ ਅਤੇ ਗੌਰਵਮਈ ਵਿਰਸੇ ਨੇ ਮਹਾਨ ਭੂਮਿਕਾ ਨਿਭਾਈ ਸੀ।

ਇਸ ਮਹਾਨ ਜੋਧੇ, ਜਰਨੈਲ ਅਤੇ ਗੂੜ੍ਹ ਨੀਤੀਵਾਨ ਦੇ ਮਨ ਅੰਦਰ ਗੁਰੂ ਅਤੇ ਗੁਰਸਿੱਖੀ ਪ੍ਰਤੀ ਪ੍ਰੇਮ ਅਤੇ ਉਤਸ਼ਾਹ ਠਾਠਾਂ ਮਾਰਦਾ ਸੀ। ਇਸ ਨੇ ਦਿੱਲੀ ਸਲਤਨਤ ਦੇ ਬਾਦਸ਼ਾਹ  ਸ਼ਾਹ ਆਲਮ ਨਾਲ ਕੀਤੀ ਲ਼ਿਖਤ ਅਨੁਸਾਰ ਤਕਰੀਬਨ ਅੱਠ ਮਹੀਨਿਆਂ ’ਚ ਸੱਤ ਗੁਰੂ ਘਰ ਤਿਆਰ ਕਰਵਾ ਕੇ ਦਿੱਲੀ ਛੱਡ ਦਿੱਤੀ। ਇਹ ਗੱਲ ਦਰਸਾਉਂਦੀ ਹੈ ਕਿ ਸਰਦਾਰ ਬਚਨਾਂ ’ਚ ਪਰਪੱਕ ਸੀ। ਇਹ ਦਿੱਲੋਂ ਸਾਹਸੀ, ਸਾਲਸੀ ਅਤੇ ਸ਼ਤਾਬੀ ਸੀ। ਦਿੱਲੀ ਛੱਡਣ ਸਮੇਂ ਸ਼ਾਹ ਆਲਮ ਨੇ ਆਪਣੇ ਵਜ਼ੀਰ ਨੂੰ ਸਨੇਹਾ ਦੇ ਕੇ ਘੱਲਿਆ ਕਿ ਬਾਦਸ਼ਾਹ ਸਲਾਮਤ ਤੁਹਾਡੇ ਨਾਲ ਮਿਲਣੀ ਕਰਨਾ ਚਾਹੁੰਦਾ ਹੈ ਤਾਂ ਸਰਦਾਰ ਨੇ ਬੇਖੌਫ਼ ਹੋ ਕੇ ਕਹਿ ਦਿੱਤਾ, “ਸਾਡੀ ਆਪਸ ਵਿੱਚ ਮਿਲਣੀ ਅਸੰਭਵ ਹੈ ਕਿਉਂਕਿ ਖ਼ਾਲਸਾ ਕਿਸੇ ਅੱਗੇ ਸਿਰ ਨਹੀਂ ਝਕਾਉਂਦਾ। ਤੁਸੀਂ ਤਾਂ ਹਰ ਸਮੇਂ ਬਾਦਸ਼ਾਹ ਨੂੰ ਸਲਾਮਾਂ ਕਰਦੇ ਹੋਂ”। ਜਦੋਂ ਵਜ਼ੀਰ ਨੇ ਬਾਦਸ਼ਾਹ ਨੂੰ ਸਰਦਾਰ ਦੇ ਆਖੇ ਇਹ ਸ਼ਬਦ ਸੁਣਾਏ ਤਾਂ ਬਾਦਸ਼ਾਹ ਨੇ ਕਿਹਾ, “ਉਨ੍ਹਾਂ ਨੂੰ ਆਖੋ ਤੁਸੀਂ ਸਿਰ ਉੱਚਾ ਕਰ ਕੇ ਆਉ ਸਿਰ ਝਕਾਉਣ ’ਚ ਕੀ ਪਿਆ।” ਇੰਵ ਬਘੇਲ ਸਿੰਘ ਬਿਨਾਂ ਸੀਸ ਝਕਾਉਣ, ਸ਼ਸਤ੍ਰਧਾਰੀ ਹੋ, ਹਾਥੀ ’ਤੇ ਸਵਾਰ ਹੋ ਮੁਲਾਕਾਤ ਲਈ ਸਿੰਘਾਂ ਸਮੇਤ ਮੁਗਲ ਦਰਬਾਰ ’ਚ ਪਹੁੰਚਿਆ ਅਤੇ ਗੱਜ ਕੇ ਫ਼ਤਹਿ ਬੁਲਾਈ। ਇਹ ਗੱਲ ਬਘੇਲ ਸਿੰਘ ਦੀ ਅਣਖ ਦਾ ਪ੍ਰਗਟਾਵਾ ਕਰਦੀ ਹੈ।

ਦੁੱਖ ਦੀ ਗੱਲ ਹੈ ਕਿ ਐਸੇ ਸ਼ਕਤੀਸ਼ਾਲੀ, ਸ਼ਾਨਮਤੀਏ ਅਤੇ ਮਾਣਮਤੀਏ ਸੂਰੇ ਨੂੰ ਇਤਿਹਾਸਕਾਰਾਂ ਅਤੇ ਕੌਮ ਦੇ ਲੀਡਰਾਂ ਨੇ ਅਣਗੌਲਾ ਕੀਤਾ ਹੋਇਆ ਹੈ। ਦਾਸ ਦੇ ਮਨ ਅੰਦਰ ਸਿੱਖੀ ਦੀ ਰੂਹਾਨੀ ਵਿਚਾਰਧਾਰਾ ਰੱਖਣ ਵਾਲੇ, ਕਰਨੀ-ਕਥਨੀ ਦੇ ਪੂਰੇ, ਸੂਰੇ ਅਤੇ ਨੂਰੇ ਜਿਸ ਨੇ ਸਿੱਖ ਇਤਿਹਾਸ ਨੂੰ ਰੁਸ਼ਨਾਇਆ ਬਾਰੇ ਲਿਖਣ ਸੰਬੰਧੀ ਭਾਰੀ ਰੀਝ ਉਪਜੀ। ਸਰਦਾਰ ਬਘੇਲ ਸਿੰਘ ਦੀ ਜੀਵਨ-ਗਾਥਾ ਦੀ ਸੰਪੂਰਨਤਾ ਲਈ ਦੇਸ਼-ਵਿਦੇਸ਼ ਦੀਆਂ ਲਾਇਬ੍ਰੇਰੀਆਂ, ਵੱਖ ਵੱਖ ਯੂਨੀਵਰਸਟੀਆਂ ਦੀਆਂ ਲਾਇਬ੍ਰੇਰੀਆਂ ’ਚ ਮੌਜੂਦ ਇਤਿਹਾਸਕ ਗ੍ਰੰਥਾਂ, ਪੁਸਤਕਾਂ, ਰਸਾਲਿਆਂ, ਪੱਤਰਕਾਵਾਂ ਅਤੇ ਅਖਬਾਰਾਂ ਪੜਚੋਲੀਆਂ। ਸਰਦਾਰ ਸੁਖਦੇਵ ਸਿੰਘ (ਸੇਵਾ ਮੁਕਤ) ਥਾਨੇਦਾਰ ਨੇ ਵੀ ਚੰਗੀ ਖੋਜ ਕਰ ਕੇ ਕੁਝ ਪੰਨੇ ਲਿਖ ਕੇ ਦਾਸ ਨੂੰ ਦਿੱਤੇ। ਦਾਸ ਉਨ੍ਹਾਂ ਦਾ ਤਹਿ ਦਿਲੋਂ ਧੰਨਵਾਦੀ ਹੈ।

ਪ੍ਰੋਫ਼ੈਸਰ ਸਰਦਾਰ ਸੁਰਜੀਤ ਸਿੰਘ ਨੇ ਇਸ ਪੁਸਤਕ ਦੇ ਖਰੜੇ ਨੂੰ ਬਹੁਤ ਹੀ ਬਾਰੀਕੀ ਨਾਲ ਪੜ੍ਹਿਆ। ਪੜ੍ਹ ਕੇ ਕੁਝ ਸੋਧਾਂ ਕੀਤੀਆਂ ਅਤੇ ਵਿਸ਼ੇ ਸੰਬੰਧੀ ਚੰਗੀ ਸਲਾਹੁਤਾ ਵੀ ਕੀਤੀ। ਦਾਸ ਵੱਲੋਂ ਲਿਖੀਆਂ ਸਭ ਪੁਸਤਕਾਂ ਵਿੱਚ ਉਨ੍ਹਾਂ ਮੁੱਖ ਬੰਦ ਲਿਖ

ਕੇ ਵੱਡੀ ਕਾਰਗੁਜ਼ਾਰੀ ਕੀਤੀ ਹੈ। ਇਸ ਵਾਰ ਸਿਹਤ ਬਹੁਤੀ ਚੰਗੀ ਨਾ ਹੋਣ ਕਰ ਕੇ ਦਾਸ ਵੱਲੋਂ ਕੀਤੀ ਬੇਨਤੀ 'ਤੇ ਨਾਹ ਨਹੀਂ ਕੀਤੀ। ਦਾਸ ਇਸ ਸੰਬੰਧੀ ਪ੍ਰੋਫ਼ੈਸਰ ਸਾਹਿਬ ਦਾ ਅਤੀ ਧੰਨਵਾਦੀ ਹੈ। ਦਾਸ ਪ੍ਰੋਫ਼ੈਸਰ ਹਰਜੀਤ ਸਿੰਘ ਗੁਰੂ ਤੇਗ ਬਹਾਦਰ ਨੈਸ਼ਨਲ ਕਾਲਜ, ਦਾਖਾ ਦਾ ਵੀ ਅਤੀ ਧੰਨਵਾਦੀ ਹੈ ਜਿਨ੍ਹਾਂ ਇਹ ਖਰੜਾ ਚੰਗੀ ਤਰ੍ਹਾਂ ਪੜ੍ਹ ਅਤੇ ਘੋਖ ਕੇ ਸਰਦਾਰ ਬਘੇਲ ਸਿੰਘ ਪ੍ਰਤੀ ਕੁਝ ਵਡਮੁੱਲੇ ਸ਼ਬਦ ਲਿਖੇ ਹਨ।

ਦਾਸ ਆਪਣੀ ਧਰਮ ਪਤਨੀ ਰਾਜਿੰਦਰ ਪਾਲ ਕੌਰ ਦਾ ਵੀ ਬਹੁਤ ਸ਼ੁਕਰ ਗੁਜ਼ਾਰ ਹੈ ਜਿਸ ਨੇ ਇਹ ਖਰੜਾ ਪੜ੍ਹ ਕੇ ਕੁਝ ਸੋਧਾਂ ਕੀਤੀਆਂ ਅਤੇ ਇਸ ਨੂੰ ਹੋਰ ਦਿਲ ਖਿੱਚਵਾਂ ਬਨਾਉਣ ਲਈ ਸੁਝਾਅ ਦਿੱਤੇ। ਦਾਸ ਸਰਲਾ ਰਾਣੀ ਦਾ ਵੀ ਬਹੁਤ ਸ਼ੁਕਰ ਗੁਜ਼ਾਰ ਹੈ ਜਿਸ ਨੇ ਇਹ ਖਰੜਾ ਬਹੁਤ ਰੀਝ ਨਾਲ ਟਾਈਪ ਕੀਤਾ।

ਇਹ ਪੁਸਤਕ ਲਿਖਣ ਸਮੇਂ ਕੋਸ਼ਿਸ਼ ਕੀਤੀ ਹੈ ਕਿ ਪੰਜਾਬੀ ਦੇ ਆਮ ਵਰਤੋਂ ਵਾਲੇ ਸ਼ਬਦ ਵਰਤੇ ਜਾਣ ਤਾਂ ਕਿ ਹਰ ਪਾਠਕ ਇਸ ਨੂੰ ਚੰਗੀ ਤਰ੍ਹਾਂ ਸਮਝ ਸਕੇ। ਆਸ ਕੀਤੀ ਜਾਂਦੀ ਹੈ ਕਿ ਪਾਠਕ ਜਨ ਇਸ ਪੁਸਤਕ ਨੂੰ ਪੜ੍ਹ ਕੇ ਸਿੱਖ ਇਤਿਹਾਸ ਸੰਬੰਧੀ ਆਪਣੇ ਗਿਆਨ ਵਿੱਚ ਵਾਧਾ ਕਰਨਗੇ। ਆਉਣ ਵਾਲੀਆਂ ਪੀੜ੍ਹੀਆਂ ਲਈ ਵੀ ਇਹ ਪੁਸਤਕ ਸਾਰਥਿਕ ਸਿੱਧ ਹੋਵੇਗੀ।

ਮਿਤੀ: 2.1.2018 ਧੰਨਵਾਦ ਸਾਹਿਤ।

ਹਰਭਜਨ ਸਿੰਘ ਸੇਖੋਂ
ਸਾਬਕਾ ਪ੍ਰੋਫ਼ੈਸਰ ਅਤੇ ਇੰਚਾਰਜ ਦਾਲ ਸੈਕਸ਼ਨ,
ਪਲਾਂਟ ਬਰੀਡਿੰਗ ਵਿਭਾਗ,
ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ।

# ਅਧਿਆਇ 1

# ਜੀਵਨ ਪੰਧ

ਹਜ਼ਾਰੋਂ ਬਰਸ ਨਰਗਿਸ ਆਪਣੀ ਬੇ-ਨੂਰੀ ਪੇ ਰੋਤੀ ਹੈ।
ਬੜੀ ਮੁਸ਼ਕਿਲ ਸੇ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ।

ਕੁਦਰਤ ਦਾ ਕਰਤਾ ਸੰਸਾਰ ਦੇ ਉਸ ਖਿੱਤੇ ਅੰਦਰ ਜਿੱਥੇ ਪਾਪ, ਅੱਤਿਆਚਾਰ ਅਤੇ ਜ਼ੁਲਮ ਸਭ ਹੱਦ-ਬੰਨੇ ਟੱਪ ਜਾਣ, ਸੱਚ ਛੁਪ ਜਾਵੇ ਅਤੇ ਮਨੁੱਖੀ ਕਦਰਾਂ-ਕੀਮਤਾਂ ਤਹਿਸ-ਨਹਿਸ ਹੋ ਜਾਣ ਤਾਂ ਐਸੀ ਹਾਲਤ ਨੂੰ ਠੱਲ੍ਹਣ ਲਈ ਮਹਾਨ ਸ਼ਖਸੀਅਤਾਂ ਨੂੰ ਜਨਮ ਦਿੰਦਾ ਹੈ। ਇਨ੍ਹਾਂ ਸ਼ਖਸੀਅਤਾਂ ਜਾਂ ਵਿਅਕਤੀਤਵ ਰੂਹਾਂ ਵਿੱਚ ਉਹ ਕਰਨੀ-ਕਥਨੀ ਦੇ ਦੈਵੀ ਗੁਣ ਬਖਸ਼ ਕੇ ਇਸ ਧਰਤੀ 'ਤੇ ਭੇਜਦਾ ਹੈ ਜਿਹੜੀਆਂ ਗੁਰੂ-ਭਗਤੀ ਅਤੇ ਗੁਰੂ ਸ਼ਕਤੀ ਦੁਆਰਾ ਕੌਮ ਦੇ ਰੋਸ਼ਨ ਮੁਨਾਰੇ ਬਣ ਕੇ ਪਰਜਾ ਨੂੰ ਸੁੱਖ ਅਤੇ ਆਜ਼ਾਦੀ ਵਾਲਾ ਜੀਵਨ ਪਰਦਾਨ ਕਰਵਾਉਂਦੀਆਂ ਹਨ। ਉਹ ਪ੍ਰਭੂ ਵੱਲੋਂ ਦਿੱਤੀ ਬਹਾਦਰੀ ਦੀ ਦਾਤ, ਗਿਆਨ, ਧਿਆਨ, ਵਿਖਿਆਨ ਅਤੇ ਚੜ੍ਹਦੀ ਕਲਾ ਵਾਲੀ ਜੋਤ ਅਤੇ ਜੁਗਤ ਕਾਰਨ ਹਰ ਮੈਦਾਨੇ ਫ਼ਤਹਿ ਹੀ ਫ਼ਤਹਿ ਪਾਉਂਦੀਆਂ ਹਨ। ਐਸੀਆਂ ਸ਼ਖਸੀਅਤਾਂ ਨਿੱਡਰ, ਨਿਰਵੈਰ ਅਤੇ ਕ੍ਰਾਂਤੀਕਾਰੀ ਹੁੰਦੀਆਂ ਹਨ ਅਤੇ ਆਪਣੇ ਮਿਸ਼ਨ ਦੀ ਪ੍ਰਾਪਤੀ ਲਈ ਹਮੇਸ਼ਾ ਘੋਲ ਕਰਦੀਆਂ ਹਨ ਭਾਵੇਂ ਉਨ੍ਹਾਂ ਨੂੰ ਕਿਤਨੇ ਵੀ ਕਸ਼ਟ ਕਿਉਂ ਨਾ ਝੱਲਣੇ ਪੈਣ।

ਅਠ੍ਹਾਰਵੀਂ ਸਦੀ ਅੰਦਰ 1730 ਈਸਵੀਂ ਨੂੰ ਸਿੱਖ ਕੌਮ ਦਾ ਮਹਾਨ ਯੋਧਾ ਭਾਈ ਬਘੇਲ ਸਿੰਘ ਪਿੰਡ ਝਬਾਲ ਜ਼ਿਲ੍ਹਾ ਅੰਮ੍ਰਿਤਸਰ (ਅੱਜ ਕਲ੍ਹ ਜ਼ਿਲ੍ਹਾ ਤਰਨ ਤਾਰਨ) ਵਿਖੇ ਜਨਮਿਆਂ। ਝਬਾਲ ਤਰਨ ਤਾਰਨ ਤੋਂ ਤਕਰੀਬਨ 13 ਕਿਲੋਮੀਟਰ ਲਹਿੰਦੇ ਵਲ ਅਤੇ ਅੰਮ੍ਰਿਤਸਰ ਤੋਂ ਵੀ ਇਤਨੀ ਦੂਰੀ 'ਤੇ ਹੀ ਹੈ। ਭਾਈ ਸਾਹਿਬ ਦੇ ਮਾਤਾ ਪਿਤਾ ਦਾ ਨਾਂ ਇਤਿਹਾਸ ਦੇ ਪੰਨਿਆਂ 'ਤੇ ਉਪਲਭਦ ਨਹੀਂ ਹੈ ਅਤੇ ਨਾ ਹੀ ਇਨ੍ਹਾਂ ਦੇ ਮੁੱਢਲੇ ਜੀਵਨ ਬਾਰੇ ਕੋਈ ਵੇਰਵਾ ਕਿਤੇ ਦਰਜ਼ ਹੈ। ਝਬਾਲ ਪਿੰਡ ਦਾ ਸਿੱਖ-ਇਤਿਹਾਸ ਵਿੱਚ ਗੌਰਵਮਈ ਯੋਗਦਾਨ ਹੈ। ਇਸ ਵਿੱਚ ਭਾਈ ਲੰਗਾਹ, ਮਾਤਾ ਭਾਗੋ, ਸਰਦਾਰ ਗੁਰਬਖਸ਼ ਸਿੰਘ, ਸ਼ਮਸ਼ੇਰ ਸਿੰਘ, ਸਰਦਾਰ ਕਰਮ ਸਿੰਘ ਹਿਸਟੋਰੀਅਨ ਅਤੇ ਝਬਾਲੀਏ ਵੀਰਾਂ ਸਰਦਾਰ ਅਮਰ ਸਿੰਘ, ਸਰਦਾਰ ਸਰਮੁਖ ਸਿੰਘ ਅਤੇ ਸਰਦਾਰ ਜਸਵੰਤ ਸਿੰਘ ਨੇ ਆਪਣੇ ਕੁਰਬਾਨੀਆਂ ਭਰੇ ਜੀਵਨ ਨਾਲ਼ ਇਸ ਨਗਰ ਨੂੰ ਚਾਰ ਚੰਦ ਲਾਏ ਹਨ। ਇਨ੍ਹਾਂ ਗੁਰਦੁਆਰਾ ਸੁਧਾਰ ਲਹਿਰ 'ਚ ਵਧ ਚੜ੍ਹ ਕੇ ਯੋਗਦਾਨ ਪਾਇਆ ਸੀ।

ਝਬਾਲ ਨਗਰ ਦਾ ਚੌਧਰੀ ਅਬਲ ਖੈਰ ਮੰਨਿਆਂ ਪਰ-ਮੰਨਿਆਂ ਸਖੀ ਸਰਵਰ ਸੀ ਅਤੇ ਸੁਲਤਾਨੀ ਮੱਤ ਦਾ ਧਾਰਨੀ ਸੀ। ਇਸ ਦੇ ਪੰਜ ਪੁੱਤਰ ਜਸਤ੍ਰੀਆ, ਬਿੰਨਾਂ, ਸੁੰਦਰ, ਪੇਰੋ ਸ਼ਾਹ ਅਤੇ ਭਾਈ ਲੰਗਾਹ ਸਨ। ਭਾਈ ਲੰਗਾਹ ਅਤੇ ਪੇਰੋ ਸ਼ਾਹ ਗੁਰੂ ਅਰਜਨ ਦੇਵ ਜੀ ਦੇ ਸੱਚੇ-ਸੁੱਚੇ ਸਿੱਖ ਸਨ। ਮਾਤਾ ਭਾਗੋ ਪੇਰੋ ਸ਼ਾਹ ਦੀ ਪੋਤਰੀ ਅਤੇ ਮਾਲੋ ਸ਼ਾਹ ਦੀ ਧੀ ਸੀ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੀ ਬੇਟੀ ਬੀਬੀ ਵੀਰੋ ਦੀ ਸ਼ਾਦੀ ਵੀ ਝਬਾਲ ਵਿਖੇ ਹੀ ਰਚਾਈ ਗਈ ਸੀ।

ਇੱਕ ਵਾਰ ਦਿੱਲੀ ਤਖ਼ਤ ਦੇ ਸ਼ਹਿਨਸ਼ਾਹ ਅਕਬਰ ਨੇ ਸ੍ਰੀ ਗੁਰੂ ਅਮਰ ਦਾਸ ਜੀ ਦੀ ਹਜ਼ੂਰੀ 'ਚ ਸੰਗਤ ਦੇ ਨਾਲ ਪੰਗਤ ਵਿੱਚ ਬੈਠ ਕੇ ਪਰਸ਼ਾਦਾ ਛਕਿਆ। ਉਪਰੰਤ ਖੁਸ਼ ਹੋ ਕੇ ਉਸ ਨੇ ਗੁਰੂ ਸਾਹਿਬ ਨੂੰ ਆਖਿਆ ਕਿ ਮੈਂ ਲੰਗਰ ਲਈ ਕੁਝ ਜਾਗੀਰ ਨਾਮ ਲਵਾਉਣੀ ਚਾਹੁੰਦਾ ਹਾਂ, ਮੇਰੀ ਦੁਆ ਕਬੂਲ ਕਰੋ। ਗੁਰੂ ਸਾਹਿਬ ਨੇ ਉੱਤਰ ਦਿੱਤਾ, "ਰਾਜਨ! ਇਹ ਗੁਰੂ ਕਾ ਲੰਗਰ ਤਾਂ ਸਿੱਖਾਂ ਦੀ ਦਸਾਂ ਨੌਹਾਂ ਦੀ ਕਮਾਈ ਨਾਲ਼ ਚੱਲਦਾ ਹੈ ਅਤੇ ਚੱਲਦਾ ਰਹੇਗਾ"। ਤਦ ਅਕਬਰ ਨੇ ਬੀਬੀ ਭਾਨੀ ਪੁੱਤਰੀ ਗੁਰੂ ਅਮਰ ਦਾਸ ਜੀ ਨੂੰ ਧੀ ਜਾਣ ਕੇ ਸਾਢੇ ਬਾਰਾਂ ਪਿੰਡਾਂ ਦੀ ਜਾਗੀਰ ਦਾ ਪਟਾ ਲਿਖ ਦਿੱਤਾ। ਇਸ ਪਟੇ ਵਿੱਚ ਝਬਾਲ ਅਤੇ ਪਾਕਿਸਤਾਨ ਵਲ ਗਏ ਕੁਝ ਪਿੰਡ ਵੀ ਸਨ। ਇਸ ਪਟੇ ਵਾਲ਼ੇ ਖੇਤਰ ਦਾ ਨਾਂ 'ਗੁਰੂ ਕਾ ਚੱਕ' ਪ੍ਰਸਿੱਧ ਹੋ ਗਿਆ। ਕੇਸਰ ਸਿੰਘ ਛਿੱਬਰ ਬੰਸਾਵਲੀ ਨਾਮਾ ਵਿੱਚ ਅੰਕਿਤ ਕਰਦੇ ਹਨ:

ਪੱਟੀ ਕਾ ਤਪਾ ਦੇ ਗਿਆ, ਸਾਡੇ ਬਾਰਾਂ ਗਾਉਂ।

ਭਗਤ ਸਿੰਘ ਨੇ 'ਏ ਹਿਸਟਰੀ ਆਫ਼ ਸਿੱਖ ਮਿਸਲਜ਼' (A History of Sikh Misls) ਵਿੱਚ ਲਿਖਿਆ ਹੈ ਕਿ ਸਰਦਾਰ ਬਘੇਲ ਸਿੰਘ ਮਾਲਵੇ ਇਲਾਕੇ ਦਾ ਸੀ। ਉਸ ਦੀ ਭੈਣ 'ਸੁਖਾਂ' ਝਬਾਲ ਵਿਆਹੀ ਹੋਈ ਸੀ। ਬਘੇਲ ਸਿੰਘ ਉਸ ਪਾਸ ਰਹਿੰਦਾ ਸੀ ਅਤੇ ਲੋਕਾਂ ਨੇ ਉਸ ਨੂੰ ਝਬਾਲੀਆ ਕਹਿਣਾ ਸ਼ੁਰੂ ਕਰ ਦਿੱਤਾ ਸੀ। ਪਰ ਇਸ ਗੱਲ ਵਿੱਚ ਕੋਈ ਵਜ਼ਨ ਨਹੀਂ ਲਗਦਾ। ਭਾਵੇਂ ਝਬਾਲ ਵਿੱਚ ਬਹੁਤ ਘਰ ਢਿੱਲੋਂ ਗੋਤ ਦੇ ਸਨ ਪਰ ਬਘੇਲ ਸਿੰਘ ਧਾਲੀਵਾਲ ਜੱਟ ਸੀ। ਹੋ ਸਕਦਾ ਹੈ ਇਸ ਦੇ ਪੁਰਖੇ ਕਿਸੇ ਹੋਰ ਥਾਂ ਤੋਂ ਇੱਥੇ ਆ ਕੇ ਵਸੇ ਹੋਣ।

## ਬਘੇਲ ਸਿੰਘ ਦੀ ਸ਼ਕਲ-ਸੂਰਤ ਅਤੇ ਸਿਰੜ

ਸਰਦਾਰ ਨੇ ਜਿਉਂ ਹੀ ਹੋਸ਼ ਸੰਭਾਲੀ, ਜੁਆਨ ਹੋਇਆ ਅਤੇ ਦੁਨੀਆਂਦਾਰੀ ਵਿੱਚ ਪੈਰ ਰੱਖਿਆ ਤਾਂ ਗੁਰੂ ਆਸਰੇ ਇਸ ਉੱਪਰ ਸਿੱਖੀ ਦਾ ਰੰਗ ਚੜ੍ਹ ਗਿਆ ਅਤੇ ਭਾਈ ਕਰੋੜਾ ਸਿੰਘ ਦੇ ਡੇਰੇ ਸੇਵਾ ਵਿੱਚ ਜੁਟ ਗਿਆ। ਡੇਰੇ ਵਿੱਚ ਰਹਿ ਕੇ ਹੀ ਗੁਰਬਾਣੀ ਦਾ ਅਧਿਐਨ ਕੀਤਾ, ਸ਼ਸਤਰ ਵਿੱਦਿਆ, ਘੋੜ-ਸਵਾਰੀ, ਤੀਰ-ਅੰਦਾਜ਼ੀ ਆਦਿ ਸਿੱਖੀ। ਫਿਰ ਖੰਡੇ-ਬਾਟੇ ਦੀ ਪਹੁਲ ਛਕ ਸਿੰਘ ਸਜ ਗਿਆ। ਕੁਝ ਸਮਾਂ

ਇਹ ਭਾਈ ਕਰੋੜਾ ਸਿੰਘ, ਜਿਸ ਦੇ ਨਾਂ 'ਤੇ ਕ੍ਰੋੜ ਸਿੰਘੀਆ ਮਿਸਲ ਆਰੰਭ ਹੋਈ ਉਸ ਦਾ ਗੜਵਈ ਵੀ ਰਿਹਾ। ਦਲ ਖ਼ਾਲਸੇ ਵਿੱਚ ਸ਼ਾਮਿਲ ਹੋ ਕ੍ਰੋੜ ਸਿੰਘੀਆ ਮਿਸਲ ਦਾ ਮੈਂਬਰ ਬਣ ਗਿਆ।

ਲਿਖਾਰੀਆਂ ਦੀਆਂ ਲਿਖਤਾਂ ਅਨੁਸਾਰ ਬਘੇਲ ਸਿੰਘ ਦਾ ਸਰੀਰ ਬੜਾ ਸਡੌਲ, ਕੱਦ-ਕਾਠ ਚੰਗਾ, ਰੰਗ ਸਾਂਵਲਾ, ਅੱਖਾਂ ਭੂਰੀਆਂ, ਮੱਥਾ ਚੌੜਾ ਅਤੇ ਚਿਹਰਾ ਜਾਹੋ-ਜਲਾਲ ਵਾਲਾ ਸੀ। ਕਰੋੜਾ ਸਿੰਘ ਦੇ ਡੇਰੇ ਵਿੱਚ ਰਹਿਣ ਕਰ ਕੇ ਅਧਿਆਤਮਕ ਪੱਖੋਂ ਵੀ ਗਿਆਨਵਾਨ, ਨੇਮੀ, ਪ੍ਰੇਮੀ ਅਤੇ ਹਲੇਮੀ ਦਾ ਮਾਲਕ ਬਣ ਗਿਆ ਸੀ। ਕੁਦਰਤ ਵਲੋਂ ਇਹ ਤਕਦੀਰ ਦਾ ਬਲੀ, ਤਦਬੀਰ ਦਾ ਧਨੀ ਅਤੇ ਜ਼ਮੀਰ ਦਾ ਗਨੀ ਸੀ। ਬਘੇਲ ਸਿੰਘ ਸਰਦਾਰ ਵੱਡਾ ਦਿਲਦਾਰ ਅਤੇ ਯਾਰਾਂ ਦਾ ਯਾਰ ਸੀ। ਇਸ ਦਾ ਸਰੀਰ ਫੁਰਤੀਲਾ, ਛੈਲ ਛਬੀਲਾ, ਤਾਕਤਵਰ ਅਤੇ ਜਜ਼ਬੇ ਭਰੂਪਰ ਸੀ। ਇਹ ਮਨ ਕਰ ਕੇ ਸੰਤੋਖੀ, ਸਬਰ ਵਾਲਾ ਅਤੀ ਸਾਹਸੀ ਸੀ। ਇਹ ਗੁਰੂ ਦਾ ਨੂਰਾ, ਸੂਰਾ, ਬਚਨਾਂ ਦਾ ਪੂਰਾ ਅਤੇ ਬਲਕਾਰੀ ਯੋਧਾ ਸੀ। ਗੁਰੂ ਦੇ ਇਸ਼ਕ ਦਾ ਮਨੂਰ ਅਤੇ ਰੋਸ਼ਨ ਦਿਮਾਗ ਕਾਰਨ ਹੀ ਭਾਈ ਕਰੋੜਾ ਸਿੰਘ ਪਿੱਛੋਂ ਕ੍ਰੋੜ ਸਿੰਘੀਆ ਮਿਸਲ ਦਾ ਇਹ ਸਰਦਾਰ ਬਣਿਆਂ। ਸਰਦਾਰੀ ਪ੍ਰਾਪਤ ਕਰ ਕੇ ਭਾਈ ਸਾਹਿਬ ਨੇ ਗੁਰਮਤਿ ਵਿਚਾਰਧਾਰਾ ਦੀ ਅਸਰਦਾਰ ਭੂਮਿਕਾ ਨਿਭਾਈ ਅਤੇ ਆਪਣੇ ਫਰਜ਼ਾਂ ਨੂੰ ਤੋੜ ਅੰਤਲੇ ਸਮੇਂ ਤੱਕ ਪੂਰੀ ਜ਼ੁੰਮੇਵਾਰੀ ਸਹਿਤ ਅਦਾ ਕੀਤਾ। ਕੌਮ ਦੀ ਚੜ੍ਹਦੀ ਕਲਾ ਲਈ ਮਨ ਵਿੱਚ ਚਾਅ, ਖੇੜਾ ਅਤੇ ਖਿੱਚ ਸੀ। ਇਹ ਕਮਜ਼ੋਰੀ ਅਤੇ ਕਾਇਰਤਾ ਨੂੰ ਵੱਡੀ ਬੁਰਾਈ ਸਮਝਦਾ ਸੀ। ਤਾਕਤਵਰ ਜਰਵਾਣਿਆਂ ਅਤੇ ਮੌਲਾਣਿਆਂ ਵਿਰੁੱਧ ਡਟਣ ਲਈ ਕਾਦਰੇ ਹਰਕਾਰ ਅਤੇ ਖ਼ਾਲਸੇ ਦੇ ਸਾਜਨਹਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਖਾਰਬਿੰਦ ਤੋਂ ਉਚਰੇ ਇਹ ਸ਼ਬਦ ਭਾਈ ਸਾਹਿਬ ਦੇ ਦਿਲ ਵਿੱਚ ਹਮੇਸ਼ਾ ਗੂੰਜਦੇ ਸਨ:

ਦੇਹਿ ਸਿਵਾ! ਵਰ ਮੋਹਿ ਇਹੈ॥ ਸੁਭ ਕਰਮਨ ਤੇ ਕਬਹੁ ਨ ਟਰੋਂ॥
ਨ ਡਰੋਂ ਅਰਿ ਸੋ ਜਬ ਜਾਇ ਲਰੋਂ॥ ਨਿਸਚੈ ਕਰ ਅਪਨੀ ਜੀਤ ਕਰੋਂ॥
ਅਰ ਸਿਖ ਹੋਂ ਅਪਨੇ ਹੀ ਮਨ ਕੋ॥ ਇਹ ਲਾਲਚ ਹਉਂ ਗੁਣ ਤਉ ਉਚਰੋਂ॥
ਜਬ ਆਵ ਕੀ ਅਉਧ ਨਿਧਾਨ ਬਨੈ॥ ਅਤਿ ਹੀ ਰਣ ਮਹਿ ਤਬ ਜੂਝ ਮਰੋਂ॥

ਇਹ ਸ਼ਬਦ ਸਿੱਖ ਕੌਮ ਦਾ ਕੌਮੀ ਤਰਾਨਾ ਹੈ। ਪਰ ਅੱਜ ਕਲ੍ਹ ਕਈ ਤਰਕਵਾਜ਼ ਅਤੇ ਚੁੰਚ ਗਿਆਨੀ 'ਸਿਵਾ' ਸਬਦ ਨੂੰ ਲੈ ਕੇ ਇਹ ਤਰਕ ਕਰਦੇ ਹਨ ਕਿ ਇਹ ਸ਼ਬਦ ਗੁਰੂ ਗੋਬਿੰਦ ਸਿੰਘ ਜੀ ਦਾ ਉਚਾਰਨ ਕੀਤਾ ਹੋਇਆ ਨਹੀਂ ਹੈ। 'ਸਿਵਾ' ਸ਼ਬਦ ਅਰਬੀ ਭਾਸ਼ਾ ਦਾ ਹੈ ਜਿਸ ਦਾ ਭਾਵ ਹੈ 'ਵੱਡਾ'। ਸੋ ਗੁਰੂ ਸਾਹਿਬ ਨੇ ਇੱਥੇ ਸਿਵਾ ਸ਼ਬਦ ਅਕਾਲ ਪੁਰਖ ਲਈ ਵਰਤਿਆ ਹੈ ਕਿਉਂਕਿ ਉਹ ਸਭ ਤੋਂ ਵੱਡਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ 'ਸਿਵ ਸ਼ਕਤੀ' ਸ਼ਬਦ ਕਈ ਵਾਰ ਆਉਂਦਾ ਹੈ ਜੋ ਵੱਡੀ ਅਰਥਾਤ ਮਹਾਨ ਸ਼ਕਤੀ ਦਾ ਪ੍ਰਤੀਕ ਹੈ।

ਮਨਮੋਹਨ ਬਾਵਾ ਲਿਖਦੇ ਹਨ ਕਿ ਬਘੇਲ ਸਿੰਘ ਬਹੁਤ ਹੁਸ਼ਿਆਰ ਬੰਦਾ ਸੀ। ਉਹ ਜੋ ਵੀ ਕੰਮ ਕਰਦਾ ਸੀ ਪੂਰੀ ਯੋਜਨਾ ਬਣਾ ਕੇ ਸਿਰੇ ਚਾੜ੍ਹਦਾ ਸੀ। ਉਸ ਨੇ ਮਨ ਹੀ ਮਨ ਵਿੱਚ ਨਿਸਚਾ ਕੀਤਾ ਸੀ ਕਿ ਜੇ ਵਾਹਿਗੁਰੂ ਨੇ ਉਸ ਨੂੰ ਦਿੱਲੀ ਦੀ ਫ਼ਤਹਿ ਬਖਸ਼ੀ ਤਾਂ ਉਹ ਉਹਨਾਂ ਸਾਰੇ ਸਥਾਨਾਂ 'ਤੇ ਗੁਰਦਆਰਿਆਂ ਦਾ ਨਿਰਮਾਣ ਕਰੇਗਾ, ਜਿੱਥੇ-ਜਿੱਥੇ ਗੁਰੂਆਂ ਅਤੇ ਸਿੱਖਾਂ ਨੇ ਸ਼ਹੀਦੀਆਂ ਦਿੱਤੀਆਂ ਜਾਂ ਚਰਨ ਪਾਏ ਸਨ। ਸੋ ਲਿਖਣਾ ਬਣਦਾ ਹੈ:

ਬਘੇਲ ਸਿੰਘ ਸਰਦਾਰ ਸੀ ਕਿਰਦਾਰ ਦਾ ਬਹੁਤ ਉੱਚਾ।
ਗੁਲਾਮੀ ਦੀਆਂ ਜੰਜੀਰਾਂ ਤੋੜਨ ਲਈ ਉਸ ਮਿਥ ਲਿਆ ਟੀਚਾ।

ਆਪਣੀ ਸੂਰਮਗਤੀ, ਬਹਾਦਰੀ, ਨਿਡਰਤਾ ਅਤੇ ਵਿਉਂਤਘੜਤਾਂ ਨੂੰ ਮੁੱਖ ਰੱਖ ਇਸ ਜਾਂਬਾਜ਼ ਯੋਧੇ ਨੇ ਮੁਗਲਾਂ ਦੀ ਲਹੂ ਪੀਣੀ ਸੋਚ ਨੂੰ ਜਾਣ ਕੇ ਖੰਡਾ ਖੜਕਾਇਆ ਅਤੇ ਭਰਿਸ਼ਟ ਰਾਜਸੀ ਪਰਣਾਲੀ ਨੂੰ ਸੋਧਾ ਲਾਇਆ। ਆਪਣੇ ਹਠੀਲੇ, ਫੁਰਤੀਲੇ ਅਤੇ ਰੋਅਬ-ਦਾਬ ਵਾਲੇ ਸੁਬਾਓ ਕਾਰਨ ਬਘੇਲ ਸਿੰਘ ਨੇ ਸਿੱਖਾਂ ਦੇ ਪ੍ਰਭਾਵ ਨੂੰ ਅਵਧ, ਉੱਤਰਾਖੰਡ ਅਤੇ ਦਿੱਲੀ ਤੱਕ ਫੈਲਾਇਆ। ਇਸ ਨੇ ਕ੍ਰੋੜ ਸਿੰਘੀਆ ਮਿਸਲ ਦਾ ਨਾਮ ਬੜਾ ਉੱਚਾ ਕੀਤਾ ਜਿਸ ਕਰ ਕੇ ਲਿਖਤਾਂ ਮਿਲਦੀਆਂ ਹਨ:

ਸਭ ਮਿਸਲੋਂ ਸੇ ਏਹ ਵਡੇਰੀ। ਤਾਕਤਵਰ ਵਰਿਆਮ ਉਚੇਰੀ।
ਹੈ ਬਘੇਲ ਸਿੰਘ ਬੁਰੀ ਬਲਾਇ। ਸੰਗ ਮਝੈਲ ਕੀਸ ਸਮਦਾਇ।
(1054) (ਪੰਥ ਪ੍ਰਕਾਸ਼)

ਬਘੇਲ ਸਿੰਘ ਨੂੰ ਕਈ ਲਿਖਾਰੀਆਂ ਨੇ ਧਰਤੀ ਧਕੇਲ ਸਿੰਘ ਵੀ ਲਿਖਿਆ ਹੈ ਕਿਉਂਕਿ ਇਹਨਾਂ ਸਵੈਮਾਨ ਦਾ ਜੀਵਨ ਅਸੰਭਵ ਦੇਖ ਕ੍ਰਾਂਤੀਕਾਰੀ ਅਤੇ ਲੋਕ ਹਿਤਕਾਰੀ ਮੁਹਿੰਮ ਵਿੱਢੀ। ਇਸ ਦੀ ਕਮਾਂਡ ਹੇਠ ਜਦੋਂ ਸੈਨਿਕ ਕਿਸੇ ਇਲਾਕੇ 'ਤੇ ਚੜ੍ਹਾਈ ਕਰਦੇ ਸੀ ਤਾਂ ਇਨ੍ਹਾਂ ਨੂੰ ਤੱਕ ਮੁਗਲ, ਮਰਹੱਟੇ ਜਾਂ ਰੁਹੇਲੇ ਥਰ-ਥਰ ਕੰਬਣ ਲੱਗ ਜਾਂਦੇ ਸੀ ਅਤੇ ਮੈਦਾਨ ਛੱਡ ਦੌੜ ਜਾਂਦੇ ਸਨ। ਜਿੱਥੇ ਕਿਤੇ ਦੁਸ਼ਮਣ ਨਾਲ਼ ਟਾਕਰਾ ਹੋ ਜਾਂਦਾ ਸੀ ਤਾਂ ਸਿੰਘਾਂ ਦੇ ਆਸਮਾਨੀ ਬਿਜਲੀ ਵਾਂਗ ਡਿਗਣ ਸਦਕਾ ਦੁਸ਼ਮਣ ਨੂੰ ਨਾਨੀ ਯਾਦ ਆ ਜਾਂਦੀ ਸੀ।ਵੈਰੀਆਂ ਦੇ ਦਲ ਇਹ ਵੀ ਕਹਿੰਦੇ ਸਨ, "ਛੇੜ ਆਪਾਂ ਡੂਮਣਾਂ ਲੀਓ ਇਹ ਬਲਾਅ ਬੁਰੀ ਅਤੀਓ"। ਬਘੇਲ ਸਿੰਘ ਦੇ ਬੋਲਾਂ ਵਿੱਚ ਵੀ ਭਾਰੀ ਦਮ ਸੀ। ਇਸ ਸੰਬੰਧੀ ਇੱਕ ਕਵੀ ਦੇ ਬੋਲ ਹਨ:

ਬਘੇਲ ਦੀ ਗਰਜਵੀਂ ਆਵਾਜ਼ ਉੱਤੇ, ਗੂੰਜ ਦੁਸ਼ਟਾਂ ਨੂੰ ਸੋਧਣ ਦੀ ਚੜ੍ਹੀ ਦੇਖੀ।
ਵੇਖੀ ਬੀਰਤਾ ਬੜੀ-ਬੇ-ਹੱਦ ਦੇਖੀ, ਢਹਿੰਦੀ ਕਲਾ ਨਾ ਕਿਸੇ ਵੀ ਘੜੀ ਦੇਖੀ।
ਮੁਗਲ ਧਾੜ ਜਾਂ ਸਿਰ 'ਤੇ ਚੜ੍ਹੀ ਆ ਕੇ, ਵਰਖਾ ਝੱਟ ਤੀਰਾਂ ਦੀ ਕਰੀ ਦੇਖੀ।

ਇਹ ਸਿਰਮੌਰ ਯੋਧਾ ਬਾਜ ਦੀ ਨਿਆਈਂ ਦੁਸ਼ਮਣ 'ਤੇ ਟੁੱਟ ਕੇ ਪੈਂਦਾ ਸੀ ਅਤੇ ਵੈਰੀ ਨੂੰ ਚਿੜੀ ਦੀ ਨਿਆਈਂ ਸਮਝਦਾ ਸੀ। ਗੁਰੂ ਆਸਰੇ ਇਹ ਜਿਧਰ ਨੂੰ ਵੀ

ਤੇਗ ਲੈ ਕੇ ਵਧਦਾ ਸੀ ਜਿੱਤ ਇਸ ਦੇ ਪੈਰ ਚੁੰਮਦੀ ਸੀ। ਗੁਰਬਾਣੀ ਵਾਕ ਅਨੁਸਾਰ ਸਿੰਘ ਦੀ ਹਾਲਤ ਸੀ, "ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ' ਅਤੇ ਤੀਰਾਂ, ਤਲਵਾਰਾਂ, ਬੰਦੂਕਾਂ ਆਦਿ ਨਾਲੋਂ ਗੁਰੂ 'ਤੇ ਵੱਧ ਭਰੋਸਾ ਸੀ। ਜੈਸੇ ਕਵੀ ਨਿਹਾਲ ਸਿੰਘ ਲਿਖਦੇ ਹਨ:

ਕਾਹੂੰ ਕੋ ਭਰੋਸੇ ਹੈ ਜ਼ਮੀਨ ਕੋ ਜ਼ਮਾਨੇ ਬੀਚ।
ਕਾਹੂੰ ਕੋ ਭਰੋਸੇ ਜ਼ੋਰ ਚਾਕਰੀ ਜਹਾਜ਼ ਹੈ।
ਕਾਹੂੰ ਕੋ ਭਰੋਸੇ ਚਾਰੁ ਚਾਤੁਰੀ ਚਲਾਕੀ ਦੇਖ।
ਮੋ ਕੋ ਤੋ ਭਰੋਸੇ ਏਕ ਗ੍ਰੰਥ ਮਹਾਰਾਜ ਪੈ।

ਗੁਰੂ ਦੇ ਹੁਕਮ ਅਤੇ ਰਜ਼ਾ ਵਿੱਚ ਰਹਿਣਾ ਹੀ ਸਿੱਖੀ ਦਾ ਪਰਮ ਧਰਮ ਹੈ। ਮਹਾਂਕਵੀ ਭਾਈ ਸੰਤੋਖ ਸਿੰਘ ਦੇ ਬੋਲ ਹਨ:

ਮੁੱਖਯ ਧਰਮ ਸਿਖੀ ਕੋ ਏਹੀ। ਜੋ ਧਾਰਹਿ ਸਿਖ ਗੁਰੂ ਸੁਨੇਹੀ।
ਜਿਮ ਪਤਿਬਰਤਾ ਇਸਤ੍ਰੀ ਲਛਨ। ਪਤਿ ਆਗਯਾ ਮਹਿ ਸੁਖੀ ਬਿਚੱਛਨ।
ਪ੍ਰਭੁ ਆਗਯਾ ਮਹਿੰ ਤਥਾ ਸਦੀਵਾ। ਰਹੁ ਰਾਜੀ ਬਨਿ ਗੁਰਮੁਖ ਜੀਵਾ।

## ਪਰਉਪਕਾਰੀ ਸੋਚ

ਭਾਈ ਬਘੇਲ ਸਿੰਘ ਕੇਵਲ ਮਹਾਨ ਯੋਧਾ, ਜਰਨੈਲ ਅਤੇ ਨੀਤੀਵਾਨ ਹੀ ਨਹੀਂ ਸੀ ਸਗੋਂ ਸੱਚਾ-ਸੁੱਚਾ ਸਿੱਖ ਵੀ ਸੀ। ਉਸ ਅੰਦਰ ਸਿੱਖੀ ਪ੍ਰਤੀ ਪਿਆਰ ਅਤੇ ਮਜ਼ਲੂਮਾਂ ਦੀ ਰੱਖਿਆ ਲਈ ਉਤਸ਼ਾਹ ਠਾਠਾਂ ਮਾਰਦਾ ਸੀ। ਸਿੱਖੀ ਵਿਰਸੇ ਅੰਦਰ ਧਰਮ ਅਤੇ ਸ਼ਰਮ ਮੁੱਖ ਗੱਲਾਂ ਹਨ ਅਤੇ ਇਸਤ੍ਰੀ ਦਾ ਭਾਰੀ ਸਤਿਕਾਰ ਹੈ। ਸਿੱਖ ਇਸਤ੍ਰੀ 'ਤੇ ਹੋ ਰਹੀ ਬੇ-ਰੁਹਮਤੀ, ਸ਼ੋਸ਼ਣ, ਧੱਕਾ ਅਤੇ ਬੇਇਜ਼ਤੀ ਨਹੀਂ ਜਰ ਸਕਦਾ। ਸਿੰਘ ਸਰਦਾਰ ਨੇ ਮੌਤ ਦੀ ਪ੍ਰਵਾਹ ਨਾ ਕਰਦਿਆਂ ਕਿਤਨੀ ਹੀ ਵਾਰ ਜਰਵਾਣਿਆਂ ਵੱਲੋਂ ਗੁਲਾਮ ਬਣਾ ਕੇ ਲਿਜਾ ਰਹੀਆਂ ਹਜ਼ਾਰਾਂ ਹੀ ਬਹੂ-ਬੇਟੀਆਂ ਨੂੰ ਉਨ੍ਹਾਂ ਦੇ ਪੰਜੇ ਵਿੱਚੋਂ ਛੁਡਾ ਕੇ ਘਰੋ-ਘਰ ਪਹੁੰਚਾਇਆ। ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ ਜਲਾਲਾਬਾਦ ਦੇ ਹਸਨ ਖ਼ਾਨ ਨੇ ਇੱਕ ਬਰਾਹਮਣ ਦੀ ਬੇਟੀ ਨੂੰ ਜੋ ਬਹੁਤ ਸੁੰਦਰ ਸੀ, ਧੱਕੇ ਨਾਲ਼ ਆਪਣੀ ਹਰਮ ਵਿੱਚੋ ਰੱਖਿਆ ਹੋਇਆ ਸੀ। ਜਦੋਂ ਉਸ ਬਰਾਹਮਣ ਨੇ ਬਘੇਲ ਸਿੰਘ ਪਾਸ ਆ ਕੇ ਇਹ ਵਿਥਿਆ ਸੁਣਾਈ ਤਾਂ ਤਤਕਾਲ ਹੀ ਉਥੇ ਪਹੁੰਚ ਕੇ ਉਸ ਲੜਕੀ ਨੂੰ ਛੁਡਾਇਆ, ਹਸਨ ਖ਼ਾਨ ਨੂੰ ਪਾਰ ਬੁਲਾਇਆ ਅਤੇ ਲੜਕੀ ਨੂੰ ਉਸ ਦੇ ਘਰ ਪਹੁੰਚਾਇਆ।

ਸਮਰੂ ਬੇਗਮ ਫ਼ਰਜਾਨਾ, ਜੋ ਦਿੱਲੀ ਤੋਂ 90 ਕਿਲੋਮੀਟਰ ਦੀ ਦੂਰੀ 'ਤੇ ਸਰਧਾਨਾ ਦੀ ਸ਼ਾਸਕ ਸੀ ਨੇ, ਇੱਕ ਵਾਰ ਬਘੇਲ ਸਿੰਘ ਨੂੰ ਪੱਤਰ ਲਿਖਿਆ ਕਿ ਗੁਲਾਮ ਕਾਦਰ ਰੁਹੇਲਾ ਆਪਣੀ ਫ਼ੌਜ ਲੈ ਕੇ ਸਾਡੇ 'ਤੇ ਚੜ੍ਹਾਈ ਕਰਨ ਦੀ ਤਿਆਰੀ ਕਰ ਰਿਹਾ ਹੈ। ਇਹ ਬੜਾ ਹੀ ਅਵੱਤਾ, ਨਿਰਦੈਤਾ, ਜ਼ਾਲਮ ਅਤੇ ਲੁੱਟਮਾਰ ਕਰਨ ਵਾਲਾ ਹੈ

ਇਸ ਤੋਂ ਬਚਾਉਣ ਲਈ ਸਾਡੀ ਮੱਦਦ ਕਰੋ। ਸਰਦਾਰ ਨੇ ਬੇਗਮ ਦੀ ਮੱਦਦ ਲਈ ਫ਼ੌਜ ਦੀ ਤਿਆਰੀ ਕਰਨ ਦਾ ਹੁਕਮ ਕੀਤਾ ਅਤੇ ਮੱਦਦ ਕੀਤੀ। ਬੇਗਮ ਨੇ ਸਮੇਂ ਦੀਆਂ ਰਾਜਨੀਤਕ ਪਰਸਥਿਤੀਆਂ ਨੂੰ ਧਿਆਨ ਗੋਚਰੇ ਰੱਖ ਦਿੱਲੀ ਦੇ ਬਾਦਸ਼ਾਹ ਸ਼ਾਹ ਆਲਮ, ਮਰਾਠਿਆਂ, ਫਰੰਗੀਆਂ ਅਤੇ ਸਿੱਖਾਂ ਨਾਲ ਚੰਗੇ ਦੋਸਤਾਨਾ ਸੰਬੰਧ ਬਣਾਏ ਹੋਏ ਸਨ (ਮਨਮੋਹਨ ਬਾਵਾ)।

ਬੇਗਮ ਸਮਰੂ ਇੱਕ ਵਾਰ ਛਲੌਂਦੀ ਕਰਨਾਲ ਲਾਗੇ ਜੋ ਕਿ ਬਘੇਲ ਸਿੰਘ ਦੀ ਰਾਜਧਾਨੀ ਸੀ, ਸਰਦਾਰ ਨੂੰ ਮਿਲਣ ਆਈ ਸੀ। ਇਸ ਨੇ ਦੇਖ ਰੱਖਿਆ ਸੀ ਕਿ ਬਘੇਲ ਸਿੰਘ ਬੜਾ ਬਹਾਦਰ, ਸੂਝਵਾਨ ਅਤੇ ਰਾਜਨੀਤੀ ਦੇ ਦਾਓ-ਪੇਚਾਂ ਨੂੰ ਚੰਗੀ ਤਰ੍ਹਾਂ ਸਮਝਦਾ ਹੈ। ਸਮਰੂ ਫ਼ਰਜਾਨਾ ਨੇ ਬਘੇਲ ਸਿੰਘ ਦੀ ਚੜ੍ਹਤ ਦੇਖ ਨੂੰ ਖਤ ਲਿਖਿਆ ਸੀ ਕਿ ਰੁਹੇਲੇ ਮੈਨੂੰ ਬੜਾ ਤੰਗ ਕਰ ਰਹੇ ਹਨ। ਬੇਗਮ ਦਾ ਖਤ ਪੜ੍ਹਨ ਸਾਰ ਬਘੇਲ ਸਿੰਘ ਸਰਘੀ ਵੇਲੇ ਪੰਜ ਹਜ਼ਾਰ ਘੋੜ ਸਵਾਰ ਲੈ ਕੇ ਸਰਧਾਨਾ ਵਲ ਤੁਰ ਪਿਆ। ਰਸਤੇ ਵਿੱਚ ਸੂਹੀਏ ਨੇ ਖ਼ਬਰ ਦਿੱਤੀ ਕਿ ਰੁਹੇਲੇ ਲੜਾਈ ਲਈ ਪੂਰੀ ਤਿਆਰੀ ਵਿੱਚ ਹਨ। ਇਹ ਸੁਣ ਬਘੇਲ ਸਿੰਘ ਦਾ ਖ਼ੂਨ ਉਬਾਲੇ ਖਾਣ ਲੱਗਾ।ਜੰਗ ਦਾ ਚਾਅ ਚੜ੍ਹ ਗਿਆ। ਸਿੰਘਾਂ ਦੀ ਫ਼ੌਜ ਆਉਂਦੀ ਦੇਖ ਰੁਹੇਲੇ ਦੀ ਫ਼ੌਜ ਨੇ ਗੋਲ਼ੀਆਂ ਵਰ੍ਹਾਣੀਆਂ ਸ਼ੁਰੂ ਕਰ ਦਿੱਤੀਆਂ। ਸਿੰਘਾਂ ਨੇ ਵੀ ਨਗਾਰੇ ’ਤੇ ਚੋਟ ਲਾਈ, ਨਰਸਿੰਘਾ ਵਜਾਇਆ ਅਤੇ ‘ਬੋਲੇ ਸੋ ਨਿਹਾਲ’ ਦੇ ਜੈਕਾਰਿਆਂ ਨਾਲ਼ ਆਕਾਸ਼ ਗੁੰਜਾ ਦਿੱਤਾ। ਦੋਹਾਂ ਤਰਫਾਂ ਤੋਂ ਇੱਕ ਦੂਜੇ ’ਤੇ ਤਲਵਾਰਾਂ, ਭਾਲਿਆਂ, ਬਰਛਿਆਂ ਆਦਿ ਨਾਲ ਹਮਲੇ ਹੋਣ ਲੱਗੇ। ਖ਼ੂਨ ਦੀਆਂ ਧਾਰਾਂ ਸੂਰਮਿਆਂ ਦੇ ਸਰੀਰਾਂ ’ਚੋਂ ਵਹਿ ਤੁਰੀਆਂ ਅਤੇ ਬਹੁਤ ਸਾਰੇ ਪ੍ਰਾਣ ਤਿਆਗ ਰਹੇ ਸਨ। ਰੁਹੇਲਿਆਂ ਨੂੰ ਜੰਗ ਜਿੱਤਣ ਦੀ ਪੂਰੀ ਆਸ ਸੀ ਕਿਉਂਕਿ ਉਹ ਪੂਰੀ ਤਿਆਰੀ ਵਿੱਚ ਸਨ। ਇਤਨੇ ਨੂੰ ਸਮਰੂ ਬੇਗਮ ਦੀਆਂ ਤੋਪਾਂ ਵੀ ਸਿੰਘਾਂ ਦੀ ਮੱਦਦ ਲਈ ਆ ਗਈਆਂ। ਤਾਰਾ ਸਿੰਘ ਗੈਬਾ ਦੇ ਘੋੜ ਸਵਾਰਾਂ ਨੇ ਰੁਹੇਲਿਆਂ ਦੇ ਹੋਸ਼-ਹਵਾਸ਼ ਉੱਡਾ ਦਿੱਤੇ। ਸਿੰਘਾਂ ਦੇ ਤਾਬੜ-ਤੋੜ ਹਮਲਿਆਂ ਨੇ ਰੁਹੇਲਿਆਂ ਦੇ ਪੈਰ ਉਖਾੜ ਦਿੱਤੇ ਅਤੇ ਅੰਤ ਨੂੰ ਮੈਦਾਨ-ਏ-ਜੰਗ ਛੱਡ ਕੇ ਤਿੱਤਰ ਹੋ ਗਏ। ਜੰਗ ਜਿੱਤਣ ਉਪਰੰਤ ਬੇਗਮ ਨੇ ਭਾਈ ਬਘੇਲ ਸਿੰਘ ਨੂੰ ਆਪਣੇ ਮਹੱਲ ’ਚ ਬੁਲਾਇਆ, ਬੜਾ ਆਦਰ ਮਾਣ ਕੀਤਾ ਅਤੇ ਮੁੱਖੋਂ ਇਹ ਸ਼ਬਦ ਆਖੇ:

“ਮੈਂ ਆਪ ਜੀ ਦੀ ਬਹੁਤ ਸ਼ੁਕਰ ਗੁਜ਼ਾਰ ਹਾਂ ਜੋ ਤੁਸੀਂ ਵੇਲੇ ਸਿਰ ਪਹੁੰਚ ਕੇ ਮੇਰੀ ਆਬਰੂਅ ਨੂੰ ਬਚਾਇਆ, ਨਹੀਂ ਤਾਂ ਇਹ ਗੁਲਾਮ ਕਾਦਰ ਰੁਹੇਲਾ ਬੜਾ ਜ਼ਾਲਮ ਅਤੇ ਬੇਰਹਿਮ ਆਦਮੀ ਹੈ”। ਬਘੇਲ ਸਿੰਘ ਨੇ ਉੱਤਰ ਦਿੱਤਾ, “ਬੇਗਮ ਜੀ! ਸਿੱਖਾਂ ’ਤੇ ਮੀਰ ਮੰਨੂ ਅਤੇ ਔਰੰਗਜ਼ੇਬ ਵਰਗਿਆਂ ਨੇ ਬੜੇ ਜ਼ੁਲਮ ਕੀਤੇ ਪਰ ਅਸੀਂ ਤਾਂ ਗੁਰੂ ਬਖਸ਼ਿਸ਼ ਸਦਕਾ ਕੇਵਲ ਜਿੰਦਾ ਹੀ ਨਹੀਂ ਸਗੋਂ ਚੜ੍ਹਦੀ ਕਲਾ ਵਿੱਚ ਹਾਂ”। ਅੱਗੋਂ ਬੇਗਮ ਨੇ ਫਿਰ ਇਹ ਸ਼ਬਦ ਆਖੇ, “ਬਘੇਲ ਸਿੰਘ ਜੀ! ਇਸ ਰੁਹੇਲੇ ਨੇ ਕੁਝ ਸਮਾਂ ਪਹਿਲਾਂ ਸ਼ਹਿਰ ’ਚ ਕਤਲ-ਏ-ਆਮ ਕਰਵਾਇਆ ਅਤੇ ਨਵਾਬ ਦੀਆਂ ਅੱਖਾਂ ਕੱਢਵਾ ਉਸ

ਦੀਆਂ ਔਰਤਾਂ ਅਤੇ ਧੀਆਂ ਦੀ ਇਜੱਤ ਲੁੱਟੀ ਸੀ।

ਇੰਵ ਸਰਦਾਰ ਬਘੇਲ ਸਿੰਘ ਨੇ ਬੇਗਮ ਸਮਰੂ ਉਰਫ਼ ਫ਼ਰਜਾਨਾ ਦੀ ਲੋੜ ਸਮੇਂ ਦਿਲੋਂ ਮੱਦਦ ਕੀਤੀ ਅਤੇ ਬੇਗਮ ਨੇ ਦਿੱਲੀ ਫ਼ਤਹਿ ਕਰਨ ਉਪਰੰਤ ਬਘੇਲ ਸਿੰਘ ਦੀ ਬਾਦਸ਼ਾਹ ਸ਼ਾਹ ਆਲਮ ਦੇ ਵਕੀਲ ਰਾਮ ਦਿਆਲ ਮੁਨਸ਼ੀ ਨਾਲ ਮੁਲਾਕਾਤ ਵਕਤ ਅਹਿਸਾਨ ਮੰਦ ਹੋ ਕੇ ਵਕਾਲਤ ਕੀਤੀ ਅਤੇ ਸਿੱਖਾਂ ਦੇ ਗੰਭੀਰ ਮਸਲਿਆਂ ਨੂੰ ਸਿਰੇ ਚੜ੍ਹਾਇਆ ਸੀ।

ਸ਼ਾਹ ਆਲਮ ਨੇ ਜਦੋਂ ਦੇਖਿਆ ਕਿ ਸਿੱਖ ਲਾਲ ਕਿਲ੍ਹੇ 'ਤੇ ਪੂਰੀ ਤਰ੍ਹਾਂ ਕਾਬਜ ਹੋ ਚੁੱਕੇ ਹਨ ਤਾਂ ਉਹ ਆਪਣੀ ਜਾਨ ਬਚਾਉਣ ਲਈ ਕਿਲ੍ਹੇ 'ਚੋਂ ਦੌੜ ਗਿਆ। ਪਰ ਉਸ ਦੀਆਂ ਬੇਗਮਾਂ, ਦਾਸੀਆਂ ਅਤੇ ਬੱਚੇ ਆਦਿ ਕਿਲ੍ਹੇ ਵਿੱਚ ਹੀ ਸਨ। ਜਿਉਂ ਹੀ ਸਰਦਾਰ ਬਘੇਲ ਸਿੰਘ ਨੂੰ ਬਾਦਸ਼ਾਹ ਦੇ ਕਿਲ੍ਹੇ ਵਿੱਚੋਂ ਨਿਕਲ ਜਾਣ ਦੀ ਖ਼ਬਰ ਮਿਲੀ ਤਾਂ ਉਸ ਨੇ ਸਿੰਘਾਂ ਨੂੰ ਤਾੜਨਾ ਕੀਤੀ ਕਿ ਕੋਈ ਵੀ ਸਿੰਘ ਬੇਗਮਾਂ ਨੂੰ ਤੰਗ ਨਾ ਕਰੇ ਅਤੇ ਨਾ ਹੀ ਇਨ੍ਹਾਂ ਵਲ ਮਾੜੀ ਨਜ਼ਰ ਨਾਲ ਤੱਕੇ। ਸਰਦਾਰ ਨੇ ਬੇਗਮਾਂ ਦੀ ਸੁਰੱਖਿਆ ਲਈ ਪੂਰਾ ਧਿਆਨ ਰੱਖਣ ਦਾ ਹੁਕਮ ਕੀਤਾ। ਇਹ ਘਟਨਾ ਦਰਸਾਉਂਦੀ ਹੈ ਕਿ ਭਾਈ ਬਘੇਲ ਸਿੰਘ ਦੇ ਮਨ ਅੰਦਰ ਇਸਤ੍ਰੀ ਪ੍ਰਤੀ ਕਿਤਨਾ ਸਤਿਕਾਰ ਅਤੇ ਪਿਆਰ ਸੀ। ਉਹ ਗੁਰੂ ਦੇ ਦਰਸਾਏ ਉਪਦੇਸ਼ ਤੋਂ ਜੀਵਨ ਭਰ ਕਦੇ ਪਰੇ ਨਹੀਂ ਸੀ ਹੋਇਆ।

## ਬਘੇਲ ਸਿੰਘ ਨੇ ਦਿੱਲੀ ਫ਼ਤਹਿ ਕਰਨ ਤੋਂ ਇਲਾਵਾ ਜੋ ਹੋਰ ਮੱਲਾਂ ਮਾਰੀਆਂ

ਬਘੇਲ ਸਿੰਘ ਕ੍ਰੋੜ ਸਿੰਘੀਆ ਮਿਸਲ ਦਾ ਸਿਰ ਕੱਢ ਨੇਤਾ, ਸੂਝਵਾਨ ਗੁਰਸਿੱਖ, ਕੌਮ ਦਾ ਉਸਰਈਆ ਅਤੇ ਸਿਰਲੱਥ ਯੋਧਾ ਸੀ। ਕ੍ਰੋੜਾ ਸਿੰਘ ਦੇ ਅਨੁਯਾਈਆਂ ਵਿੱਚੋਂ ਇਹ ਸਭ ਤੋਂ ਉੱਤਮ ਸੂਰਮਾ ਅਤੇ ਉਦੱਮੀ ਸੀ। ਗੋਕਲ ਚੰਦ ਨਾਰੰਗ ਦੇ ਕਥਨ ਅਨੁਸਾਰ ਇਸ ਦੀ ਸਰਪ੍ਰਸਤੀ ਹੇਠ ਮਿਸਲ ਨੇ ਭਾਰੀ ਸ਼ਕਤੀ ਹਾਸਲ ਕੀਤੀ। ਇਸ ਨੇ ਥੋੜ੍ਹੇ ਸਮੇਂ ਵਿੱਚ ਹੀ ਆਪਣੇ ਸੈਨਿਕਾਂ ਦੀ ਗਿਣਤੀ 12 ਹਜ਼ਾਰ ਤੱਕ ਵਧਾ ਦਿੱਤੀ। ਪ੍ਰਿੰਸੀਪਲ ਸਤਿਬੀਰ ਸਿੰਘ ਲਿਖਦੇ ਹਨ ਕਿ ਬਘੇਲ ਸਿੰਘ ਨੇ 30 ਹਜ਼ਾਰ ਸਿੰਘਾਂ ਦਾ ਦਲ ਕਾਇਮ ਕਰ ਲਿਆ ਸੀ। ਇਸ ਦਲ ਦੀ ਮੱਦਦ ਨਾਲ ਉਸ ਨੇ ਗੰਗਾ, ਜਮਨਾ ਅਤੇ ਦੁਆਬੇ ਦੇ ਇਲਾਕੇ ਨੂੰ ਆਪਣੇ ਕਾਬੂ ਕਰ ਲਿਆ ਸੀ।ਕਰਤਾਰ ਸਿੰਘ ਕਲਸੀਆਂ ਲਿਖਦੇ ਹਨ:

ਡੱਲੇ ਵਾਲਿਆਂ ਅਤੇ ਬਘੇਲ ਸਿੰਘ ਨੇ, ਦੁਵਾਬਾ ਮਲਯਾ ਜੋਰ ਤਲਵਾਰ ਭਾਈ।
ਸ਼ਾਹ ਵਲੀ ਖਾਂ ਖਾਨ ਜਲੰਧਰੀ ਨੂੰ, ਬਾਹਰ ਕੱਢਿਆ ਕਰ ਖੁਆਰ ਭਾਈ।
ਸਿੰਘਾਂ ਮਲਯਾ ਦੇਸ਼ ਕਰਤਾਰ ਸਿੰਘਾ, ਦੇਖੋ ਰੰਗ ਹੁਣ ਤੁਸੀਂ ਕਰਤਾਰ ਭਾਈ।
(ਕਰਤਾਰ ਸਿੰਘ ਕਲਸੀਆਂ, ਤੇਗ ਖ਼ਾਲਸਾ ਵਿੱਚੋਂ)

ਜਲੰਧਰ ਤੋਂ ਲੈ ਕੇ ਪੀਲੀਭੀਤ ਤੱਕ ਅਤੇ ਅੰਬਾਲੇ ਤੋਂ ਅਲੀਗੜ੍ਹ ਤੱਕ ਸਰਦਾਰ ਦਾ ਸਿੱਕਾ ਚਲਦਾ ਸੀ। ਦੇਖਿਆ ਜਾਵੇ ਤਾਂ ਇਤਨੀ ਵੱਡੀ ਸੈਨਾ ਲਈ ਹਥਿਆਰਾਂ, ਘੋੜਿਆਂ, ਰਾਸ਼ਨ ਪਾਣੀ ਅਤੇ ਤਨਖਾਹ ਦਾ ਪ੍ਰਬੰਧ ਕਰਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ ਸੀ। ਇੱਕ ਹੁਨਰਵਾਨ, ਸਿਦਕੀ, ਸਾਹਸੀ ਅਤੇ ਅਕਲਮੰਦ ਸੂਰਾ ਹੀ ਇਤਨੀ ਵੱਡੀ ਫ਼ੌਜੀ ਸ਼ਕਤੀ ਨੂੰ ਆਪਣੇ ਕਾਬੂ ਵਿੱਚ ਰਖ ਸਕਦਾ ਹੈ। ਇਸ ਦੀ ਹਿੰਮਤ, ਜੁਗਤ ਅਤੇ ਫ਼ਤਿਹਦਾਰ ਸੋਚਾਂ ਨੂੰ ਪਟਿਆਲੇ ਦੇ ਰਾਜੇ ਅਮਰ ਸਿੰਘ ਨਾਲ ਹੋਈ ਮੁਲਾਕਾਤ ਬਾਰੇ ਰਤਨ ਸਿੰਘ ਭੰਗੂ ਇੰਞ ਬਿਆਨ ਕਰਦੇ ਹਨ:

ਬਘੇਲ ਸਿੰਘ ਉਸ ਹੱਸ ਕਰ ਕਹਯੋ। ਮੁਲਕ ਲੜੇ ਬਿਨ ਕਿਨ ਛਡ ਦਯੋ।(45)
ਹਮ ਲਰਨੋ ਮਰਨੋ ਕਿਮ ਸੰਗੈ। ਯਹ ਹੈ ਹਮਰੀ ਨਿਤ ਖੇਲ।(67)
ਪੰਥ ਮੱਧ ਹੈ ਗੁਰ ਕੀ ਸ਼ਕਤਿ। ਪੰਥ ਮੱਧ ਜਪਿ ਤਪੀਏ ਭਗਤ। (99)

ਜਿਵੇਂ ਮਣੀ ਦੀ ਪ੍ਰਾਪਤੀ ਲਈ ਸੱਪ ਮਾਰਨਾ ਪੈਂਦਾ ਹੈ, ਕਸਤੂਰੀ ਵਾਸਤੇ ਹਿਰਨ ਦਾ ਸ਼ਿਕਾਰ ਕਰਨਾ ਪੈਂਦਾ ਹੈ, ਤੇਲ ਕੱਢਣ ਲਈ ਤਿਲਾਂ ਨੂੰ ਪੀੜਨਾ ਪੈਂਦਾ ਹੈ, ਗਿਰੀ ਹਾਸਲ ਕਰਨ ਲਈ ਨਾਰੀਅਲ ਨੂੰ ਭੰਨਣਾ ਪੈਂਦਾ ਹੈ, ਇਸੇ ਤਰ੍ਹਾਂ ਧਰਮ, ਕੌਮ ਅਤੇ ਦੇਸ਼ ਦੀ ਰਖਵਾਲੀ ਲਈ ਜ਼ਾਲਮ ਨੂੰ ਸੋਧਣ ਲਈ ਤਲਵਾਰ ਪਕੜਨੀ ਪੈਂਦੀ ਹੈ। ਗੁਰੂ ਸਾਹਿਬ ਦੇ ਵੀ ਬੋਲ ਹਨ 'ਸ਼ਸਤ੍ਰਨ ਕੇ ਅਧੀਨ ਹੈ ਰਾਜ'। ਦਸਵੇਂ ਪਾਤਸ਼ਾਹ ਤਲਵਾਰ ਦੀ ਸ਼ਕਤੀ ਬਾਰੇ ਲਿਖਦੇ ਹਨ:

ਕਾਲ ਤੂਹੀ ਕਾਲੀ ਤੁਹੀ ਤੁਹੀ ਤੇਗ ਅਰੁ ਤੀਰ,
ਤੁਹੀ ਨਿਸ਼ਾਨੀ ਜੀਤ ਕੀ ਆਜ ਤੁਹੀ ਜਗਬੀਰ॥ (ਦਸਮ ਗ੍ਰੰਥ)

ਭਾਈ ਬਘੇਲ ਸਿੰਘ ਯੁੱਧ ਕਲਾ ਦੇ ਚਾਰੇ ਭੇਦਾਂ (ਸਾਮ, ਦਾਮ, ਦੰਡ, ਭੇਤ) ਤੋਂ ਚੰਗੀ ਤਰ੍ਹਾਂ ਵਾਕਫ ਸੀ। ਇੱਕ ਚੰਗੇ ਨੀਤੀਵਾਨ ਅਤੇ ਆਦਰਸ਼ ਗੁਰਸਿੱਖ ਦੀ ਪਰੀਭਾਸ਼ਾ ਭਾਈ ਨਿਹਾਲ ਸਿੰਘ ਬੜੇ ਭਾਵਪੂਰਵਕ ਸ਼ਬਦਾਂ ਵਿੱਚ ਵਰਨਣ ਕਰਦੇ ਹਨ:

ਧਰਮ ਕੋ ਸੁਤੰਤਰ ਉਦਾਰਤਾ ਕੇ ਧਰਾਧਰ,
ਭੋਲੇ ਭਾਲੇ ਭਾਜਤੇ ਝਕੇਲ ਪ੍ਰੇਮ ਰੰਗ ਮੇਂ।
ਸਰਬ-ਲੋਹ ਪਿਆਰੇ, ਅਰਬ ਖਰਬ ਲੋਨ ਦਰਬ ਬੰਧ,
ਨੈਕ ਹੂ ਨ ਗਰਬ ਪੁੰਨ ਪੁਰਬ ਯਾ ਕੇ ਸੰਗ ਮੇਂ।

ਰਤਨ ਸਿੰਘ ਭੰਗੂ ਦੇ ਸ਼ਬਦ:

ਜਹਾਂ ਯੁਧ ਕੀ ਜਾਰਾ ਹੋਇ। ਮਰਨੈ ਕੈ ਡਰ ਟਰੈ ਨ ਸੋਇ।
ਜਹਾਂ ਪੰਥ ਮੈਂ ਬਡ ਪਵੈ ਭੀਰ। ਡਹਿ ਆਪ ਜਾਇ ਤਹਾਂ ਸਰੀਰ।

1780 ਈਸਵੀ ਵਿੱਚ ਦਿੱਲੀ ਦੇ ਵਜ਼ੀਰ ਅਬਦੁਲਾ ਖਾਨ ਨੇ ਸ਼ਹਿਜ਼ਾਦਾ ਫਰਜੰਦ ਨੂੰ ਪਟਿਆਲੇ ਦੇ ਹੁਕਮਰਾਨ ਸਰਦਾਰ ਅਮਰ ਸਿੰਘ ਨੂੰ ਸੋਧਣ ਲਈ ਫ਼ੌਜ ਦੇ ਕੇ

ਭੇਜਿਆ। ਦਿੱਲੀ ਤੋਂ ਪਟਿਆਲੇ ਦੇ ਰਸਤੇ ਵਿੱਚ ਭਾਈ ਬਘੇਲ ਸਿੰਘ ਦਾ ਇਲਾਕਾ ਸੀ। ਇਸ ਨੇ ਪਹਿਲਾਂ ਤਾਂ ਫ਼ਰਜੰਦ ਦੀ ਫ਼ੌਜ ਲੰਘਣ ਦਿੱਤੀ, ਪਰ ਜਦੋਂ ਇਹ ਪਟਿਆਲੇ ਪਹੁੰਚਿਆ ਤਾਂ ਬਘੇਲ ਸਿੰਘ ਨੇ ਪਿੱਛਾ ਕਰ ਕੇ ਉਸ ਨੂੰ ਘੇਰ ਲਿਆ ਅਤੇ ਫਰਜੰਦ ਪਾਸੋਂ ਗਲਤੀ ਲਈ ਈਨ ਮਨਵਾਈ ਕਿ ਤੂੰ ਸਾਡੇ ਇਲਾਕੇ ਵਿੱਚੋਂ ਲੰਘਣ ਤੋਂ ਪਹਿਲਾਂ ਮਨਜ਼ੂਰੀ ਕਿਉਂ ਨਹੀਂ ਲਈ? ਇਤਿਹਾਸਕਾਰ ਲਿਖਦੇ ਹਨ ਕਿ ਦਿੱਲੀ ਤੋਂ ਪੰਜਾਬ ਵਲ ਜਾਂ ਪੰਜਾਬ ਤੋਂ ਦਿੱਲੀ ਵਲ ਉਸ ਸਮੇਂ ਬਘੇਲ ਸਿੰਘ ਦੀ ਆਗਿਆ ਵਗੈਰ ਕੋਈ ਵੀ ਹਮਲਾਵਾਰ ਆ ਜਾ ਨਹੀਂ ਸੀ ਸਕਦਾ। ਇਹ ਵੀ ਪੱਥਰ ’ਤੇ ਲਕੀਰ ਵਾਲੀ ਗੱਲ ਹੈ ਕਿ ਸਿਆਸਤ ਵਿੱਚ ਮਿੱਤਰ ਦੁਸ਼ਮਣ ਬਣ ਜਾਂਦਾ ਹੈ ਅਤੇ ਦੁਸ਼ਮਣ ਮਿੱਤਰ।

ਗਿਆਨੀ ਗਿਆਨ ਸਿੰਘ ਅਨੁਸਾਰ ਬਘੇਲ ਸਿੰਘ ਸਰਦਾਰ ਦੀ ਦਲੇਰੀ, ਹਿੰਮਤ ਅਤੇ ਬਹਾਦਰੀ ਪੱਖੋਂ ਉਸ ਸਮੇਂ ਤੂਤੀ ਬੋਲ ਰਹੀ ਸੀ। ਉਸ ਨੇ ਅਲੀਗੜ੍ਹ, ਖੁਜਰਾ, ਚੰਦੌਸੀ, ਇਟਾਵਾ,ਫਰੂਖਾਬਾਦ, ਮੁਰਾਦਾਬਾਦ, ਅਨੂਪ ਸ਼ਹਿਰ, ਬੁਲੰਦ ਸ਼ਹਿਰ, ਬਜਨੌਰ ਆਦਿ ਇਲਾਕਿਆਂ ਦਾ ਮਲੀਆਮੇਟ ਕਰ ਦਿੱਤਾ ਸੀ। ਇੱਕ ਵਾਰ ਪਟਿਆਲੇ ਦੇ ਰਾਜੇ ਅਮਰ ਸਿੰਘ ਨੇ ਲਾਗਲੇ ਸਿੱਖ ਰਾਜਿਆਂ ਅਤੇ ਬਘੇਲ ਸਿੰਘ ਦੇ ਕੁਝ ਇਲਾਕੇ ’ਤੇ ਆਪਣਾ ਕਬਜ਼ਾ ਜਮਾ ਲਿਆ ਸੀ। ਇਹ ਦੇਖ ਬਘੇਲ ਸਿੰਘ ਨੇ ਨਾਹਨ ਦੇ ਰਾਜੇ ਪਾਸੋਂ ਫ਼ੌਜੀ ਮੱਦਦ ਹਾਸਲ ਕਰ ਜੰਗ ਦੀ ਤਿਆਰੀ ਕਰ ਲਈ। ਸੰਨ 1769 ਵਿੱਚ ਘੁੜਾਮ ਦੇ ਅਸਥਾਨ ’ਤੇ ਦੋਹਾਂ ਦਲਾਂ ਦਾ ਚੰਗਾ ਭੇੜ ਹੋਇਆ। ਬਘੇਲ ਸਿੰਘ ਦੀ ਫ਼ੌਜ ਦੇ ਕੁਝ ਸੈਨਿਕਾਂ ਨੇ ਪਟਿਆਲੇ ਸ਼ਹਿਰ ’ਤੇ ਹਮਲਾ ਕਰ ਦਿੱਤਾ ਜੋ ਕਿ ਘੁੜਾਮ ਤੋਂ 23 ਕੁ ਕਿਲੋਮੀਟਰ ’ਤੇ ਹੈ ਪਰ ਅਮਰ ਸਿੰਘ ਦੀ ਫ਼ੌਜ ਨੇ ਮੂੰਹ ਤੋੜਵਾਂ ਜਵਾਬ ਦੇ ਕੇ ਉਹ ਸੈਨਿਕ ਸ਼ਹਿਰ ਤੋਂ ਬਾਹਰ ਅਜੇ ਧਕੇਲੇ ਹੀ ਸਨ ਕਿ ਇਤਨੇ ਨੂੰ ਬਘੇਲ ਸਿੰਘ ਸੈਨਿਕਾਂ ਸਮੇਤ ਪੁੱਜ ਗਿਆ ਅਤੇ ਅਮਰ ਸਿੰਘ ਨੂੰ ਇਸ ਅੱਗੇ ਝੁਕਣਾ ਪਿਆ। ਅਮਰ ਸਿੰਘ ਨੇ ਸ਼ਾਂਤੀ ਰੱਖਣ ਲਈ ਆਪਣਾ ਵਕੀਲ ਚੈਨ ਸਿੰਘ ਸਰਦਾਰ ਬਘੇਲ ਸਿੰਘ ਪਾਸ ਭੇਜਿਆ। ਫਿਰ ਦੋਹਾਂ ਦੀ ਮਿਲਣੀ ਲਹਿਲ ਪਿੰਡ ਵਿਖੇ ਹੋਈ। ਅਮਰ ਸਿੰਘ ਨੇ ਸਰਦਾਰ ਬਘੇਲ ਸਿੰਘ ਅਤੇ ਉਸ ਦੇ ਸਿਰ ਕੱਢ ਸਰਦਾਰਾਂ ਨੂੰ ਖਿੱਲਤ ਭੇਂਟ ਕੀਤੀ ਅਤੇ ਦੋਸਤਾਨਾ ਸੰਬੰਧ ਬਣਾਏ। ਇਸ ਉਪਰੰਤ ਬਘੇਲ ਸਿੰਘ, ਅਮਰ ਸਿੰਘ ਦੀ ਮੱਦਦ ਕਰਦਾ ਰਿਹਾ। ਰਤਨ ਸਿੰਘ ਭੰਗੂ ਇਸ ਮਿੱਤ੍ਰਤਾ ਬਾਰੇ ਲਿਖਦੇ ਹਨ:

ਔਰ ਬਾਤ ਬਹੁ ਕਯਾ ਲਿਖੇ ਨਿਭ ਗਈ ਉਨ ਸੰਗ ਦੇਹ।
ਬਚਨਨ ਕੇ ਪੂਰੇ ਪੁਰਸ਼ ਪਾਲਤ  ਤੇਊ ਸਨੇਹ (੧੧੫)

1785 ਈਸਵੀ ਨੂੰ ਸਰਦਾਰ ਬਘੇਲ ਸਿੰਘ, ਸਰਦਾਰ ਗੁਰਦਿੱਤ ਸਿੰਘ ਅਤੇ ਜੱਸਾ ਸਿੰਘ ਰਾਮਗੜ੍ਹੀਆ ਨੇ ਜਮਨਾ ਪਾਰ ਕਰ ਕੇ ਉਪਰਲੇ ਦੁਆਬ (Upper Doab) ’ਤੇ ਲੁੱਟ ਮਾਰ ਕਰ ਕੇ ਬੜਾ ਸਈਅਦ ਸ਼ਹਿਰ ’ਤੇ ਕਬਜ਼ਾ ਕਰ ਲਿਆ। ਇਹ ਇਲਾਕਾ ਜਬੀਤਾ ਖਾਨ ਦੇ ਅਧੀਨ ਸੀ ਪਰ ਉਹ ਸਿੰਘਾਂ ਨੂੰ ਰੋਕਣ ’ਚ ਅਸਫ਼ਲ ਰਿਹਾ।

13 ਜਨਵਰੀ 1785 ਨੂੰ ਬਘੇਲ ਸਿੰਘ ਅਤੇ ਉਸ ਦੇ ਸਾਥੀਆਂ ਨੇ 30 ਹਜ਼ਾਰ ਫ਼ੌਜ਼ ਨਾਲ਼ ਬਰਸੀ ਅਤੇ ਮਹਿਮੂਦਪੁਰ ਜੋ ਸਈਅਦਾਂ ਦੇ ਪਿੰਡ ਸਨ ’ਤੇ ਆਪਣਾ ਅਧਿਕਾਰ ਜਮਾ ਲਿਆ। ਫਿਰ ਜਦੋਂ ਇਹ ਚੰਦੌਸੀ ਵਲ ਵਧੇ ਤਾਂ ਸਿੱਖ ਫ਼ੌਜ ਦੀ ਆਮਦ ਸੁਣ ਉਥੋਂ ਦਾ ਮੁਖੀ ਬਾਨੋ ਖਾਂ ਦੌੜ ਗਿਆ ਅਤੇ ਉਸ ਦੇ ਸਹਿਚਾਰੀ ਛੱਤੂ ਲਾਲ ਅਤੇ ਸੋਭਾ ਰਾਮ ਵੀ ਤਿੱਤਰ ਹੋ ਗਏ। ਇਹ ਅਮੀਰਾਂ ਦਾ ਇਲਾਕਾ ਸੀ ਅਤੇ ਇਥੇ ਤਕਰੀਬਨ ਦੋ ਹਜ਼ਾਰ ਸ਼ਾਹੂਕਾਰਾਂ ਅਤੇ ਬਿਉਪਾਰੀਆਂ ਦਾ ਵੱਡਾ ਕਾਰੋਬਾਰ ਚਲਦਾ ਸੀ।ਹਮਲੇ ਦੌਰਾਨ ਸਿੰਘਾਂ ਦੇ ਹੱਥ ਵੱਡੀ ਗਿਣਤੀ ਵਿੱਚ ਧਨ ਲੱਗਿਆ।

ਇਸ ਉਪਰੰਤ ਸਿੰਧੀਆ ਦਾ ਪ੍ਰਤੀਨਿਧ ਹਰਜੀ ਅੰਬਾਜੀ ਸਮਝੌਤੇ ਲਈ ਬਘੇਲ ਸਿੰਘ ਕੋਲ ਆਇਆ ਅਤੇ ਇਹ ਗੱਲਬਾਤ ਕਈ ਦਿਨ ਚੱਲਦੀ ਰਹੀ। 30 ਮਾਰਚ 1785 ਨੂੰ ਸਿੱਖਾਂ ਅਤੇ ਮਰਹੱਟਿਆਂ ਦਰਮਿਆਨ ਇੱਕ ਸੰਧੀ ਹੋਈ ਜਿਸ ਦੇ ਸ਼ਬਦ ਸਨ, “ਦੋਹਾਂ ਧੜਿਆਂ ਵਿੱਚ ਦੋਸਤੀ ਅਤੇ ਦੁਸ਼ਮਣੀ, ਖੁਸ਼ਹਾਲੀ ਅਤੇ ਮੰਦਹਾਲੀ ਪਰਸਪਰ ਹੋਵੇਗੀ। ਆਪਸੀ ਫ਼ਰਕ ਜਾਂ ਕੋਝੀ ਹਰਕਤ ਜੇਕਰ ਕੋਈ ਦਿਲ ਵਿੱਚ ਰੱਖੇਗਾ ਜਾਂ ਸੰਧੀ ਅਨੁਸਾਰ ਕੋਈ ਖਿੜਕੇਗਾ ਤਾਂ ਰੱਬ ਉਸ ਦੀ ਗਵਾਹੀ ਭਰੇਗਾ। ਦੋਹੇ ਧਿਰਾਂ ਦੁਸ਼ਮਣ ਦੀ ਸ਼ਕਤੀ ਦਾ ਮੁਕਾਬਲਾ ਰਲ ਕੇ ਕਰਨਗੀਆਂ”।

ਜਬੀਤਾ ਖਾਂ ਦਾ ਪੁੱਤਰ ਗੁਲਾਮ ਕਾਦਰ ਖਾਂ ਰੁਹੇਲਾ 1787 ਈਸਵੀ ਵਿੱਚ ਦਿੱਲੀ ਦੇ ਬਾਦਸ਼ਾਹ ਵਿਰੁੱਧ ਵੈਰ ਭਾਵਨਾ ਰੱਖਣ ਲੱਗ ਗਿਆ। 30 ਅਗਸਤ 1787 ਨੂੰ ਉਸ ਨੇ ਬਘੇਲ ਸਿੰਘ ਨੂੰ ਪੱਤਰ ਲਿਖਿਆ ਕਿ ਤੂੰ ਗੁਲਾਮ ਕਾਦਰ ਖਾਂ ਦੇ ਇਲਾਕੇ ਨੂੰ ਆਪਣੇ ਕਬਜ਼ੇ ’ਚ ਕਰ ਲੈ। ਪਰ ਗੁਲਾਮ ਕਾਦਰ ਖਾਂ ਦੇ 5 ਸਤੰਬਰ 1787 ਵਾਲੇ ਦਿੱਲੀ ’ਤੇ ਹਮਲੇ ਦੌਰਾਨ ਬਘੇਲ ਸਿੰਘ ਨੇ ਇੱਕ ਖਤ ’ਚ ਲਿਖਿਆ ਕਿ ਮੈਂ ਕਾਦਰ ਖਾਂ ਦੀ ਸਹਾਇਤਾ ਇਸ ਲਈ ਕੀਤੀ ਹੈ ਕਿਉਂਕਿ ਸਿੰਧੀਆ ਨੇ ਸਾਡੀ ਪ੍ਰਵਾਹ ਨਹੀਂ ਕੀਤੀ ਸੀ। ਕੁਝ ਸਮੇਂ ਪਿੱਛੋਂ ਸਿੰਘਾਂ ਦੀ ਰੁਹੇਲੇ ਨਾਲ ਅਣਬਣ ਹੋ ਗਈ ਅਤੇ ਉਸ ਦੇ ਸਾਰੇ ਇਲਾਕੇ ਨੂੰ ਹਥਿਆ ਲਿਆ।

ਬੂਟੇ ਸ਼ਾਹ ਦੀ ਲਿਖਤ ਅਨੁਸਾਰ ਬਘੇਲ ਸਿੰਘ ਤਕਰੀਬਨ 12 ਸਾਲ ਪਾਣੀਪਤ ਅਤੇ ਦਿੱਲੀ ਦੇ ਇਲਾਕੇ ’ਚ ਰਿਹਾ। ਛਲੌਂਦੀ ਉਸ ਦੀ ਰਾਜਧਾਨੀ ਸੀ। ਇੱਥੇ ਉਸ ਨੇ ਬੜਾ ਹੀ ਸਾਫ਼-ਸੁਥਰਾ ਰਾਜ ਪ੍ਰਬੰਧ ਕੀਤਾ। ਜਲੰਧਰ, ਦੁਆਬ ਅਤੇ ਸ਼ਿਵਾਲਕ ਦੀਆਂ ਪਹਾੜੀਆਂ ਨੇੜੇ ਦੇ ਇਲਾਕੇ ਬਘੇਲ ਸਿੰਘ ਦੇ ਭਾਣਜੇ ਹਮੀਰ ਸਿੰਘ ਦੇ ਅਧੀਨ ਸਨ। ਹਮੀਰ ਸਿੰਘ ਦੀ ਮੌਤ ਪਿੱਛੋਂ ਬਘੇਲ ਸਿੰਘ ਜਲੰਧਰ ਆ ਗਏ। ਇਥੇ ਪਹੁੰਚ ਕੇ ਸਰਦਾਰ ਨੇ ਅਲਵਰ ਦੇ ਜ਼ਿੰਮੀਦਾਰ ਅਤੇ ਜਗਰਾਉਂ ਦੇ ਜ਼ਿੰਮੀਦਾਰ ਰਾਏ ਅਲਿਆਇਸ ਕੋਟ ਆਦਿ ਤੋਂ ਸਾਲਾਨਾ ਨਜ਼ਰਾਨਾ ਉਗਰਾਹੁਣਾ ਸ਼ੁਰੂ ਕਰ ਦਿੱਤਾ। ਹਰਿਆਣਾ ਜੋ ਅੱਜ ਕਲ੍ਹ ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਪੈਂਦਾ ਹੈ ਵਿਖੇ ਉਸ ਆਪਣਾ ਮੁੱਖ ਦਫ਼ਤਰ ਬਣਾ ਲਿਆ।

ਸਰਦਾਰ ਬਘੇਲ ਸਿੰਘ ਦੇ ਭਾਵੇਂ ਸਾਰੀਆਂ ਮਿਸਲਾਂ ਦੇ ਮੁਖੀਆਂ ਨਾਲ ਬਹੁਤ ਚੰਗੇ ਸੰਬੰਧ ਸਨ ਪਰ ਕਨ੍ਹੱਈਆ ਮਿਸਲ ਦੇ ਜੈ ਸਿੰਘ ਕਾਨ੍ਹੀ ਦਾ ਉਸ ਦੇ ਮਨ ਅੰਦਰ ਭਾਰੀ ਸਤਿਕਾਰ ਅਤੇ ਸਨੇਹ ਸੀ। ਜੈ ਸਿੰਘ ਦੀ ਮੌਤ ਉਪਰੰਤ ਕਨ੍ਹਈਆਂ ਦੀ ਬਘੇਲ ਸਿੰਘ ਨੇ ਸਿਰ ਜੋੜ ਕੇ ਮੱਦਦ ਕੀਤੀ। ਮਿਸਾਲ ਵਜੋਂ ਜਦੋਂ ਕਾਂਗੜੇ ਦਾ ਮੁਗਲ ਥਾਣੇਦਾਰ ਪ੍ਰਲੋਕ ਸੁਧਾਰ ਗਿਆ ਤਾਂ ਕਾਂਗੜੇ ਦੇ ਕਿਲ੍ਹੇ ’ਤੇ ਸਹਿਜ ਰਾਮ ਹਜਾਰੀ ਅਤੇ ਜਮਾਂਦਾਰ ਜ਼ੋਰਾਵਰ ਸਿੰਘ ਕਨ੍ਹੱਈਆ ਕਾਬਜ ਹੋ ਗਏ। ਸੰਸਾਰ ਚੰਦ ਕਟੋਚਿਆ ਨੇ ਜੈ ਸਿੰਘ ਕਨ੍ਹੱਈਆ ਕੋਲ ਇਹ ਖ਼ਬਰ ਪਹੁੰਚਾਈ ਅਤੇ ਇਨ੍ਹਾਂ ਨੂੰ ਕਿਲ੍ਹੇ ’ਚੋਂ ਕੱਢਣ ਲਈ ਆਪਣੀ ਅਸਮਰੱਥਾ ਪ੍ਰਗਟਾਈ ਤਾਂ ਜੈ ਸਿੰਘ ਨੇ ਇਸ ਕੰਮ ਲਈ ਬਘੇਲ ਸਿੰਘ ਨੂੰ ਆਖਿਆ। ਉਸ ਸਮੇਂ ਬਘੇਲ ਸਿੰਘ ਅਤੇ ਜੈ ਸਿੰਘ ਦੇ ਪੁੱਤਰ ਗੁਰਬਖਸ਼ ਸਿੰਘ ਨੇ ਸੰਸਾਰ ਚੰਦ ਦੀ ਸਹਾਇਤਾ ਕੀਤੀ। ਬਘੇਲ ਸਿੰਘ ਇਤਨਾ ਚੇਤੰਨ ਅਤੇ ਨੀਤੀਵਾਨ ਸੀ ਕਿ ਉਸ ਨੇ ਕਿਲ੍ਹੇ ਦੇ ਨਵੇਂ ਰਖਵਾਲਿਆਂ ਨੂੰ ਮਿਲ ਕੇ ਸੁਝਾ ਦਿੱਤਾ ਕਿ ਤੁਸੀਂ ਸੰਸਾਰ ਚੰਦ ਤੋਂ ਆਪਣੇ ਨਿਰਬਾਹ ਲਈ ਭੱਤਾ ਲੈ ਲਉ ਅਤੇ ਕਿਲ੍ਹਾ ਖਾਲੀ ਕਰ ਦਿਉ। ਸਹਿਜ ਰਾਮ ਹਜਾਰੀ ਅਤੇ ਜਮਾਂਦਾਰ ਜ਼ੋਰਾਵਰ ਸਿੰਘ ਨੇ ਲਿਖਤੀ ਰੂਪ ’ਚ ਇਹ ਗੱਲ ਸਵੀਕਾਰ ਕਰ ਕਿਲ੍ਹਾ ਖਾਲੀ ਕਰ ਦਿੱਤਾ। ਪਰ ਇਸ ਉਪਰੰਤ ਬਘੇਲ ਸਿੰਘ ਅਤੇ ਗੁਰਬਖਸ਼ ਸਿੰਘ ਨੇ ਕਿਲ੍ਹਾ ਆਪਣੇ ਅਧੀਨ ਕਰ ਲਿਆ। ਸੰਸਾਰ ਚੰਦ ਨੂੰ ਪਰੇ ਕਰ ਕਾਂਗੜੇ ਦਾ ਕਿਲ੍ਹਾ ਕਨ੍ਹੱਈਆ ਮਿਸਲ ਨੂੰ ਸੌਂਪ ਦਿੱਤਾ। ਅਲੀ-ਉਦ-ਈਨ ਮੁਫ਼ਤੀ ਅਨੁਸਾਰ ਸਰਦਾਰ ਬਘੇਲ ਸਿੰਘ ਨੇ ਕਿਲ੍ਹੇ ’ਚੋਂ ਮਿਲੇ ਧਨ ਮਾਲ ਦਾ ਕੁਝ ਹਿੱਸਾ ਵੀ ਨਾ ਮੰਗਿਆ। ਇਹ ਕਨ੍ਹੱਈਆ ਪ੍ਰਤੀ ਉਸ ਦੀ ਨੇੜਤਾ ਅਤੇ ਖੁਲ੍ਹਦਿਲੀ ਦਾ ਸਬੂਤ ਸੀ। ਇੱਕ ਵਾਰ ਜਦੋਂ ਫ਼ਤਹਿ ਸਿੰਘ ਪੁੱਤਰ ਮਹਿਤਾਬ ਸਿੰਘ ਨੇ ਗੁਲਾਬ ਸਿੰਘ ਭੰਗੀ ਦਾ ਸਾਥ ਲੈ ਕੇ ਜੈਮਲ ਸਿੰਘ ਪੁੱਤਰ ਹਕੀਕਤ ਸਿੰਘ ਕਨ੍ਹੱਈਆ ਨੂੰ ਕੈਦੀ ਬਣਾ ਲਿਆ ਸੀ ਤਾਂ ਬਘੇਲ ਸਿੰਘ ਨੇ ਇਸ ਦਾ ਡਟ ਕੇ ਵਿਰੋਧ ਕੀਤਾ ਅਤੇ ਜੈਮਲ ਸਿੰਘ ਨੂੰ ਰਿਹਾ ਕਰ ਕੇ ਹੀ ਦਮ ਲਿਆ।

ਸੋਹਨ ਲਾਲ ਸੂਰੀ ਨੇ 1885 ਈਸਵੀ ਨੂੰ ਲਿਖੀ ਪੁਸਤਕ, ‘ਉਮਦਤ-ਉਤ-ਤਵਾਰੀਖ’, ਲਾਹੌਰ ਦੇ ਪੰਨਾ 23 ’ਤੇ ਵਰਨਣ ਕੀਤਾ ਹੈ ਕਿ ਜੈ ਸਿੰਘ ਕਨ੍ਹੱਈਆ ਨੇ ਬਘੇਲ ਸਿੰਘ ਦੀ ਮੱਦਦ ਨਾਲ ਜੱਸਾ ਸਿੰਘ ਰਾਮਗੜ੍ਹੀਆ ਨੂੰ ਉਸ ਦੇ ਇਲਾਕੇ ’ਚੋਂ ਧਕੇਲ ਦਿੱਤਾ। ਇਸ ਬਦਲੇ ਕਨ੍ਹੱਈਆ ਨੇ ਕ੍ਰੋੜ ਸਿੰਘੀਆਂ ਦੇ ਮੁਖੀ ਨੂੰ ਬਣਦਾ ਹਿੱਸਾ ਵੀ ਦਿੱਤਾ।ਸੰਨ 1784 ਦੀ ਦੀਵਾਲੀ ਨੂੰ ਦੋਵੇਂ ਸਰਦਾਰ ਅੰਮ੍ਰਿਤਸਰ ਇਕੱਠੇ ਹੋਏ। ਇਸੇ ਤਰ੍ਹਾਂ 1794 ਈਸਵੀ ਨੂੰ ਰਾਣੀ ਸਦਾ ਕੌਰ ਕਨ੍ਹੱਈਆ ਨੇ ਜੱਸਾ ਸਿੰਘ ਰਾਮਗੜ੍ਹੀਏ ਨੂੰ ਮੈਨੀ ਕਿਲ੍ਹੇ ਵਿੱਚ ਘੇਰਾ ਪਾਇਆ ਜੋ ਬਿਆਸ ਦਰਿਆ ’ਤੇ ਸਥਿੱਤ ਸੀ ਤਾਂ ਬਘੇਲ ਸਿੰਘ ਨੇ ਰਾਣੀ ਦਾ ਪੱਖ ਪੂਰਿਆ। ਸੋ:

ਬਘੇਲ ਸਿੰਘ ਸੀ ਸਾਹਸੀ ਸੂਰਾ। ਸਿੱਖ ਕੌਮ ਦਾ ਸੀ ਅਦੁੱਤੀ ਨੂਰਾ।
ਸਿਰੜ ਦਾ ਪੱਕਾ ਬਚਨਾ ਦਾ ਪੂਰਾ। ਲੱਗਣ ਬੱਦਲ ਗਰਜਣ ਜਦ ਮਾਰੇ ਘੂਰਾ।

## ਰਾਜਨੀਤੀ ਵਿੱਚ ਨਿਪੁੰਨਤਾ

ਸਰਦਾਰ ਬਘੇਲ ਸਿੰਘ ਬੜਾ ਹੀ ਚਤਰ, ਨੀਤੀਵਾਨ੍ਹੂੰ ਅਤੇ ਕੂਟਨੀਤੀ ਦਾ ਵੀ ਮਾਹਿਰ ਸੀ। ਜਦੋਂ ਇਹ ਪਾਣੀਪਤ ਆ ਕੇ ਰਹਿਣ ਲੱਗਾ ਤਾਂ ਇਸ ਨੇ ਸੁੱਖੂ ਸਿੰਘ ਪੋਹਲੀ ਨੂੰ ਰੋਹਤਕ, ਜੀਂਦ ਅਤੇ ਗੋਹਾਣਾ ਦੇ ਇਲਾਕਿਆਂ ਦਾ ਮੁਖੀ ਬਣਾ ਦਿੱਤਾ। ਇਹ ਪਿੰਡ ਰਾਏ (ਜੋ ਕਸੂਰ ਦੇ ਸ਼ਹਿਰ ਵਿੱਚ ਪੈਂਦਾ ਸੀ) ਅਫ਼ਗਾਨ ਤੋਂ ਆਇਆ ਸੀ। ਇਸ ਨੇ ਭਾਈ ਬਘੇਲ ਸਿੰਘ ਦੀ ਪ੍ਰੇਰਣਾ ਨਾਲ਼ ਅੰਮ੍ਰਿਤ ਛਕ ਲਿਆ ਅਤੇ ਭਾਈ ਸਾਹਿਬ ਦਾ ਗੜਵਈ ਵੀ ਰਿਹਾ। ਇਹ ਕ੍ਰੋੜ ਸਿੰਘੀਆ ਮਿਸਲ ’ਚ ਰਹਿ ਕੇ ਚੰਗਾ ਘੋੜ-ਸਵਾਰ ਬਣ ਗਿਆ ਸੀ ਅਤੇ ਬਘੇਲ ਸਿੰਘ ਸਰਦਾਰ ਦਾ ਨਾਮਵਰ ਸ਼ਰਧਾਲੂ ਬਣ ਗਿਆ ਸੀ।

ਰੋਹਤਕ ਆਦਿ ਇਲਾਕੇ ਦੀ ਵਾਗਡੋਰ ਸੰਭਾਲਣ ਮਗਰੋਂ ਇਸ ਦੇ ਦਿਮਾਗ ਵਿੱਚ ਆਜ਼ਾਦ ਹਸਤੀ ਦੇ ਤੌਰ ’ਤੇ ਵਿਚਰਨ ਦਾ ਫ਼ਤੂਰ ਵਸ ਗਿਆ। ਇੱਕ ਵਾਰ ਭਾਈ ਬਘੇਲ ਸਿੰਘ ਨੇ ਇਸ ਨੂੰ ਆ ਕੇ ਮਿਲਣ ਲਈ ਸੁਨੇਹਾ ਭੇਜਿਆ ਪਰ ਇਹ ਗੁਮਾਨ ਵਿੱਚ ਆਉਣ ਕਰ ਕੇ ਮਿਲਣ ਨਾ ਆਇਆ ਅਤੇ ਬਾਗੀ ਸੁਰ ਵੀ ਆਲਾਪਣ ਲੱਗਾ। ਇਸ ਦੇ ਮਨ ਵਿੱਚ ਸੀ ਕਿ ਬਘੇਲ ਸਿੰਘ ਤਾਂ ਹੁਣ ਬੁੱਢਾ ਹੋ ਗਿਆ ਹੈ ਮੇਰਾ ਕੁਝ ਨਹੀਂ ਬਿਗਾੜ ਸਕਦਾ। ਉਸ ਸਮੇਂ ਸਰਦਾਰ ਨੇ ਆਪਣੀ ਤਜਰਬੇਕਾਰ ਸਿਆਣਪ ਵਰਤੀ ਅਤੇ ਪਰੇਮ ਭਰੇ ਲਫ਼ਜਾਂ ’ਚ ਜ਼ਰੂਰ ਮਿਲਣ ਲਈ ਦੁਬਾਰਾ ਲਿਖ ਭੇਜਿਆ। ਜਦੋਂ ਸੁੱਖੂ ਸਿੰਘ ਬਘੇਲ ਸਿੰਘ ਨੂੰ ਆ ਕੇ ਮਿਲਿਆ ਤਾਂ ਉਸ ਨੇ ਇਸ ਨੂੰ ਤਕੜੀ ਡਾਂਟ ਪਾਈ ਅਤੇ ਸਲਾਖਾਂ ’ਚ ਬੰਦ ਕਰ ਦਿੱਤਾ। ਛੇਵੇਂ ਕੁ ਦਿਨ ਬਾਹਰ ਕੱਢ ਉਸ ਨੂੰ ਆਖਿਆ, “ਤੇਰੇ ਕੋਲ ਜੋ ਹੈ ਸਭ ਜਬਤ, ਜਾਹ ਜਿੱਥੇ ਜਾਣਾ”। ਤਦ ਸੁੱਖੂ ਸਿੰਘ ਨੇ ਹੱਥ ਜੋੜ ਅਰਜ਼ ਕੀਤੀ ਕਿ ਮੈਨੂੰ ਬਖ਼ਸ਼ ਦਿਓ, ਅੱਗੇ ਵਾਸਤੇ ਮੈਂ ਐਸੀ ਗਲਤੀ ਨਹੀਂ ਕਰਾਂਗਾ। ਬੂਟੇ ਸ਼ਾਹ ਆਪਣੀ ਪੁੱਸਤਕ ਦੇ ਪੰਨਾ 221 ’ਤੇ ਲਿਖਦਾ ਹੈ ਕਿ ਬਘੇਲ ਸਿੰਘ ਨੇ ਉਸ ਨੂੰ ਕੇਵਲ ਬਖ਼ਸ਼ਿਆ ਹੀ ਨਹੀਂ ਸੀ ਸਗੋਂ ਇੱਕ ਕੀਮਤੀ ਦੁਸ਼ਾਲਾ ਅਤੇ ਘੋੜਾ ਦੇ ਕੇ ਇਲਾਕੇ ਦਾ ਫਿਰ ਮਾਲਕ ਥਾਪ ਦਿੱਤਾ। ਇਹ ਘਟਨਾ ਸਰਦਾਰ ਦੀ ਦਰਿਆਦਿਲੀ ਦਾ ਪ੍ਰਗਟਾਵਾ ਕਰਦੀ ਹੈ।

## ਬਘੇਲ ਸਿੰਘ ਦਾ ਅੰਤ

ਸਰਦਾਰ ਬਘੇਲ ਸਿੰਘ ਗੁਰੂ ਦਾ ਲਾਲ ਅਤੇ ਸਿੱਖ ਕੌਮ ਦਾ ਪਾਲ, ਸਾਰਾ ਜੀਵਨ ਬੇਹਾਲੋ-ਬੇਹਾਲ ਅਤੇ ਨਿਹਾਲੋ-ਨਿਹਾਲ ਹੋ ਅੰਤ ਨੂੰ ਹਰਿਆਣਾ (ਜਿਲ੍ਹਾ ਹੁਸ਼ਿਆਰਪੁਰ) ਵਿੱਚ ਬਿਕ੍ਰਮੀ 1859 ਸੰਨ 1802 ਨੂੰ ਸੋਹਨ ਲਾਲ ਸੂਰੀ ਦੀ ਲ਼ਿਖਤ ਅਨੁਸਾਰ ਸੰਸਾਰ ਤੋਂ ਕੂਚ ਕਰ ਗਿਆ। ਖੁਸ਼ਵਕਤ ਰਾਏ ਆਪਣੀ ਕਿਰਤ ‘ਕਿਤਾਬੇ ਤਵਾਰੀਖੇ ਪੰਜਾਬ’ ਵਿੱਚ ਲਿਖਦੇ ਹਨ ਕਿ ਸਰਦਾਰ ਬਘੇਲ ਸਿੰਘ ਦੀਆਂ ਦੋ ਸਰਦਾਰਨੀਆਂ (ਰਾਮ ਕੌਰ ਅਤੇ ਰਾਜ ਕੌਰ ) ਸਨ ਪਰ ਦੋਹਾਂ ਦੇ ਕੋਈ ਔਲਾਦ ਨਹੀਂ ਸੀ। ਸਰਦਾਰ ਨੇ ਤਕਰੀਬਨ

60 ਸਾਲ ਆਪਣੇ ਇਲਾਕਿਆਂ ’ਤੇ ਰਾਜ ਕੀਤਾ। ਇਸ ਅਲਬੇਲੇ, ਦਲੇਰ, ਬੇਖੌਫ਼ ਅਤੇ ਧਰਮੀ ਯੋਧੇ ਦੇ ਸੰਸਾਰ ਤੋਂ ਜਾਣ ਨਾਲ਼ ਕੌਮ ਅੰਦਰ ਵੱਡਾ ਖਲਾਅ ਪੈਦਾ ਹੋ ਗਿਆ।

ਸਰਦਾਰ ਦੀ ਮੌਤ ਦਾ ਅਫ਼ਸੋਸ ਕਰਨ ਸੁੱਖੂ ਸਿੰਘ ਹਰਿਆਣੇ ਆਇਆ। ਬਘੇਲ ਸਿੰਘ ਦੇ ਸਭ ਮਿਸਲਦਾਰਾਂ ਅਤੇ ਤਾਬੇਦਾਰਾਂ ਨੇ ਸੁੱਖੂ ਸਿੰਘ ਨੂੰ ਕ੍ਰੋੜ ਸਿੰਘੀਆ ਮਿਸਲ ਦਾ ਮੁਖੀ ਮੰਨ ਲਿਆ ਪਰ ਬਘੇਲ ਸਿੰਘ ਦੀਆਂ ਸਰਦਾਰਨੀਆਂ ਨੇ ਇਸ ਨੂੰ ਮੁਖੀ ਮੰਨਣ ਲਈ ਹਾਮੀ ਨਾ ਭਰੀ। ਕਾਰਨ ਇਹ ਸੀ ਕਿ ਬਘੇਲ ਸਿੰਘ ਦੇ ਪਰਮ ਮਿੱਤਰ ਗੁਰਬਖਸ਼ ਸਿੰਘ ਦੇ ਪੁੱਤਰ ਜੋਧ ਸਿੰਘ ਨੇ ਆਪਣੇ ਆਪ ਨੂੰ ਕ੍ਰੋੜ ਸਿੰਘੀਆ ਮਿਸਲ ਦਾ ਵਾਰਸ ਹੋਣ ਦਾ ਐਲਾਨ ਕਰ ਦਿੱਤਾ ਸੀ। ਸਰਦਾਰ ਜੋਧ ਸਿੰਘ ਕਲਸੀਆਂ ਪੁੱਤਰ ਸਰਦਾਰ ਗੁਰਬਖਸ਼ ਸਿੰਘ ਕਲਸੀਆਂ ਬੰਸ ਦਾ ਮੋਢੀ ਸੀ ਨੇ ਭਾਈ ਬਘੇਲ ਸਿੰਘ ਦੀ ਕਈ ਯੁੱਧਾਂ ਵਿੱਚ ਮੱਦਦ ਕੀਤੀ ਸੀ।

ਕੁਝ ਸਮਾਂ ਉਪਰੰਤ ਸੁੱਖੂ ਸਿੰਘ ਵੱਡੀ ਸਰਦਾਰਨੀ ਰਾਮ ਕੌਰ ਦਾ ਸਾਥ ਦੇਣ ਲੱਗ ਗਿਆ ਪਰ ਮਿਸਲਦਾਰ ਛੋਟੀ ਸਰਦਾਰਨੀ ਰਾਜ ਕੌਰ ਨਾਲ਼ ਰਲ਼ ਗਏ। ਇਸ ਦੁਫ਼ਾੜ ਕਾਰਨ ਕ੍ਰੋੜ ਸਿੰਘੀਆ ਮਿਸਲ ਦਾ ਭਾਰੀ ਨੁਕਸਾਨ ਹੋਇਆ। ਕਈ ਮਿਸਲਦਾਰਾਂ ਨੇ ਆਪਣੀ  ਆਜ਼ਾਦ ਹਸਤੀ ਧਾਰਨ ਕਰ ਲਈ। ਸੁੱਖੂ ਸਿੰਘ ਤਲਵਣ ਦੇ ਕਿਲ੍ਹੇ ਵਿੱਚ ਜਾ ਵੜਿਆ। ਮਹਿਮੂਦ ਖਾਂ ਵੀ ਵਿਰੋਧੀ ਹੋ ਗਿਆ ਅਤੇ ਉਸ ਨੇ ਤਾਰਾ ਸਿੰਘ ਗੈਬਾ ਦੇ ਹੱਥ ਨਾਲ ਹੱਥ ਮਿਲਾਇਆ। ਆਖੀਰ ਬੂਟੇ ਸ਼ਾਹ ਅਨੁਸਾਰ ਮਿਸਲ ਦਾ ਸਾਰਾ ਇਲਾਕਾ ਜੋ ਸਤਲੁਜ ਤੋਂ ਪਰੇ ਦਾ ਸੀ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਅਧੀਨ ਕਰ ਲਿਆ। ਵੱਡੀ ਸਰਦਾਰਨੀ ਪਾਸ ਹਰਿਆਣੇ ਦਾ ਇਲਾਕਾ ਸੀ ਜਿਸ ਦੀ ਸਾਲਾਨਾ ਆਮਦਨ ਦੋ ਲੱਖ ਰੁਪਏ ਦੇ ਕਰੀਬ ਸੀ ਅਤੇ ਛੋਟੀ ਛੰਦੌਲੀ ਦੀ ਮਾਲਕ ਸੀ ਅਤੇ ਇਸ ਦੀ ਆਮਦਨ ਤਿੰਨ ਲੱਖ ਸੀ ਪਰ ਇਨ੍ਹਾਂ ਦੀ ਮੌਤ ਉਪਰੰਤ ਛੋਟੀ ਸਰਦਾਰਨੀ ਦੇ ਇਲਾਕੇ ’ਤੇ ਅੰਗਰੇਜ਼ ਕਾਬਜ਼ ਹੋ ਗਏ।

ਸਿੱਖੀ ਸਿਦਕ ਵਾਲ਼ੇ ਜਰਨੈਲ ਅਤੇ ਨਾਇਕ ਨੇ ਗੁਰੂ ਆਸਰੇ ਬਹੁਤਾ ਜੀਵਨ ਤਲਵਾਰਾਂ ਦੀਆਂ ਧਾਰਾਂ ਹੇਠ ਬਿਤਾਇਆ। ਮੁਗਲਾਂ, ਮਰਹੱਟਿਆਂ ਅਤੇ ਰੁਹੇਲਿਆਂ ਨਾਲ਼ ਸਖਤ ਟੱਕਰ ਲਈ। ਸਾਰੀ ਜ਼ਿੰਦਗੀ ਕਿਸੇ ਦੀ ਟੈਂ ਨਹੀਂ ਮੰਨੀ। ਸਭ ਤੋਂ ਵੱਡਾ ਉਪਕਾਰ ਜੋ ਕੀਤਾ ਉਹ ਸੀ ਦਿੱਲੀ ਵਿੱਚ ਗੁਰਦਆਰਾ ਸਾਹਿਬਾਨ ਬਣਾਉਣੇ। ਦਿੱਲੀ ਫ਼ਤਹਿ ਕਰ ਕੇ, ਲਾਲ ਕਿਲ੍ਹੇ ’ਤੇ ਕੇਸਰੀ ਨਿਸ਼ਾਨ ਝੁਲਾ ਜਦੋਂ ਗੁਰਦਆਰਿਆਂ ਦੀ ਸੇਵਾ ਕਰਾਉਣ ਉਪਰੰਤ ਪੰਜਾਬ ਆਉਣ ਤੋਂ ਪਹਿਲਾਂ ਬਾਦਸ਼ਾਹ ਸ਼ਾਹ ਆਲਮ ਦੇ ਦਰਬਾਰ ਵਿੱਚ ਬਾਦਸ਼ਾਹ ਨੂੰ ਬਿਨਾਂ ਸੀਸ ਝੁਕਾਏ, ਸ਼ਸ਼ਤਰਧਾਰੀ ਹੋ ਅਤੇ ਹਾਥੀ ’ਤੇ ਬੈਠ ਕੇ ਮੁਲਾਕਾਤ ਲਈ ਪਹੁੰਚੇ। ਦਰਬਾਰ ਵਿੱਚ ਪਹੁੰਚ ਕੇ ‘ਵਾਹਿਗੁਰੂ ਜੀ ਕਾ ਖਾਲਸਾ ਅਤੇ ਵਾਹਿਗੁਰੂ ਜੀ ਕੀ ਫ਼ਤਹਿ’ ਬੁਲਾਈ ਅਤੇ ‘ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ’ ਦੇ

ਜੈਕਾਰੇ ਗਜਾਏ'। ਇਹ ਗੱਲ ਭਾਈ ਬਘੇਲ ਸਿੰਘ ਦੇ ਸਿਦਕ, ਜ਼ਮੀਰ ਅਤੇ ਸਿੱਖ ਕੌਮ ਦੇ ਨਾਇਕ ਹੋਣ ਨੂੰ ਚਾਰ ਚੰਦ ਲਾਉਂਦੀ ਹੈ। ਇਸ ਕਰ ਕੇ ਲਿਖਣਾ ਬਣਦਾ ਹੈ:

ਵਾਹ ਸਰਦਾਰ ਬਘੇਲ ਸਿੰਘ, ਸਿੰਘਾਂ ਦਾ ਸਰਦਾਰ।
ਉਹ ਗੱਜਿਆ ਦਿੱਲੀ ਜਾ ਕੇ, ਮੁਗਲਾਂ ਦੇ ਦਰਬਾਰ।
ਉਸ ਘੇਰ ਲਈ ਦਿੱਲੀ ਜ਼ੋਰ ਨਾਲ, ਤੇ ਮਾਰੀ ਜਾ ਲਲਕਾਰ।
ਨਿਕਲੋ ਮੁਗਲੋ ਲਾਲ ਕਿਲ੍ਹੇ 'ਚੋਂ, ਹੁਣ ਇਹ ਸਾਡਾ ਦਰਬਾਰ।
ਸਿੰਘ ਝਪਟੇ ਬਿਜਲੀ ਵਾਂਗਰਾਂ, ਮੁਗਲ ਕੱਢ 'ਤੇ ਬਾਹਰਬਾਰ।
ਉਥੇ ਝੰਡੇ ਕੇਸਰੀ ਝੁਲਾ ਦਿੱਤੇ, ਕਹਿ ਕੇ ਬੋਲੇ ਸੋ ਨਿਹਾਲ।
ਇੰਞ ਮਾਰੀ ਦਿੱਲੀ ਸਿੰਘ ਬਘੇਲ ਨੇ, ਓਟ ਤੱਕ ਉਸ ਕਰਤਾਰ।

ਪ੍ਰੋਫ਼ੈਸਰ ਸਵਰਨਜੀਤ ਸਿੰਘ ਦੇ ਇਹ ਸ਼ਬਦ ਹਨ ਕਿ ਅਗਰ ਦਲ ਖ਼ਾਲਸਾ ਤੇ ਬਾਕੀ ਮਿਸਲਾਂ ਦੇ ਸਰਦਾਰ, ਸਰਦਾਰ ਬਘੇਲ ਸਿੰਘ ਦਾ ਸਾਥ ਦਿੰਦੇ ਤਾਂ ਸਿੱਖ ਸਾਰੇ ਭਾਰਤ ਵਿੱਚ ਰਾਜ ਕਰ ਸਕਦੇ ਸਨ। ਰੁਹੇਲੇ ਸਿੱਖਾਂ ਦੇ ਸਾਥੀ ਬਣ ਗਏ ਸਨ, ਅੰਗਰੇਜ਼ ਦੂਰ ਬੈਠੇ ਸਨ, ਮੁਗਲ ਕਮਜ਼ੋਰ ਹੋ ਚੁੱਕੇ ਸਨ ਤੇ ਮਰਹੱਟੇ ਉੱਠਣ ਯੋਗੇ ਨਹੀਂ ਸਨ ਪਰ ਸਰਦਾਰਾਂ ਦੀ ਆਪਸੀ ਈਰਖਾ ਤੇ ਪਟਿਆਲ਼ੇ ਦੇ ਰਾਜੇ ਅਮਰ ਸਿੰਘ ਦੀ ਦੁਸ਼ਮਣੀ ਨੇ ਸਰਦਾਰ ਬਘੇਲ ਸਿੰਘ ਹੁਰਾਂ ਦਾ ਖ਼ਾਲਸਾ ਰਾਜ ਸਥਾਪਤ ਕਰਨ ਦਾ ਸੁਪਨਾ ਪੂਰਾ ਨਾ ਹੋਣ ਦਿੱਤਾ ਤੇ ਆਖਰ ਇਸ ਸੁਪਨੇ ਨੂੰ ਮਨ ਵਿੱਚ ਹੀ ਲੈ ਕੇ 1802 ਈਸਵੀ ਵਿੱਚ ਗੁਰੂ-ਚਰਨਾਂ ਵਿੱਚ ਜਾ ਵਿਰਾਜੇ।

ਸੋ ਦਿੱਲੀ ਫ਼ਤਹਿ ਕਾਰਨ ਵਾਲ਼ੇ ਇਸ ਮਹਾਨ ਨਾਇਕ ਨੂੰ ਵਾਰ ਵਾਰ ਪ੍ਰਣਾਮ ਜਿਸ ਨੇ ਜ਼ਾਲਮ ਅਤੇ ਜ਼ੁਲਮ ਨਾਲ਼ ਦੋ ਹੱਥ ਕਰ ਕੇ ਕੌਮ ਦੀਆਂ ਸਦੀਆਂ ਦੀ ਗੁਲਾਮੀ ਤੇ ਪਰਾਧੀਨਤਾ ਦੀਆਂ ਜੰਜ਼ੀਰਾਂ ਤੋੜ ਕੇ ਪਾਸ਼-ਪਾਸ਼ ਕਰ ਦਿੱਤੀਆਂ। ਡਾਕਟਰ ਇਕਬਾਲ ਦੇ ਬੋਲ ਹਨ:

ਯਕੀਂ ਮੇਂਹਕਮ, ਅਮਲ ਪੈਹਮ, ਮੁਹੱਬਤ ਫ਼ਾਤਿਹੋ ਆਲਮ।
ਜਹਾਦਿ-ਜ਼ਿੰਦਗਾਨੀ ਮੇਂ ਹੈਂ ਯਿਹ ਮਰਦੋਂ ਕੀ ਸ਼ਮਸ਼ੀਰੇ।

ਅਤੇ

ਗੁਲਾਮੀ ਮੇਂ ਨਾ ਕਾਮ ਆਤੀ ਹੈਂ ਸ਼ਮਸ਼ੀਰੇ ਨਾ ਤਦਬੀਰੇਂ।
ਜੇ ਹੋ ਜ਼ੌਕਿ-ਯਕੀਂ ਪੈਦਾ ਤੋ ਕੱਟ ਜਾਤੀ ਹੈਂ ਜੰਜ਼ੀਰੇਂ।

# ਅਧਿਆਇ 2

## ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਪਿੱਛੋਂ ਸਿੰਘਾਂ 'ਤੇ ਦੁਖਾਂਤ ਦਾ ਕਹਿਰ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨੂਰ-ਏ-ਇਲਾਹੀ ਕ੍ਰਿਪਾ ਦ੍ਰਿਸ਼ਟੀ ਸਦਕਾ, ਅੰਮ੍ਰਿਤ ਦਾ ਜਾਮ ਪੀ ਕੇ ਲਛਮਣ ਦਾਸ ਵੈਰਾਗੀ ਸਾਧੂ, ਬੰਦਾ ਸਿੰਘ ਬਹਾਦਰ ਦਾ ਖਿਤਾਬ ਹਾਸਲ ਕਰ ਗਿਆ। ਗੁਰੂ ਸਾਹਿਬ ਦਾ ਹੁਕਮ ਮੰਨ ਇਹ ਪੰਜ ਸਿੰਘਾਂ (ਭਾਈ ਬਿਨੋਦ ਸਿੰਘ, ਭਾਈ ਕਾਨ੍ਹ ਸਿੰਘ, ਭਾਈ ਦਯਾ ਸਿੰਘ, ਭਾਈ ਬਾਜ ਸਿੰਘ ਅਤੇ ਭਾਈ ਰਾਮ ਸਿੰਘ) ਦਾ ਜਥਾ ਪੰਜ ਤੀਰਾਂ, ਇੱਕ ਨਿਸ਼ਾਨ ਸਾਹਿਬ (ਜੋ ਖ਼ਾਲਸੇ ਦੀ ਆਜ਼ਾਦ ਹਸਤੀ ਦਾ ਪ੍ਰਤੀਕ ਹੈ) ਅਤੇ ਨਗਾਰਾ (ਜੋ ਚੜ੍ਹਦੀ ਕਲਾ ਦੀ ਨਿਸ਼ਾਨੀ ਹੈ) ਹਾਸਲ ਕਰ ਕੇ ਗੁਰੂ ਜੀ ਦੇ ਬਚਨਾਂ 'ਤੇ ਫੁੱਲ ਚੜ੍ਹਾਉਣ ਲਈ ਨੰਦੇੜ ਤੋਂ ਅਕਤੂਬਰ 1708 ਨੂੰ ਛੋਟੇ ਸਾਹਿਬਜ਼ਾਦਿਆਂ (ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ) ਦੇ ਕਾਤਲਾਂ ਦਾ ਮਲੀਆਮੇਟ ਕਰਨ ਲਈ ਪੰਜਾਬ ਵੱਲ ਤੁਰਿਆ। ਸਤਿਗੁਰਾਂ ਇਸ ਨੂੰ ਪੰਥ ਦੀ ਜੱਥੇਦਾਰੀ ਸੋਂਪ ਕੇ ਇਹ ਸ਼ਬਦ ਉਚਾਰੇ:

ਬੰਦਾ ਕੀਨੋ ਸਿੱਖ ਤਬ, ਤੇਗ ਬਹਾਦਰ ਨੰਦ।
ਪਾਂਚ ਬਾਨ ਦੇ ਇਉਂ ਕਹਯੋ, ਮਾਰੋ ਜਾਇ ਸਰਹੰਦ।

(ਸਿੰਘ ਸਾਗਰ ਕ੍ਰਿਤ ਵੀਰ ਸਿੰਘ ਬਲ)

ਭਾਵ ਬੰਦੇ ਨੂੰ ਸਿੱਖ ਪੰਥ ਦਾ ਮੁਖੀਆ ਥਾਪਿਆ, ਖੁਦਮੁਖਤਿਆਰ ਨਹੀਂ। ਸਤਿਗੁਰਾਂ ਨੇ ਅਸ਼ੀਰਵਾਦ ਦੇਣ ਸਮੇਂ ਆਖਿਆ, "ਖ਼ਾਲਸੇ ਦੀ ਪੰਚਾਇਤ ਪੰਜ ਸਿੰਘ ਹਨ, ਜੇਕਰ ਤੁਹਾਨੂੰ ਕਦੇ ਦੁੱਖ ਤਕਲੀਫ਼, ਔਕੜ ਜਾਂ ਘਾਟ ਪੇਸ਼ ਆਵੇ ਤਾਂ ਇਨ੍ਹਾਂ ਤੋਂ ਅਰਦਾਸ ਕਰਾਉਣੀ"। ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚ ਦਰਜ਼ ਹੈ: 'ਪੰਜ ਸਿੰਘ ਲੈ ਕੇ ਤੂ ਸਾਥ। ਕਰੀਂ ਅਰਦਾਸ ਪੂਰੀ ਹੋਇ ਆਸ'। ਹੋਰ ਆਖਿਆ, 'ਪੰਥ ਦਾ ਵਾਸਾ ਪੰਜਾਂ ਵਿੱਚ ਹੈ ਅਤੇ ਕਦੇ ਵੀ ਪੰਜਾਂ ਦੇ ਹੁਕਮ ਦੀ ਅਦੂਲੀ ਨਹੀਂ ਕਰਨੀ। ਅਕਾਲ ਪੁਰਖ 'ਤੇ ਭਰੋਸਾ ਰੱਖਣਾ ਹਰ ਮੈਦਾਨ ਤੇਰੀ ਫ਼ਤਹਿ ਹੋਵੇਗੀ'।

ਪਾਤਸ਼ਾਹ ਨੇ ਗੁਰੂ ਕੇ ਸਿੱਖਾਂ ਨੂੰ ਬੰਦੇ ਦੀ ਹਰ ਮੱਦਦ ਲਈ ਹੁਕਮਨਾਮੇ ਲਿਖ ਭੇਜੇ। ਇਹ ਹੁਕਮਨਾਮੇ ਦੇਖ ਵੱਖੋ ਵੱਖ ਥਾਵਾਂ ਤੋਂ ਸਿੰਘ ਸੂਰਮੇ ਸ਼ਸਤਰ, ਘੋੜੇ ਤੇ ਧਨ ਆਦਿ ਲੈ ਕੇ ਧੜਾ ਧੜ ਬੰਦੇ ਬਹਾਦਰ ਨਾਲ ਆ ਰਲੇ। ਰਸਤੇ ਵਿੱਚ ਪੜਾਅ ਦੇ ਦੌਰਾਨ ਬੰਦਾ ਜਦੋਂ ਸੰਗਤਾਂ ਨੂੰ ਸਾਹਿਬਜ਼ਾਦਿਆਂ ਦੇ ਸ਼ਹੀਦ ਕਰਨ ਦੀ ਦਿਲ-ਕੰਬਾਊ ਗਾਥਾ ਆਪਣੇ ਅਣੀਆਲੇ, ਬੀਰ ਰਸੀ ਅਤੇ ਮਿੱਠੇ ਬੋਲਾਂ ਨਾਲ ਸੁਣਾਉਂਦਾ ਤੇ ਜ਼ਾਲਮਾਂ ਦੀ ਸੁਧਾਈ ਲਈ ਉਤੇਜਿਤ ਕਰਦਾ ਤਾਂ ਉਹ ਮਨ ਵਿੱਚ ਸੋਚਦੇ ਕਿ ਐਸੀ ਜ਼ਿੰਦਗੀ ਨਾਲੋਂ ਧਰਮ ਯੁੱਧ ਵਿੱਚ ਸ਼ਾਮਲ ਹੋ ਕੇ ਮਰ ਜਾਣਾ ਚੰਗਾ ਹੈ। ਸ਼ਰਧਾਵਾਨ ਸੰਗਤਾਂ ਬੰਦੇ ਅੱਗੇ

ਮੋਹਰਾਂ, ਗਹਿਣਿਆਂ, ਕੱਪੜਿਆਂ, ਅਨਾਜ ਤੇ ਸ਼ਸਤਰਾਂ ਦਾ ਢੇਰ ਲਗਾ ਦਿੰਦੀਆਂ ਸਨ।

ਆਖੀਰ ਬਾਬਾ ਬੰਦਾ ਸਿੰਘ ਬਹਾਦਰ ਸਰਹਿੰਦ ਤੋਂ 25 ਕੁ ਕਿਲੋਮੀਟਰ ਦੀ ਦੂਰੀ ’ਤੇ ਚੱਪੜ-ਚਿੜੀ, ਜਿੱਥੇ ਦਰਖਤਾਂ ਦੇ ਕਾਫ਼ੀ ਝੁੰਡ ਸਨ, ਦੇ ਅਸਥਾਨ ’ਤੇ ਦਲਾਂ ਸਮੇਤ ਪਹੁੰਚ ਗਿਆ। ਮੁਸਲਮ ਲਿਖਾਰੀ ਖਾਫੀ ਖਾਂ ਸਿੰਘਾਂ ਦੀ ਗਿਣਤੀ 40 ਹਜ਼ਾਰ ਲਿਖਦਾ ਹੈ। ਇੱਥੇ ਪਹੁੰਚ ਕੇ ਬੰਦੇ ਨੇ ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ (ਖਾਨ ਵਜੀਦੇ) ਨੂੰ ਵੰਗਾਰ ਭਰੀ ਚਿੱਠੀ ਲਿਖੀ ਕਿ ਤੂੰ ਤਿਆਰੀ ਕਰ ਲੈ ਜਿਤਨੀ ਤੇਰੇ ’ਚ ਹਿੰਮਤ ਹੈ, ਸਿੰਘ ਤੇਰੇ ’ਤੇ ਚੜ੍ਹਾਈ ਕਰ ਕੇ ਆ ਰਹੇ ਹਨ। ਕੇਵਲ ਸਿੰਘ ਨਿਰਦੋਸ਼ ਚਿੱਠੀ ਦੇ ਮੁੱਖ ਸ਼ਬਦਾਂ ਨੂੰ ਇੰਵ ਬਿਆਨ ਕਰਦਾ ਹੈ:

ਬੰਦਾ ਸਿੰਘ ਬਹਾਦਰ ਲਿਖਦਾ, ਅੱਖਾਂ ਖੋਲ੍ਹ ਕੇ ਪੜ੍ਹ ਓਏ ਖਾਨ।
ਚੜ੍ਹ ਆਏ ਨੇ ਸਿੰਘ ਸੂਰਮੇ, ਕਰ ਗੁਰੂ ਦਾ ਹੁਕਮ ਪਰਵਾਨ।
ਤੈਨੂੰ ਜਿਉਂਦੇ ਨੂੰ ਨੀ ਭੱਜਣ ਦੇਣਗੇ, ਤੇਰੇ ਪਾਪਾਂ ਦਾ ਹੁਣ ਹੋਊ ਭੁਗਤਾਨ।

ਇਤਿਹਾਸਕ ਜ਼ਿਕਰ ਹੈ ਕਿ ਇਹ ਚਿੱਠੀ ਪੜ੍ਹ ਕੇ ਵਜ਼ੀਰ ਖਾਂ ਨੇ ਬੜ੍ਹਕ ਮਾਰ ਕੇ ਆਖਿਆ, ‘ਮੈਂ ਇਸ ਬੰਦੇ ਨੂੰ ਐਸਾ ਸਬਕ ਸਿਖਾਵਾਂਗਾ ’ਤੇ ਬੁਰੀ ਮੌਤੇ ਮਾਰਾਂਗਾ, ਸਿੱਖੀ ਇਸ ਪਿੱਛੋਂ ਤਬਾਹ ਹੋ ਜਾਵੇਗੀ ਅਤੇ ਕੋਈ ਵੀ ਬੰਦਾ ਫਿਰ ਸਿੱਖ ਨਹੀਂ ਬਣੇਗਾ’।

12 ਮਈ 1710 ਨੂੰ ਚੱਪੜ-ਚਿੱੜੀ ਵਿਖੇ ਸਵੇਰੇ ਹੀ ਜੰਗ ਸ਼ੁਰੂ ਹੋ ਗਈ। ਦੋਹਾਂ ਪਾਸਿਆਂ ਦੇ ਸੂਰਮੇ ਛਾਤੀਆਂ ਤਾਣ ਕੇ ਅਤੇ ਜੋਸ਼ ਹੋਸ਼ ਨਾਲ ਇੱਕ ਦੂਜੇ ’ਤੇ ਵਾਰ ਕਰ ਰਹੇ ਸਨ। ਮੁਗਲਾਂ ਪਾਸ ਚੰਗਾ ਤੋਪਖਾਨਾਂ ਹੋਣ ਕਰ ਕੇ ਸਿੰਘਾਂ ਦਾ ਭਾਰੀ ਨੁਕਸਾਨ ਹੋ ਰਿਹਾ ਸੀ। ਗਰਮੀ ਵੀ ਕੜਾਕੇ ਦੀ ਸੀ। ਚਾਰੇ ਪਾਸੇ ਮਾਰ ਲਉ ਮਾਰ ਲਉ ਦੇ ਆਵਾਜੇ ਗੂੰਜ ਰਹੇ ਸਨ। ਪਰ ਗੁਰੂ ਦੇ ਰੰਗ ’ਚ ਰੰਗੇ ਹੋਏ ਸਿੰਘ ਨੁਕਸਾਨ ਹੋਣ ਦੇ ਬਾਵਜੂਦ ਮੁਗਲਾਂ ਦੇ ਹੱਲੇ ਰੋਕ ਰਹੇ ਸਨ। ਧਰਤੀ ਲਹੂ ਨਾਲ ਰੰਗੀ ਗਈ। ਅਹਿਵਾਬਿ-ਸਤਾਨ ਦੀ ਲਿਖਤ ਮੁਤਾਬਕ ਵਜ਼ੀਰ ਖਾਂ ਤੇਜ਼ੀ ਨਾਲ ਅੱਗੇ ਵਧਿਆ ਅਤੇ ਬਾਜ ਸਿੰਘ ਨੂੰ ਲਲਕਾਰ ਕੇ ਬੋਲਿਆ, “ਉਏ ਗੰਦੇ ਕੁੱਤੇ ਹੁਸ਼ਿਆਰ ਹੋ ਜਾ”। ਇਹ ਕਹਿੰਦਿਆਂ ਉਸ ਨੇ ਬਾਜ ਸਿੰਘ ’ਤੇ ਨੇਜੇ ਨਾਲ ਵਾਰ ਕੀਤਾ ਪਰ ਬਾਜ ਸਿੰਘ ਨੇ ਬਹੁਤ ਫੁਰਤੀ ਨਾਲ ਨੇਜਾ ਬੋਚ ਲਿਆ। ਵਜ਼ੀਰ ਖਾਂ ਨੇ ਹਾਥੀ ਦੀ ਅੰਬਾਰੀ ’ਤੇ ਬੈਠਿਆਂ ਇੱਕ ਤੀਰ ਬਾਜ ਸਿੰਘ ਵੱਲ ਖਿੱਚ ਕੇ ਮਾਰਿਆ ਜਿਹੜਾ ਉਸ ਦੀ ਬਾਂਹ ਵਿੱਚ ਲੱਗਿਆ। ਫਿਰ ਉਹ ਤਲਵਾਰ ਨਾਲ ਵਾਰ ਕਰਨ ਲਈ ਬਾਜ ਸਿੰਘ ’ਤੇ ਝਪਟਿਆ। ਬਾਜ ਸਿੰਘ ਨੇ ਲਲਕਾਰ ਕੇ ਆਖਿਆ, “ਸਿੰਘਾਂ ਦਿਆ ਵੈਰੀਆ, ਹੁਣ ਤੈਨੂੰ ਮੌਤ ਬੁਲਾ ਰਹੀ ਹੈ। ਹੁਣ ਮੈਦਾਨ-ਏ-ਜੰਗ ਵਿੱਚੋਂ ਵੈਰੀਆ ਭੱਜ ਕੇ ਨਹੀਂ ਜਾ ਸਕਦਾ”। ਇਸ ਲੜਾਈ ਦੀ ਕੁਕੜਖੋਹੀ ਦੌਰਾਨ ਕੁਦਰਤੀ ਫ਼ਤਹਿ ਸਿੰਘ ਵੀ ਉਸ ਨਾਲ ਆ ਭਿੜਿਆ। ਫ਼ਤਹਿ ਸਿੰਘ ਨੇ ਵਜ਼ੀਰ ਖਾਂ ਦੇ ਐਸੀ ਤਲਵਾਰ ਮਾਰੀ, ਜਿਹੜੀ ਉਹਦੇ ਮੋਢੇ ਨੂੰ ਚੀਰਦੀ ਹੋਈ ਕਮਰ ਤੱਕ ਜਾ ਪਹੁੰਚੀ। ਇਹ ਹਾਥੀ ਤੋਂ ਡਿਗ ਪਿਆ ਤੇ ਇਤਨੇ ਨੂੰ ਬਾਜ ਸਿੰਘ ਨੇ

ਇਸ ਦੀ ਧੌਣ ’ਤੇ ਗੋਡਾ ਰੱਖ ਕਾਬੂ ਕਰ ਲਿਆ। ਇਸ ਨੂੰ ਸਿੰਘਾਂ ਦੇ ਕਾਬੂ ਹੋਇਆ ਦੇਖ ਮੁਗਲ ਫ਼ੌਜ ਜਾਨਾਂ ਬਚਾ ਕੇ ਤਿੱਤਰ ਹੋ ਗਈ। ਮੈਦਾਨ ਸਿੰਘਾਂ ਨੇ ਫ਼ਤਹਿ ਕਰ ਵਜ਼ੀਦੇ ਨੂੰ ਦਰਖਤ ਨਾਲ ਬੰਨ੍ਹ ਕੇ ਪੁੱਠਾ ਲਟਕਾਇਆ ਅਤੇ ਹੇਠ ਅੱਗ ਬਾਲ ਕੇ ਅੱਧਾ ਪਚੱਧਾ ਸਾੜਿਆ ਅਤੇ ਫੇਰ ਬਲਦਾਂ ਪਿੱਛੇ ਬੰਨ੍ਹ ਕੇ ਘੜੀਸ ਕੇ ਮਾਰਿਆ। ਗੁਰਬਾਣੀ ਅੰਦਰ ਪਾਪੀਆਂ ਪ੍ਰਤੀ ਬਚਨ ਹਨ:

ਗਰੀਬਾ ਉਪਰਿ ਜਿ ਖਿੰਜੈ ਦਾੜੀ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥
ਪੂਰਾ ਨਿਆਉ ਕਰੇ ਕਰਤਾਰ॥ ਅਪੁਨੇ ਦਾਸ ਕਉ ਰਾਖਨਹਾਰੁ॥(੧੯੯)
ਜੇ ਕੋ ਬਹੁਤ ਕਰੇ ਅਹੰਕਾਰੁ ਓਹ ਖਿਨ ਮਹਿ ਰੁਲਤਾ ਖਾਕੂ ਨਾਲਿ॥(੫੬੫)

ਵਜ਼ੀਰ ਖਾਂ ਦਾ ਅੰਤ ਕਰ ਕੇ ਸਿੰਘਾਂ ਨੇ ਸਰਹਿੰਦ ਫ਼ਤਹਿ ਕੀਤੀ, ਸੁੱਚਾ ਨੰਦ ਵਰਗੇ ਚੰਡਾਲਾਂ, ਦਵੈਸ਼ ਭਾਵਨਾਂ ਵਾਲਿਆਂ ਅਤੇ ਸਹਿਬਜ਼ਾਦਿਆਂ ਨੂੰ ਨੀਹਾਂ ’ਚ ਚਿਣਾ ਕੇ ਸ਼ਹੀਦ ਕਰਨ ਵਾਲਿਆਂ ਦੁਸ਼ਟਾਂ ਨੂੰ ਲੱਭ ਲੱਭ ਕੇ ਮਾਰਿਆ। ਭਾਈ ਸੰਤੋਖ ਸਿੰਘ ਲਿਖਦੇ ਹਨ:

ਖੋਜ ਖੋਜ ਸੋ ਮੰਗਵਾਏ। ਹਾਥ ਪਾਵ ਕੈ ਨਾਕ ਕਟਾਏ।
ਕੇਤਿਕ ਕੇ ਕਰਿ ਕਰਿ ਮੁਖ ਕਾਰੇ। ਗਧਹਿ ਚਢਾਏ ਵਹਿਰ ਨਿਕਾਰੇ।
(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)

ਗਿਆਨੀ ਗਿਆਨ ਸਿੰਘ ਲਿਖਦੇ ਹਨ:

ਕੇਤਕ ਕੁਤਯਾਂ ਤੋਂ ਪੜਵਾਏ। ਕੇਤਕ ਧਰਤੀ ਅਧਿਕ ਗਡਾਏ।
ਬੰਦੇ ਮਾਰ ਸਰੰਦ ਕੋ ਗੁਰ ਬਚਨ ਕਮਾਏ।
ਸਾਹਿਬਜ਼ਾਦਿਓਂ ਕਾ ਲਏ ਉਨ ਬੈਰ ਮਹਾਏ।(ਪੰਥ ਪ੍ਰਕਾਸ਼)

ਇਥੇ ਇਸ ਜੰਗ ਦਾ ਹਾਲ ਕੇਵਲ ਟੂਕ ਮਾਤ੍ਰ ਹੀ ਦਿੱਤਾ ਗਿਆ ਹੈ ਕਿਉਂਕਿ ਦਾਸ ਨੇ ਪਹਿਲਾਂ ਲਿਖੀ ਪੁਸਤਕ ‘ਸਰਹਿੰਦ ਵਿਜੇਤਾ ਬਾਬਾ ਬੰਦਾ ਸਿੰਘ ਬਹਾਦਰ’ ਵਿੱਚ ਖੋਲ੍ਹ ਕੇ ਵਰਨਣ ਕੀਤਾ ਹੋਇਆ ਹੈ।

14 ਮਈ 1710 ਨੂੰ ਸਰਹਿੰਦ ਫ਼ਤਹਿ ਕਰ ਕੇ ਖ਼ਾਲਸਈ ਕੇਸਰੀ ਝੰਡੇ ਝੁਲਾ ਕੇ ਬੰਦੇ ਨੇ ‘ਖ਼ਾਲਸਾ ਰਾਜ’ ਸਥਾਪਤ ਕੀਤਾ। ਇਹ ਪੀਰੀ ਤੇ ਮੀਰੀ ’ਤੇ ਨਿਰਭਰ ਇੱਕ ਹਲੇਮੀ ਰਾਜ ਸੀ। ਹਲੇਮੀ ਰਾਜ ਦਾ ਭਾਵ ਹੈ ‘ਜਿਸ ਰਾਜ ਅੰਦਰ ਪਰਜਾ ਨੂੰ ਨਿਆਂ ਮਿਲੇ, ਉਹ ਆਜ਼ਾਦੀ ਨਾਲ ਪ੍ਰਸੰਨ ਚਿੱਤ ਹੋ ਕੇ ਵਿਚਰੇ ਅਤੇ ਪਾਪੀਆਂ ਲਈ ਕੋਈ ਥਾਂ ਨਾ ਹੋਵੇ ਅਰਥਾਤ ਹੱਕ ਸੱਚ ਤੇ ਨਿਆਂ ਉੱਤੇ ਆਧਾਰਤ ਰਾਜ। ਅਜੇਹੇ ਰਾਜ ਨੂੰ ‘ਰਾਜ ਜੋਗ’ ਵੀ ਆਖਿਆ ਜਾਂਦਾ ਹੈ ਕਿਉਂਕਿ ਐਸੇ ਰਾਜ ਅੰਦਰ ਧਰਮੀਆਂ ਲਈ ਰੱਬੀ ਸ਼ਕਤੀ ਨਾਲ ਜੁੜਨ ਦਾ ਸੰਕਲਪ ਅਤੇ ਖੁਲ੍ਹ-ਖੇਡ੍ਹ ਹੁੰਦੀ ਹੈ। ਬੰਦੇ ਦਾ ਚਲਾਇਆ ਖ਼ਾਲਸਾ ਰਾਜ ਸਾਂਝੀਵਾਲਤਾ ਤੇ ਸੁਤੰਤਰਤਾ ਦਾ ਪ੍ਰਤੀਕ ਸੀ। ਪਰ ਝੂਠਿਆਂ, ਦੈਂਤਾਂ,

ਖੂਨੀ ਤੇ ਲੁਟੇਰਿਆਂ ਨੂੰ ਇਹ ਗੱਲ ਨਹੀਂ ਸੀ ਭਾਉਂਦੀ। ਬੰਦੇ ਨੇ ਇਸ ਰਾਜ ਨੂੰ ਕਾਇਮ ਰੱਖਣ ਲਈ ਅੱਤ ਦਾ ਸੰਘਰਸ਼ ਕੀਤਾ। ਆਖੀਰ ਰੱਬੀ ਰੰਗ ਵਿੱਚ ਰੰਗਿਆ ਹੋਇਆ ਇਹ ਨਿਰਭੈ, ਨਿਰਵੈਰ ਅਤੇ ਬਿਬੇਕੀ ਯੋਧਾ ਦਸੰਬਰ 1716 ਨੂੰ ਗੁਰਦਾਸ ਨੰਗਲ ਗੜ੍ਹੀ ਅੰਦਰ ਪਏ ਅੱਠ ਮਹੀਨੇ ਦੇ ਘੇਰੇ ਉਪਰੰਤ ਤੁਰਕਾਂ ਨੇ ਕੈਦੀ ਬਣਾ ਲਿਆ। ਇਸ ਨੇ ਅਤੇ ਨਾਲ਼ ਦੇ ਤਕਰੀਬਨ 300 ਸਿੰਘਾਂ ਨੇ ਭੁੱਖ ਦੇ ਦੁੱਖੋਂ ਆਪਣੇ ਆਪ ਨੂੰ ਹਵਾਲੇ ਕੀਤਾ। ਉਪਰੰਤ ਜਰਵਾਣਿਆਂ ਨੇ ਇਨ੍ਹਾਂ ਦੇ ਮੂੰਹ ਕਾਲੇ ਕਰ ਕੇ ਸਿਰਾਂ ’ਤੇ ਬਾਂਦਰ ਟੋਪੀਆਂ ਪੁਆ ਕੇ ਹੱਥ ਪੈਰ ਬੰਨ੍ਹ ਕੇ ਦੋ ਦੋ ਨੂੰ ਊਠਾਂ, ਗਧਿਆਂ ’ਤੇ ਖੱਚਰਾਂ ’ਤੇ ਬਿਠਾ ਦਿੱਲੀ ਪਹੁੰਚਾਇਆ। ਰਸਤੇ ਵਿੱਚ ਇਨ੍ਹਾਂ ਨਾਲ ਅੱਤ ਦਾ ਘਟੀਆ ਸਲੂਕ ਕੀਤਾ ਗਿਆ। ਉਨ੍ਹਾਂ ਉਪੱਰ ਗੰਦ ਮੰਦ ਸੁੱਟਿਆ ਗਿਆ, ਗਾਲੀ-ਗਲੋਚ, ਭੱਦੇ ਠੱਠੇ-ਮਖੌਲ ਤੇ ਕਮੀਨੇ ਤਾਹਨੇ ਮਾਰੇ ਗਏ। ਦਿੱਲੀ ਵਿਖੇ ਦਰਸ਼ਕ ਸੱਯਦ ਮੁਹੰਮਦ ਆਪਣੀ ਲਿਖਤ ਤਬਸਰਤ-ਉਲ-ਨਜ਼ਰੀਨ ਵਿੱਚ ਲਿਖਦਾ ਹੈ ਕਿ ਮੈਂ ਇੱਕ ਸਿੱਖ ਤੋਂ ਇਸ਼ਾਰੇ ਨਾਲ ਪੁੱਛਿਆ ਕਿ ਤੁਸੀਂ ਇਤਨੀ ਭਾਰੀ ਗੁਸਤਾਖੀ ਤੇ ਉਪੱਦਰ ਕਿਉਂ ਕੀਤਾ? ਤਾਂ ਉਸ ਨੇ ਆਪਣੇ ਮੱਥੇ ’ਤੇ ਹੱਥ ਰੱਖ ਕੇ ਇਸ਼ਾਰੇ ਨਾਲ ਮੈਨੂੰ ਸਮਝਾ ਦਿੱਤਾ ਕਿ ਇਹ ਸਾਡੀ ਤਕਦੀਰ ਵਿੱਚ ਲਿਖਿਆ ਹੋਇਆ ਹੈ ਅਤੇ ਅਸੀਂ ਰੱਬ ਦੇ ਭਾਣੇ ਅੰਦਰ ਖੁਸ਼ ਹਾਂ। ਉਸ ਦੀ ਇਸ ਗੱਲ ਨੇ ਮੈਨੂੰ ਅਨੰਦਿਤ ਕਰ ਦਿੱਤਾ ਅਤੇ ਗਾਅ ਕੇ ਵੀ ਸੁਣਾਇਆ:

ਮਾਥੈ ਜੋ ਧੁਰਿ ਲਿਖਿਆ ਸੁ ਮੇਟਿ ਨ ਸਕੈ ਕੋਇ॥
ਨਾਨਕ ਜੋ ਲਿਖਿਆ ਸੋ ਵਰਤਦਾ ਸੋ ਬੂਝੈ ਜਿਸ ਨੋ ਨਦਰਿ ਹੋਇ॥ (੧੪੧੩)

ਫ਼ਰਖੁਸੀਅਰ ਦੇ ਹੁਕਮ ਅਨੁਸਾਰ ਸਾਰੇ ਫੜੇ ਸਿੰਘਾਂ ਨੂੰ ਕਤਲ ਕਰਨ ਦਾ ਹੁਕਮ ਹੋ ਗਿਆ। ਕੋਤਵਾਲੀ ਦੇ ਸਰਬਰਾਹ ਨੇ ਸਿੰਘਾਂ ਨੂੰ ਜਦੋਂ ਇਹ ਸ਼ਾਹੀ ਹੁਕਮ ਸੁਣਾਇਆ ਕਿ ਜਾਂ ਮੁਸਲਮਾਨ ਬਣ ਜਾਉ ਜਾਂ ਮਰਨ ਲਈ ਤਿਆਰ ਹੋ ਜਾਉ ਤਾਂ ਸਿੰਘਾਂ ਨੇ ਉੱਚੀ ਤੇ ਬੁਲੰਦ ਆਵਾਜ਼ ਵਿੱਚ ਆਖਿਆ, “ਸਾਨੂੰ ਸਿੱਖੀ ਪਿਆਰੀ ਹੈ ਅਤੇ ਮੌਤ ਦੀ ਪ੍ਰਵਾਹ ਨਹੀਂ”।

ਬਸ ਫਿਰ 5 ਮਾਰਚ 1716 ਤੋਂ ਹਰ ਰੋਜ਼ 100 ਸਿੰਘ ਕਤਲ ਕਰਨ ਲਈ ਕੋਤਵਾਲੀ ਕੋਲ ਬਾਹਰ ਲਿਜਾਇਆ ਜਾਂਦਾ ਸੀ। ਖੂੰਖਾਰ ਤੇ ਸ਼ਰਾਬ ਦੇ ਨਸ਼ੇ ’ਚ ਧੁੱਤ ਜਲਾਦ ਤਲਵਾਰਾਂ ਉਲਾਰ ਕੇ ਹਰ ਸਿੰਘ ਨੂੰ ਕੋਲ ਬਲਾਉਂਦੇ ਤੇ ਗੁਰੂ ਕੇ ਸਿੰਘ ਜੈਕਾਰੇ ਗਜਾਉਂਦੇ ਸ਼ਹੀਦੀ ਪ੍ਰਾਪਤ ਕਰਦੇ ਸਨ। ਇਹ ਕਤਲੋਗਾਰਦ 7 ਦਿਨ ਚੱਲੀ। ਮੁਸਲਮਾਨ ਲਿਖਾਰੀ ਖਾਫੀ ਖਾਂ ਦੀ ਲਿਖਤ ‘ਮੁਤਖਾਬ-ਉਲ-ਲਬਾਬ’ ਦੇ ਪੰਨਾ 76 ਅਤੇ ਅੰਗਰੇਜ਼ ਲਿਖਾਰੀ ਸੀ.ਆਰ.ਵਿਲਸਨ (C.R.Wilson) ਦੀ ਪੁਸਤਕ Early Annals of the English in Bengal ਦੇ ਪੰਨਾ 96 ਤੋਂ 98 ਤੱਕ ਇਹ ਸਾਕਾ ਦਰਜ਼ ਹੈ। ਇੱਕ ਹੋਰ ਅੰਗਰੇਜ਼ ਲ਼ਿਖਾਰੀ ਐਲਫਿਨਸਟਨ (Alfinston) ਲਿਖਦਾ ਹੈ, ‘ਉਹ ਸਾਰੇ ਸਿੱਖ ਅੱਤ ਦਰਜ਼ੇ ਦੀ ਮਜਬੂਤ ਦਿਲੀ ਨਾਲ ਮਰੇ। ਉਨ੍ਹਾਂ ਨੂੰ ਆਪਣੀਆਂ ਜਿੰਦਾਂ ਬਚਾਉਣ ਵਾਸਤੇ

ਕਈ ਤਰ੍ਹਾਂ ਦੇ ਲਾਲਚ ਦਿੱਤੇ ਗਏ ਕਿ ਧਰਮ ਤਿਆਗ ਕੇ ਜਾਨਾਂ ਬਚਾ ਲਉ ਪਰ ਸਭ ਨੇ ਐਸੇ ਲਾਲਚਾਂ ਨੂੰ ਘ੍ਰਿਣਾਂ ਦੀ ਨਜ਼ਰ ਨਾਲ਼ ਦੇਖਿਆ।ਉਹ ਕੈਸੇ ਧਰਮ ਦੇ ਪੱਕੇ ਸਨ ਕਿ 740 ਸਿੱਖ ਤਸੀਹੇ ਭੋਗ ਭੋਗ ਕੇ ਸ਼ਹੀਦ ਹੋ ਗਏ।ਇੱਥੋਂ ਤਾਈਂ ਕਿ ਰਾਹ ਵਿੱਚ ਨਵ-ਵਿਆਹੇ ਫੜ੍ਹੇ ਗਏ ਇੱਕ ਸਿੱਖ ਬੱਚੇ ਨੇ ਜਾਨ ਬਖਸ਼ੀ ਹੋ ਜਾਣ 'ਤੇ ਵੀ ਅਤੇ ਮਾਂ ਦੇ ਝੂਠ ਬੋਲਣ ਨਾਲ਼ ਕਿ ਮੇਰਾ ਬੇਟਾ ਸਿੱਖ ਨਹੀਂ ਹੈ, ਨੇ ਜਿੰਦ ਬਚਾਉਣ ਤੋਂ ਸ਼ਹੀਦ ਹੋਣਾ ਬਿਹਤਰ ਸਮਝਿਆ'।

ਸੈਰੁਲ ਮੁਤਾਖਰੀਨ ਦੇ ਸ਼ਬਦ ਹਨ:

> "ਦਰ ਕੁਸ਼ਤਾਂ ਸ਼ੁਦਨ ਯਕੇ ਬਰ ਦੀਗਰੇ ਸਬਕਤ ਮੇ ਜੁਸਤ ਵਾ ਮਿੰਨਤੇ ਜਲਾਦ ਮੇ ਨਮੂਦ ਕੇ ਅੱਵਲ ਓਰਾ ਬਿਕੁਸੇਦ"।

ਭਾਵ ਕਤਲ ਹੋਣ ਲਈ ਹਰ ਇੱਕ ਸਿੰਘ ਇੱਕ ਦੂਜੇ ਨਾਲੋਂ ਤੇਜ਼ੀ ਨਾਲ ਅੱਗੇ ਵੱਧਦਾ ਸੀ ਤੇ ਜਲਾਦ ਦੀ ਮਿੰਨਤ ਕਰਦਾ ਸੀ ਕਿ ਪਹਿਲਾਂ ਮੈਨੂੰ ਕਤਲ ਕਰੋ।

19 ਜੂਨ 1716 ਦੇ ਦਿਨ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਜਰਨੈਲਾਂ ਨੂੰ ਇੱਕ ਜਲੂਸ ਦੀ ਸ਼ਕਲ ਵਿੱਚ ਖੁਵਾਜਾ ਕੁਤਬ-ਉਦ ਦੀਨ ਬਖਤਿਆਰ ਕਾਕੀ ਦੇ ਮਕਬਰੇ, ਜੋ ਮਹਿਰੋਲੀ ਵਿਖੇ ਕੁਤਬ ਮੀਨਾਰ ਦੇ ਕੋਲ ਹੈ, ਲਿਆਂਦਾ ਗਿਆ।ਬੰਦੇ ਬਹਾਦਰ ਨੂੰ ਜੋ ਲੋਹੇ ਦੇ ਪਿੰਜਰੇ ਵਿੱਚ ਬੰਦ ਸੀ ਤੇ ਪਿੱਛੇ ਖੜ੍ਹੇ ਜਰਨੈਲਾਂ ਖਾਸ ਕਰ ਭਾਈ ਬਾਜ ਸਿੰਘ, ਭਾਈ ਫ਼ਤਹਿ ਸਿੰਘ, ਭਾਈ ਰਾਮ ਸਿੰਘ ਆਦਿ ਨੂੰ ਜਦੋਂ ਮੌਤ ਦੇ ਘਾਟ ਉਤਾਰਨ ਦਾ ਹੁਕਮ ਹੋਇਆ ਤਾਂ ਇਨ੍ਹਾਂ ਨੇ ਆਖਿਆ, "ਅਸੀਂ ਮੌਤ ਨੂੰ ਕਬੂਲਦੇ ਹਾਂ ਤੇ ਮੌਤ ਸਾਡੇ ਲਈ ਅਮਰ ਜੀਵਨ ਹੈ"।ਇਹ ਜੁਆਬ ਸੁਣਦਿਆਂ ਜਲਾਦਾਂ ਨੇ ਸਾਰਿਆਂ ਦੇ ਸੀਸ ਤਲਵਾਰਾਂ ਨਾਲ ਧੜਾਂ ਨਾਲੋਂ ਵੱਖ ਕਰ ਦਿੱਤੇ। ਇਹ ਕਤਲੋਗਾਰਦ ਬੰਦੇ ਨੂੰ ਡਰਾਉਣ ਲਈ ਕੀਤੀ ਗਈ ਸੀ।

ਫ਼ਰਖੁਸੀਅਰ ਨੇ ਬੰਦੇ ਤੋਂ ਪੁੱਛਿਆ, 'ਮੈਂ ਸੁਣਿਆਂ ਤੇਰਾ ਨਾਂ ਬੰਦਾ ਬਹਾਦਰ ਹੈ, ਹੁਣ ਦਿਖਾ ਕੋਈ ਬਹਾਦਰੀ'।ਬੰਦੇ ਨੇ ਉੱਤਰ ਦਿੱਤਾ, "ਬਾਦਸ਼ਾਹ ਜੇ ਕਰ ਅਜੇ ਤੱਕ ਮੇਰੀ ਬਹਾਦਰੀ ਦਾ ਤੈਨੂੰ ਪਤਾ ਨਹੀਂ ਲੱਗਿਆ ਤਾਂ ਅੱਜ ਜ਼ਰੂਰ ਹੀ ਲੱਗ ਜਾਵੇਗਾ"। ਬਾਦਸ਼ਾਹ ਨੇ ਅੱਗੇ ਆਖਿਆ, "ਬੰਦੇ! ਜੇ ਤੂੰ ਇਸਲਾਮ ਕਬੂਲ ਕਰ ਲਵੇਂ ਤਾਂ ਮੈਂ ਤੈਨੂੰ ਬਹੁਤ ਵੱਡਾ ਰੁਤਬਾ ਦੇ ਸਕਦਾ ਹਾਂ"। ਉਤੱਰ ਸੀ, "ਮੈਨੂੰ ਨਾ ਤਾਂ ਕਿਸੇ ਰੁਤਬੇ ਦੀ, ਪਦਾਰਥ ਦੀ, ਧਨ ਦੀ ਅਤੇ ਨਾ ਹੀ ਜਿਉਣ ਦੀ ਲੋੜ ਹੈ।ਮੈਂ ਤਾਂ ਗੁਰੂ ਦੇ ਬਚਨਾਂ ਤੇ ਪਹਿਰਾ ਦੇ ਰਿਹਾ ਹਾਂ ਅਤੇ ਮੌਤ ਕਬੂਲਣ ਲਈ ਤਿਆਰ ਹਾਂ"। ਫ਼ਰੁਖਸੀਅਰ ਗੁੱਸੇ ਵਿੱਚ ਬੋਲਿਆ, "ਹੁਣ ਦੱਸ ਤੂੰ ਕਿਹੜੀ ਮੌਤ ਮਰਨਾ ਚਾਹੁੰਦਾ ਹੈਂ? ਉੱਤਰ ਦਿੱਤਾ, "ਜਿਹੜੀ ਮੌਤ ਤੂੰ ਆਪ ਮਰਨਾ ਚਾਹੁੰਦਾ ਹੈਂ"।ਬੰਦੇ ਦਾ ਇਹ ਵਾਕ ਉਸ ਦੀ ਸ਼ਹੀਦੀ ਤੋਂ ਤਿੰਨ ਸਾਲ ਬਾਅਦ ਪੂਰਾ ਹੋਇਆ ਕਿਉਂਕਿ ਸੱਯਦ ਭਰਾਵਾਂ ਨੇ ਫ਼ਰੁਖਸੀਅਰ ਨੂੰ ਉਸ ਦੀਆਂ ਅੱਖਾਂ ਕੱਢ ਤਸੀਹੇ ਦੇ ਕੇ ਮਾਰਿਆ ਸੀ।

ਮੁਗਲਾਂ ਨੇ ਜੋ ਬਹੁਤ ਹੀ ਘਿਨਾਉਣੀ ਅਤੇ ਦਿਲ ਦਹਿਲਾਉਣ ਵਾਲੀ ਕਾਰਵਾਈ ਕੀਤੀ, ਖਾਫ਼ੀ ਖਾਂ ਅਨੁਸਾਰ ਜਲਾਦ ਨੇ ਬੰਦੇ ਦੇ 4 ਸਾਲਾ ਲੜਕੇ ਅਜੈ ਸਿੰਘ ਦਾ ਖੰਜਰ ਮਾਰ ਕੇ ਤੜਫਦਾ ਹੋਇਆ ਲਹੂ ਭਰਿਆ ਦਿਲ ਕੱਢ ਕੇ ਬੰਦੇ ਦੇ ਮੂੰਹ ਵਿੱਚ ਪਾਉਣ ਦਾ ਯਤਨ ਕੀਤਾ ਪਰ ਉਸ ਨੇ ਮੂੰਹ ਬੰਦ ਕਰ ਲਿਆ। ਫਿਰ ਵਹਿ ਰਹੇ ਖ਼ੂਨ ਦੇ ਛਿੱਟੇ ਬੰਦੇ ਦੇ ਮੂੰਹ 'ਤੇ ਮਾਰੇ ਗਏ। ਸਭ ਦੇਖਣ ਵਾਲਿਆਂ ਨੂੰ ਇਸ ਗੱਲ ਦਾ ਅਚੰਭਾ ਹੋਇਆ ਕਿ ਬੰਦਾ ਐਸੀ ਦਰਦਨਾਕ ਘਟਨਾ ਦੇਖ ਵੀ ਪੂਰਨ ਤੌਰ 'ਤੇ ਅਹਿੱਲ ਬੈਠਾ ਸੀ। ਫਿਰ ਸ਼ਾਹੀ ਉਦੇਸ਼ ਮਿਲਣ 'ਤੇ ਜਲਾਦ ਨੇ ਛੁਰੀ ਨਾਲ ਬੰਦਾ ਸਿੰਘ ਬਹਾਦਰ ਦੀਆਂ ਅੱਖਾਂ ਕੱਢੀਆਂ। ਇਸ ਦੇ ਸਰੀਰ 'ਤੇ ਲੋਹੇ ਦੇ ਸਰੀਏ ਗਰਮ ਕਰ ਕੇ ਲਾਏ, ਜੰਬੂਰਾਂ ਨਾਲ ਮਾਸ ਨੋਚਿਆ, ਫਿਰ ਹੱਥ ਪੈਰ ਕੱਟੇ ਤੇ ਆਖੀਰ ਤਲਵਾਰ ਨਾਲ ਸਰੀਰ ਦੇ ਟੋਟੇ ਕਰ ਦਿੱਤੇ। ਅੰਤ ਨੂੰ ਬੰਦੇ ਦੀ ਰੂਹ ਪਰਮ ਜੋਤ ਨਾਲ਼ ਮਿਲ ਗਈ ਅਤੇ ਵਹਿਸ਼ੀਪੁਣਾ ਖ਼ਤਮ ਹੋ ਗਿਆ। ਮੁਸਲਮਾਨ ਲਿਖਾਰੀਆਂ ਦੀਆਂ ਲਿਖਤਾਂ ਦਰਸਾਉਂਦੀਆਂ ਹਨ ਕਿ ਇਤਨੇ ਕਸ਼ਟਾਂ ਦੇ ਬਾਵਜੂਦ ਵੀ ਬੰਦਾ ਸ਼ਾਂਤ ਚਿੱਤ, ਅਹਿੱਲ, ਅਡੋਲ, ਦ੍ਰਿੜ ਅਤੇ ਕਿਸੇ ਕਿਸਮ ਦੀ ਤੜਫਨਾ ਮਹਿਸੂਸ ਨਹੀਂ ਸੀ ਕਰ ਰਿਹਾ।

ਇਹ ਅੱਤ ਭਿਆਨਕ ਤੇ ਦਿਲ ਕੰਬਾਊ ਦ੍ਰਿਸ਼ ਦੇਖਣ ਵਾਲੇ ਵੀ ਹੈਰਾਨ ਸਨ ਕਿ ਬੰਦਾ ਕੈਸੀ ਅਨੋਖੀ ਕਲਾ ਦਾ ਮਾਲਕ ਹੈ। ਐਸੀ ਮਹਾਨ ਕਰਨੀ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ਿਸ਼ ਸਦਕਾ ਹੀ ਸੀ। ਸਰਦਾਰ ਸੁਰਜੀਤ ਸਿੰਘ ਅਲਬੇਲਾ ਨੇ ਮਹਾਂ ਨਾਇਕ ਬਾਬਾ ਬੰਦਾ ਸਿੰਘ ਦੀ ਅਡੋਲਤਾ ਬਾਰੇ ਆਪਣੀ ਕਾਵਿ ਰਚਨਾ ਵਿੱਚ ਇੰਞ ਅੰਕਿਤ ਕੀਤਾ ਹੈ:

ਅੰਗ ਅੰਗ ਪਏ ਕੱਟਦੇ, ਬਣੇ ਜਲਾਦ ਚੰਡਾਲ।
ਮਾਸ ਜੰਬੂਰਾਂ ਨੋਚਦੇ, ਪਰ ਮੁਖ ਉਹਦੇ ਜਲਾਲ।
ਦੋਨੋ ਕੱਟੇ ਹੱਥ ਪੈਰ, ਮੰਗੀ ਭੀਖ ਨਾ ਖੈਰ।
ਧਰਮੋਂ ਮੂਲ ਨਾ ਡੋਲਿਆ, ਤਾਣ ਲਗਾਇਆ ਗੈਰ।
ਭਾਣਾ ਮਿੱਠਾ ਮੰਨਿਆ, ਨਾ ਕੋਈ ਬੋਲੇ ਬੋਲ।
ਫ਼ਤਹਿ ਜੈਕਾਰਾ ਛੱਡਿਆ, ਤਖ਼ਤ ਦਿੱਲੀ ਗਿਆ ਡੋਲ।
ਪਾ ਗਿਆ ਸਿੰਘ ਸ਼ਹੀਦੀਆਂ, ਕਰਜ਼ ਸਿਰੋਂ ਉਤਾਰ।
ਦੰਗ ਫ਼ਰਖੁਸੀਆਰ ਰਹਿ ਗਿਆ, ਅਸ਼ਕੇ ਕਹੇ ਪੁਕਾਰ।
ਬਾਜਾਂ ਵਾਲੇ ਤੋਂ ਮਿਲੀ, ਸਿੱਖੀ ਦੀ ਇਹ ਦਾਤ।
ਸੱਚ ਮੁੱਚ ਬਾਜਾਂ ਵਾਲੜੇ, ਕੀਤੀ ਬਖਸ਼ਿਸ਼ ਆਪ।

ਇੰਞ ਸਿੱਖ ਪੰਥ ਦਾ ਮਹਾਨ ਜਰਨੈਲ ਸਦਾ ਲਈ ਅਮਰ ਹੋ ਗਿਆ, ਜਿਵੇਂ ਗੁਰਬਾਣੀ ਦੇ ਬੋਲ ਹਨ:

ਸੂਰਜ ਕਿਰਨ ਮਿਲੇ ਜਲ ਕਾ ਜਲ ਹੂਆ ਰਾਮ॥
ਜੋਤੀ ਜੋਤ ਰਲੀ ਸਪੂਰਨ ਥੀਆ ਰਾਮ॥

# ਖ਼ਾਲਸੇ ’ਤੇ ਜ਼ੁਲਮਾਂ ਦੀ ਅੰਨ੍ਹੇਰੀ ਅਤੇ ਸ਼ਹਾਦਤਾਂ ਦਾ ਆਰੰਭ

ਸ਼ਹੀਦ ਦਾ ਡੁੱਲ੍ਹਿਆ ਖ਼ੂਨ ਕਦੇ ਅਜਾਈਂ ਨਹੀਂ ਜਾਂਦਾ। ਇਹ ਖ਼ੂਨ ਧਰਮ ਦਾ ਬੀਜ ਹੋਣ ਕਰ ਕੇ ਸੱਚ ’ਤੇ ਪਹਿਰਾ ਦੇਣ ਲਈ ਧਰਮੀ, ਸੁਕਰਮੀ ਅਤੇ ਅਣਖੀ ਯੋਧਿਆਂ ਨੂੰ ਉਤਸ਼ਾਹਤ ਕਰਦਾ ਹੈ। ਬੰਦੇ ਦੀ ਲਾਸਾਨੀ ਸ਼ਹਾਦਤ ਪਿੱਛੋਂ ਪੱਤਾ ਪੱਤਾ ਸਿੰਘਾਂ ਦਾ ਵੈਰੀ ਹੋ ਗਿਆ। ਹੋਰਾਂ ਨੇ ਤਾਂ ਸਿੰਘਾਂ ਦੇ ਵੈਰੀ ਹੋਣਾ ਸੀ, ਬਾਦਸ਼ਾਹ ਬਹਾਦਰ ਸ਼ਾਹ ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਲੀ ਦੇ ਰਾਜ ਤਖ਼ਤ ਉੱਤੇ, ਉਸ ਦੇ ਭਰਾ ਤਾਰਾ ਆਜ਼ਮ ਨੂੰ ਜੰਗ ਵਿੱਚ ਮਾਰ ਕੇ ਬਿਠਾਇਆ ਸੀ। ਉਸ ਨੇ ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਅਤੇ ਬੰਦਾ ਬਹਾਦਰ ਦੇ ਖ਼ਾਲਸਾ ਰਾਜ ਸਮੇਂ ਇਹ ਫੁਰਮਾਨ ਜਾਰੀ ਕੀਤਾ:

‘ਬਹਾਦੁਰ ਸ਼ਾਹ ਬੀਜਾਪੁਰ ਕੀ ਫਤੇ ਕਰਿ, ਨਰਬਦਾ ਆਏ, ਯੇ ਤਾਹੀਂ ਮੋ ਖਬਰ ਆਈ, ਜੋ ਸਿੰਘ ਨੀ ਲਾਹੌਰ ਮੇ ਅਮਲ ਕਰੀ, ਨਾਨਕਿ ਗੁਰੂ ਕਾ ਸਿੱਕਾ ਚਲਾਇਆ। ਅਜਮਤੇ ਨਾਨਕਿ ਗੁਰੂ ਹਮ ਜਾਹਰੋ ਹਮ ਬਾਤ ਨਸਤ। ਬਾਦਸ਼ਾਹ ਸਿਖ ਕੂੰ ਤੰਬੀਹ ਵਾਸਤੇ ਪੰਜਾਬ ਗਏ। ਸੋ ਹਜਾਰ ਸਿਖ ਮਾਰਿ ਮੁਦਾਰੇ ਚੁਣਾਯ ਦੀਏ’।

ਪਿਆਰਾ ਸਿੰਘ ਪਦਮ ਸੰਖੇਪ ਸਿੱਖ ਇਤਿਹਾਸ ਦੇ ਪੰਨਾ 61-62 ’ਤੇ ਲਿਖਦੇ ਹਨ, ਸ਼ਾਹੀ ਹੁਕਮ ਅਨੁਸਾਰ ਸਿੰਘਾਂ ਨੂੰ ਚੁਣ ਚੁਣ ਕੇ ਮਾਰਿਆ ਗਿਆ। ਇੱਕ ਹੋਰ ਫੁਰਮਾਨ ਜਾਰੀ ਕੀਤਾ ਕਿ ਤਮਾਮ ਹਿੰਦੂ ਦਾੜ੍ਹੀਆਂ ਮੁਨਵਾ ਲੈਣ ਕਿਉਂਕਿ ਉਨ੍ਹਾਂ ਅਤੇ ਸਿੱਖਾਂ ਦੇ ਦਰਮਿਆਨ ਫ਼ਰਕ ਦਾ ਪਤਾ ਨਹੀਂ ਲਗਦਾ। ਇਉਂ ਮਜ਼ਬੂਰਨ ਬਹੁਤ ਸਾਰੇ ਹਿੰਦੂਆਂ ਨੂੰ ਆਪਣੀਆਂ ਦਾੜ੍ਹੀਆਂ ਕਟਾਉਣੀਆਂ ਪਈਆਂ। ਫਰਵਰੀ 1712 ਈਸਵੀ ਵਿੱਚ ਬਹਾਦਰ ਸ਼ਾਹ ਲਾਹੌਰ ਵਿਖੇ ਬਿਮਾਰ ਹੋ ਕੇ ਮਰ ਗਿਆ। ਇਸ ਪਿੱਛੋਂ ਫ਼ਰੁਖਸੀਅਰ ਦਿੱਲੀ ਦੇ ਤਖ਼ਤ ’ਤੇ ਬੈਠਾ। ਮੈਲਕਮ ਦੇ ਸ਼ਬਦ ਹਨ ਕਿ ਉਸ ਸਮੇਂ ਸਿੱਖਾਂ ਦੇ ਖ਼ੂਨੀ ਘੱਲੂਘਾਰਿਆਂ ਦਾ ਜ਼ਮਾਨਾ ਸੀ। ਇਸ ਭਿਆਨਕ ਸਮੇਂ ਸਿੱਖਾਂ ਜਿਤਨੀਆਂ ਸੱਟਾਂ ਖਾਧੀਆਂ, ਉਤਨੇ ਉਹ ਜ਼ਿਆਦਾ ਉਤਾਂਹ ਉੱਠੇ। ਪੰਜਾਬ ਦੀ ਖੇਲ੍ਹ ਭੂਮੀ ਵਿੱਚ ਬਹਾਦਰ ਸਿੰਘਾਂ ਦੀ ਕੌਮ ਉਸ ਖਿੱਦੋ ਵਾਂਙ ਸੀ ਜਿਸ ਨੂੰ ਸਭ ਪਾਸਿਉਂ ਠੁੱਡੇ ਪੈ ਰਹੇ ਹੋਣ, ਪਰ ਉਹ ਹਮੇਸ਼ਾ ਆਸਮਾਨ ਵਲ ਨੂੰ ਉਛਲਦੀ ਜਾ ਰਹੀ ਸੀ। ਅਸਲ ਵਿੱਚ ਸਿੰਘਾਂ ਦੀ ਕੁਰਬਾਨੀ ਇਸ ਖੇਲ੍ਹ ਦੀ ਗੁੱਡੀ ਚੜ੍ਹਾ ਰਹੀ ਸੀ। ਕਰਨੈਲ ਸਿੰਘ ਪੰਛੀ ਦੇ ਬੋਲ ਹਨ:

ਛੁਪਾਏ ਛੁਪ ਨਹੀਂ ਸਕਤੇ ਸ਼ਹੀਦੋਂ ਕੇ ਯਿਹ ਅਫਸਾਨੇ।
ਅਗਰ ਸੂਲੀ ਨਾ ਬੋਲੀ ਤੋ ਲਹੂ ਕੀ ਧਾਰ ਬੋਲੇਗੀ।
ਯੁਗੋਂ ਤੱਕ ਰੋਸ਼ਨੀ ਮਿਲਤੀ ਰਹੇਗੀ ਇਨ ਚਿਰਾਗੋਂ ਸੇ।
ਕਿ ਹਰ ਲੋਅ ਆਪਨੇ ਪਰਵਾਨੇ ਕੀ ਜੈ ਜੈ ਕਾਰ ਬੋਲੇਗੀ।

17 ਅਪ੍ਰੈਲ 1719 ਨੂੰ ਫ਼ਰੁਖਸੀਅਰ ਨੂੰ ਕਤਲ ਕਰ ਦਿੱਤਾ। ਇਸ ਦੀ ਥਾਂ 1719 ਤੋਂ 1748 ਤੱਕ ਮੁਹੰਮਦ ਸ਼ਾਹ ਰੰਗੀਲਾ ਦਿੱਲੀ ਦੇ ਤਖ਼ਤ ’ਤੇ ਰਿਹਾ। ਐਸ਼ ਪ੍ਰਸਤ ਹੋਣ

ਕਰ ਕੇ ਚੰਗਾ ਰਾਜ ਭਾਗ ਚਲਾਉਣ ਲਈ ਉਹ ਨਾਕਾਮਯਾਬ ਸੀ। ਇਸ ਦੀ ਕਮਜ਼ੋਰੀ ਤੱਕ ਸਮੇਂ ਦੇ ਹਾਕਮ ਆਪ ਹੁਦਰੀਆਂ ਕਰ ਰਹੇ ਸਨ। ਲਾਹੌਰ ਦਾ ਹਾਕਮ ਅਬਦੁਲ ਸਮੱਦ ਖਾਂ ਸਿੱਖਾਂ ਦੀ ਇਨਕਲਾਬੀ ਲਹਿਰ ਦਾ ਮਲੀਆਮੇਟ ਕਰਨ ’ਤੇ ਤੁਲ ਗਿਆ। ਇਸ ਦੀ ਸਖ਼ਤੀ ਕਾਰਨ ਸਿੱਖ ਤਲਵਾਰਾਂ, ਚਰਖੜੀਆਂ ਤੇ ਖੰਜਰਾਂ ਦਾ ਸ਼ਿਕਾਰ ਹੋ ਰਹੇ ਸਨ। ਭਾਈ ਕਾਨ੍ਹ ਸਿੰਘ ਜੀ ਨੇ 1720 ਈਸਵੀ ਨੂੰ ਅੰਮ੍ਰਿਤਸਰ ਦੀਵਾਲੀ ਮੌਕੇ ਸਰਬੱਤ ਖ਼ਾਲਸੇ ਦਾ ਇਕੱਠ ਕੀਤਾ। ਇਸ ਸਮੇਂ ਤੱਤ ਖਾਲਸਾ ’ਤੇ ਬੰਦਈ ਖ਼ਾਲਸਾ ਵਿੱਚ ਝਗੜਾ ਵੀ ਹੋਇਆ ਪਰ ਭਾਈ ਮਨੀ ਸਿੰਘ ਜੀ ਨੇ ਦਿਆਨਤਦਾਰੀ ਵਰਤ ਕੇ ਮੱਤ-ਭੇਦ ਦੂਰ ਕਰਵਾ ਦਿੱਤੇ।

ਅਬਦੁਲ ਸਮੱਦ ਖਾਂ ਸਿੱਖਾਂ ਦੀਆਂ ਸਰਗਰਮੀਆਂ ਦੇਖ ਦਿਲੋਂ ਸੜ-ਬਲ਼ ਰਿਹਾ ਸੀ। ਸੱਯਦ ਮੁਹੰਮਦ ਲਤੀਫ ਲਿਖਦਾ ਹੈ ਕਿ ਉਸ ਨੇ ਹੁਕਮ ਕੀਤਾ ਕਿ ਜਿੱਥੇ ਵੀ ਕੋਈ ਸਿੱਖ ਮਿਲੇ, ਮੁਕਾ ਦਿਉ। ਉਸ ਨੇ ਸਿੱਖਾਂ ਦੀ ਉੱਘ-ਸੁੱਘ ਦੇਣ ਵਾਲਿਆਂ, ਫੜ ਕੇ ਲਿਆਉਣ ਵਾਲਿਆਂ ਅਤੇ ਮਾਰਨ ਵਾਲਿਆਂ ਨੂੰ ਇਨਾਮ ਵੀ ਐਸੇ ਰੱਖੇ:

ਦੱਸੇ ਜੋ ਦਸ ਦਮੜੇ ਪਾਵੈ। ਪਾਇ ਬੀਸ ਸਿਖਰਾ ਪਕਰਾਵੈ।
ਪਾਇ ਪਚਾਸ ਲਿਆਵੈ ਜੋ ਸੀਸ। ਮਿਲੇ ਜਾਗੀਰ ਕਾਮ ਵਡ ਬੀਸ।
(ਪੰਥ ਪ੍ਰਕਾਸ਼, ਗਿਆਨੀ ਗਿਆਨ ਸਿੰਘ)

ਇਹ ਐਲਾਨ ਸੁਣ ਗਦਾਰ ਮੁਖਬਰ ਖਾਸ ਕਰ, ਛੀਨਿਆਂ ਦਾ ਚੌਧਰੀ ਕਰਮਾ, ਤਲਵੰਡੀ ਦਾ ਚੌਧਰੀ ਰਾਮਾ ਰੰਧਾਵਾ, ਜੰਡਿਆਲੇ ਦਾ ਸਰਨ ਦਾਸ ਹੁੰਦਾਲੀਆ, ਹਰਿਭਗਤ ਨਿਰੰਜਨੀਆਂ, ਆਦਿ ਲਾਲਚ ਬਸ ਇਤਨੇ ਹੋਏ ਕਿ ਸਿੱਖ ਭਰਾਵਾਂ ਦੇ ਖ਼ੂਨ ਦੀ ਹੋਲੀ ਖੇਡ ਧਨ ਅਤੇ ਜਾਗੀਰਾਂ ਪ੍ਰਾਪਤ ਕਰਨ ਲੱਗ ਪਏ।

ਸੰਨ 1726 ’ਚ ਅਬਦੁਲ ਸਮੱਧ ਖਾਂ ਮੁਲਤਾਨ ਦਾ ਸੂਬੇਦਾਰ ਅਤੇ ਇਸ ਦਾ ਪੁੱਤਰ ਜ਼ਕਰੀਆਂ ਖਾਂ (ਖਾਨ ਬਹਾਦਰ) ਲਾਹੌਰ ਦਾ ਗਵਰਨਰ ਬਣ ਗਿਆ। ਜ਼ਕਰੀਆ ਖਾਂ ਸਿੱਖਾਂ ਨੂੰ ਨਸ਼ਟ ਕਰਨ ਲਈ ਆਪਣੇ ਪਿਉ ਤੋਂ ਵੀ ਕਈ ਹੱਥ ਉਪੱਰ ਸੀ। ਇਹ ਕੱਟੜਵਾਦੀ, ਹਿੰਸਾਵਾਦੀ, ਕਰੂਰ ਅਤੇ ਖੂੰਖਾਰ ਦਿਲ ਵਾਲਾ ਸੀ। ਇਸ ਤਾਨਾਸ਼ਾਹੀ, ਹੰਕਾਰੀ ਅਤੇ ਵਿਕਾਰੀ ਨੇ ਸਿੱਖਾਂ ਦੇ ਵਿਨਾਸ਼ ਲਈ ਲੱਕ ਬੰਨ੍ਹ ਲਿਆ ਅਤੇ ਹੁਕਮ ਜਾਰੀ ਕੀਤਾ, ‘ਮੇਰੇ ਇਲਾਕੇ ਵਿੱਚ ਸਿੱਖ ਨਾ ਰਹਿਣ ਦਿੱਤੇ ਜਾਣ। ਜੇ ਕੋਈ ਸਿੱਖ ਦੀ ਦੱਸ ਪਾਵੇ, ਜਾਂ ਫੜਾਵੇ, ਤਾਂ ਮਾਰ ਖ਼ਤਮ ਕਰ ਦਿਉ। ਜੋ ਸਿੱਖਾਂ ਦੀ ਮੱਦਦ ਕਰੇਗਾ, ਉਹਨਾਂ ਨੂੰ ਆਸਰਾ ਦੇਵੇਗਾ, ਜਾਂ ਉਹਨਾਂ ਨਾਲ਼ ਸਾਕ-ਸੰਬੰਧ ਰੱਖੇਗਾ, ਉਸ ਨੂੰ ਮੌਤ ਦੀ ਸਜ਼ਾ ਦਿੱਤੀ ਜਾਵੇਗੀ ਜਾਂ ਮੁਸਲਮਾਨ ਬਣਾਇਆ ਜਾਵੇਗਾ’। ਇਹਨਾਂ ਹੁਕਮਾਂ ਤੋਂ ਇਲਾਵਾ ਸਿੱਖਾਂ ਲਈ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਇਸ਼ਨਾਨ ’ਤੇ ਵੀ ਪਾਬੰਦੀ ਲਗਾ ਦਿੱਤੀ। ਭਾਈ ਰਤਨ ਸਿੰਘ ਭੰਗੂ ‘ਪ੍ਰਾਚੀਨ ਪੰਥ ਪ੍ਰਕਾਸ਼’ ਵਿੱਚ ਲਿਖਦੇ ਹਨ:

ਜੋ ਸਿੰਘਨ ਕੋ ਕੋਊ ਲੁਕਾਵੈ।ਸੋ ਵਹਿ ਅਪਨੀ ਜਾਨ ਗੁਆਵੈ।
ਆਏ ਸਿੰਘ ਬਤਾਵੈ ਨਾਹੀਂ। ਵਹਿ ਭੀ ਅਪਨੀ ਜਿੰਦ ਗੁਆਹੀ।
ਜੋ ਸਿੰਘਨ ਕੋ ਸਾਕ ਕਰੇਵੇ। ਮੁਸਲਮਾਨ ਸੋ ਹੋਵਨ ਲੇਵੈ।
ਜੋ ਸਿੰਘਨ ਕੋ ਦੇਵੈ ਨਾਜ। ਮੁਸਲਮਾਨ ਕਰੇ ਤਿਨ ਕਾਜ।

ਐਸਾ ਫੁਰਮਾਨ ਸੁਣ ਕੇ ਅਤੇ ਲਾਲਚ ਵੱਸ ਹੋ ਸਿੰਘਾਂ ਦੀ ਭਾਲ ਵਿੱਚ ਗਸ਼ਤੀ ਸੈਨਿਕ ਦਿਨ ਰਾਤ ਤੁਰੇ ਫਿਰਦੇ ਸਨ।ਜੜੋਂ ਹੀ ਸਿੰਘਾਂ ਦਾ ਖੁਰਾ ਖੋਜ ਮਿਟਾਉਣ ਲਈ ਜ਼ਕਰੀਏ ਨੇ ਇਲਾਕੇ ਦੇ ਚੌਧਰੀਆਂ ਨੂੰ ਲਾਹੌਰ ਬੁਲਾ ਕੇ ਡਰਾਇਆ, ਧਮਕਾਇਆ ਅਤੇ ਕੰਨ ਕੀਤੇ।ਜੋ ਚੌਧਰ ਦੇ ਭੁੱਖਿਆਂ ਇਨ੍ਹਾਂ ਚੌਧਰੀਆਂ ਨੇ ਕੀਤਾ ਸੋਹਣ ਸਿੰਘ ਸੀਤਲ ਆਪਣੀ ਕਾਵਿ ਰਚਨਾ 'ਚ ਇੰਝ ਲਿਖਦੇ ਹਨ:

ਚੌਧਰੀਆਂ ਇਹ ਹੁਕਮ ਪਾ ਬਹੁ ਜ਼ੁਲਮ ਕਮਾਇਆ।
ਸਿੱਖਾਂ ਨੂੰ ਮਰਵਾਉਣ ਦਾ ਜਦ ਬੀੜਾ ਚਾਇਆ।
ਦੇਸ਼ ਛੱਡ ਕੇ ਖ਼ਾਲਸਾ ਪਰਦੇਸ ਸਿਧਾਇਆ।
'ਸੀਤਲ' ਪਈਆਂ ਔਕੜਾਂ ਕੁਛ ਅੰਤ ਨਾ ਆਇਆ।

ਪਿਆਰਾ ਸਿੰਘ ਪਦਮ, 'ਸੰਖੇਪ ਸਿੱਖ ਇਤਹਾਸ' ਦੇ ਪੰਨਾ 69-70 'ਤੇ ਅੰਕਿਤ ਕਰਦੇ ਹਨ, ਕਈ ਲੋਭੀਆਂ ਆਪਣੀਆਂ ਜ਼ਨਾਨੀਆਂ ਦੇ ਵਾਲ ਕੱਟ ਕੇ ਇਨਾਮ ਲਏ ਤੇ ਕਈਆਂ ਰਾਵੀ ਕੰਢੇ ਵਸਣ ਵਾਲੇ ਬੇਚਾਰੇ ਪਚਾਧਿਆਂ (ਪੰਜਾਬ ਦੇ ਦੱਖਣ ਪੱਛਮੀ ਇਲਾਕੇ ਨੂੰ ਪਚਾਧ ਕਹਿੰਦੇ ਸਨ ਅਤੇ ਉਥੋਂ ਦੇ ਵਸਨੀਕਾਂ ਨੂੰ ਪਚਾਧੇ) ਦੇ ਕੇਸ ਕੱਟ ਕੇ ਰੁਪਏ ਹਾਸਲ ਕੀਤੇ।.... ਸਿੰਘਾਂ ਲਈ ਸਿਰ ਲੁਕਾਉਣ ਵਾਸਤੇ ਕੋਈ ਟਿਕਾਣਾ ਵੀ ਨਹੀਂ ਸੀ, ਚੋਰੀ-ਛਪੋਰੀ ਕਦੀ ਇਥੇ, ਕਦੀ ਉਥੇ ਭੁੱਖਣ-ਭਾਣੇ ਉਹ ਦਿਨ-ਕਟੀ ਕਰਦੇ ਫਿਰਦੇ ਸਨ।ਆਪਣੀ ਛਾਤੀ 'ਤੇ ਪੱਥਰ ਰੱਖ ਕੇ ਗੁਰੂ ਆਸਰੇ ਸਵੈਮਾਨ ਅਤੇ ਅਣਖ ਦਾ ਜੀਵਨ ਜਿਉਣ ਲਈ ਘਰ ਬਾਰ ਛੱਡ ਕੇ ਇਹ ਵਿਚਾਰੇ ਜੂਝ ਰਹੇ ਸਨ। 'ਰਾਜ ਕਰੇਗਾ ਖ਼ਾਲਸਾ' ਇਨ੍ਹਾਂ ਦਾ ਜੀਵਨ ਉਦੇਸ਼ ਸੀ।ਆਪਣੇ ਹੱਕਾਂ ਦੀ ਰਾਖੀ ਲਈ ਅਤੇ ਸਮੂਹ ਪਰਜਾ ਦੇ ਕਲਿਆਣ ਅਤੇ ਇਨਸਾਫ਼ ਲਈ ਇਹ ਗੁਰੂ ਦੇ ਖ਼ਾਲਸੇ ਮੌਤ ਦੇ ਕਫ਼ਨ ਸਿਰਾਂ 'ਤੇ ਬੰਨ੍ਹੀ ਫਿਰਦੇ ਸਨ।ਬੁਲ੍ਹੇ ਸ਼ਾਹ ਉਸ ਸਮੇਂ ਦੀ ਹਾਲਤ ਦਾ ਪ੍ਰਗਟਾਵਾ ਇਸ ਤਰ੍ਹਾਂ ਕਰਦਾ ਹੈ:

ਦਰ ਖੁਲ੍ਹਾ ਹਸ਼ਰ ਅਜ਼ਾਬ ਦਾ।ਬੁਰਾ ਹਾਲ ਹੋਇਆ ਪੰਜਾਬ ਦਾ।

ਡਾਕਟਰ ਕਿਰਪਾਲ ਸਿੰਘ ਨਾਰੰਗ ਦੇ ਸ਼ਬਦ ਹਨ, 'ਸਿੰਘ ਹੋਣਾ ਮੌਤ ਲਾੜੀ ਨਾਲ ਵਿਆਹ ਕਰਨ ਦੇ ਬਰਾਬਰ ਸੀ।ਜੇ ਇੱਕ ਜ਼ਨਾਨੀ ਦੂਜੀ ਜ਼ਨਾਨੀ ਨੂੰ ਪੁੱਛਦੀ ਕਿ ਤੇਰੇ ਕਿੰਨੇ ਬੱਚੇ ਹਨ, "ਤਾਂ ਉਹ ਦਸਦੀ, ਬੱਚੇ ਤਾਂ ਚਾਰ ਹਨ, ਪਰ ਇੱਕ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ ਹੈ"। ਉਸ ਦੇ ਜਵਾਬ ਦਾ ਮਤਲਬ ਇਹ ਸੀ ਕਿ ਉਹ ਇੱਕ ਤਰ੍ਹਾਂ ਸਿੰਘ ਸਜ ਕੇ ਮੌਤ ਦੇ ਹਵਾਲੇ ਹੋ ਚੁੱਕਾ ਹੈ। ਅਸਲ ਵਿੱਚ ਲੋਭੀਆਂ, ਹੰਕਾਰੀਆਂ ਅਤੇ

ਝੂਠਿਆਂ ਨੂੰ ਸੱਚ ਚੰਗਾ ਨਹੀਂ ਲਗਦਾ, ਝੂਠ ਬਦੀ ਸੋਚਦਾ ਹੈ ਅਤੇ ਸੱਚ ਨੇਕੀ ਲੋਚਦਾ ਹੈ। ਸੰਸਾਰ ਅੰਦਰ ਮੁੱਢ ਕਦੀਮਾਂ ਤੋਂ ਹੀ ਬਦੀ ਤੇ ਨੇਕੀ 'ਚ ਭੇੜ ਜਾਰੀ ਹੈ। ਨੇਕੀ ਦਾ ਰਸਤਾ ਭਲਾਈ ਵਾਲਾ, ਡਿਗਦੇ ਨੂੰ ਸਹਾਰਾ ਦੇਣ ਵਾਲਾ, ਡੁਬਦੇ ਨੂੰ ਕਿਨਾਰਾ ਦੇਣ ਵਾਲਾ ਅਤੇ ਪਰੇਸ਼ਾਨ ਨੂੰ ਦਿਲਾਸਾ ਦੇਣ ਵਾਲਾ ਹੁੰਦਾ ਹੈ ਜਦ ਕਿ ਬਦੀ ਦੀ ਸੋਚ ਵਾਲਾ ਹਮੇਸ਼ਾ ਬੁਰਿਆਈ ਚਿਤਵਦਾ ਹੈ, ਖੜ੍ਹੇ ਨੂੰ ਸੁੱਟਣ ਦੀ ਗੱਲ ਕਰਦਾ ਹੈ ਅਤੇ ਤਰਦੇ ਨੂੰ ਡੋਬਣ ਤੱਕ ਜਾਂਦਾ ਹੈ। ਬਦੀ ਕਮਾਉਣ ਵਾਲਾ ਕਿਸੇ ਦਾ ਮਿੱਤ ਨਹੀਂ ਹੁੰਦਾ, ਕਾਦਰਯਾਰ ਦੇ ਸ਼ਬਦ ਹਨ:

ਡਾਲ ਡੰਗਣੋ ਸੱਪ ਨਹੀਂ ਮੂਲ ਜਾਂਦਾ, ਭਾਵੇਂ ਲੱਪ ਵਿੱਚ ਦੁੱਧ ਪਿਆ ਮੀਆਂ।
ਬੁਰਾ ਬਾਜ ਬੁਰਾਈ ਥੀਂ ਨਾ ਆਵੈ, ਲੱਖ ਭਲਾ ਇਸ ਨਾਲ ਕਮਾ ਮੀਆਂ।
ਪੂਛਲ ਕੁੱਤੇ ਦੀ ਕਦੇ ਨਾ ਹੋਵੇ ਸਿੱਧੀ, ਬਾਰਾਂ ਬਰਸ ਭਾਵੇਂ ਨੜੀ ਵਿੱਚ ਪਾ ਮੀਆਂ।
ਕਾਦਰਯਾਰ ਪਰਨੀਤ 'ਤੇ ਮਿਲ਼ੇ ਬਦਲਾ, ਭਾਵੇਂ ਲਵੇ ਕੋਈ ਲੱਖ ਵਾਰ ਅਜ਼ਮਾ ਮੀਆਂ।

ਭਾਈ ਤਾਰਾ ਸਿੰਘ ਵਾਂ, ਪੁੱਤਰ ਗੁਰਦਾਸ ਸਿੰਘ ਬਹੁਤ ਹੀ ਮਿੱਠ-ਬੋਲੜਾ, ਖੁਲ੍ਹ ਦਿਲਾ, ਤੀਰ-ਅੰਦਾਜ਼ੀ ਤੇ ਤਲਵਾਰਬਾਜ਼ੀ ਵਿੱਚ ਬਹੁਤ ਹੀ ਨਿਪੁੰਨ ਸੀ। ਵਾਂ ਪਿੰਡ ਵਿੱਚ ਇਸ ਦਾ ਵਾੜਾ ਸੀ ਅਤੇ ਇਹ ਹਾਕਮਾਂ ਦੇ ਸਤਾਏ ਸਿੰਘਾਂ ਦੀ ਆਰਾਮ-ਗਾਹ ਸੀ। ਸੰਨ 1726 ਵਿੱਚ ਨੌਸ਼ਹਿਰਾ ਭੜਾਣਾ ਦੇ ਚੌਧਰੀ ਸਾਹਿਬ ਰਾਏ ਨੇ ਜ਼ਕਰੀਏ ਕੋਲ ਇਸ ਦੇ ਵਾੜੇ ਦਾ ਭੇਦ ਜਾ ਖੋਲ੍ਹਿਆ। ਭੜਾਣੇ ਦੇ ਦੋ ਸਿੱਖਾਂ ਭਾਈ ਮਾਲੀ ਸਿੰਘ ਅਤੇ ਗੁਰਬਖ਼ਸ਼ ਸਿੰਘ ਨੇ ਚੌਧਰੀ ਨੂੰ ਚੁਗਲੀ ਕਰਨ 'ਤੇ ਜਦੋਂ ਵਰਜਿਆ ਤਾਂ ਇਸ ਨੇ ਅੱਗੋਂ ਆਖਿਆ, "ਤੁਹਾਡੇ ਕੇਸਾਂ ਦੇ ਰੱਸੇ ਬਣਾ ਕੇ ਮੈਂ ਆਪਣੀਆਂ ਘੋੜੀਆਂ ਬੰਨ੍ਹਾਂਗਾ"। ਇਹ ਚੌਧਰੀ ਇੱਕ ਦਿਨ ਪੱਟੀ ਦੇ ਫ਼ੌਜਦਾਰ ਜਾਫ਼ਰ ਬੇਗ ਨੂੰ 50 ਸੈਨਿਕਾਂ ਨਾਲ ਤਾਰਾ ਸਿੰਘ 'ਤੇ 'ਚੜ੍ਹਾ ਲਿਆਇਆ। ਵਾੜੇ ਦੇ ਬਾਹਰ ਸਿੰਘਾਂ ਨਾਲ ਮੁੱਠ-ਭੇੜ 'ਚ ਜਦੋਂ ਜਾਫ਼ਰ ਬੇਗ ਦਾ ਭਤੀਜਾ ਮਾਰਿਆ ਗਿਆ ਤਾਂ ਇਹ ਜਾਨ ਬਚਾ ਕੇ ਦੌੜ ਗਿਆ। ਜ਼ਕਰੀਆ ਖਾਨ ਨੇ ਇਸ ਹਾਰ ਦੀ ਖ਼ਬਰ ਸੁਣ ਕੇ ਅਗਲੇ ਦਿਨ ਮੋਮਨ ਖਾਂ ਨੂੰ 2200 ਘੋੜ ਸਵਾਰ ਦੇ ਕੇ ਤਾਰਾ ਸਿੰਘ ਦੇ ਵਾੜੇ 'ਤੇ ਚੜ੍ਹਾ ਦਿੱਤਾ। ਵਾੜੇ ਵਿੱਚ ਕੇਵਲ 18 ਸਿੰਘ ਹੀ ਸਨ। ਦੋਹਾਂ ਧਿਰਾਂ ਵਿੱਚ ਗਹਿਗੱਡ ਮੁਕਾਬਲਾ ਹੋਇਆ। ਭਾਈ ਤਾਰਾ ਸਿੰਘ ਵਾਂ ਇਸ ਮੁਕਾਬਲੇ 'ਚ ਬਾਕੀ ਸਿੰਘਾਂ ਸਮੇਤ ਸ਼ਹੀਦੀ ਪਾ ਗਏ। ਇਨ੍ਹਾਂ ਦੀ ਸ਼ਹਾਦਤ ਨੇ ਜੰਗਲਾਂ 'ਚ ਲੁਕੇ ਸਿੰਘਾਂ 'ਚ ਭਾਰੀ ਰੋਹ ਤੇ ਜੋਸ਼ ਭਰ ਦਿੱਤਾ। ਇਸ ਉਪਰੰਤ ਸਿੰਘਾਂ ਨੇ ਗੁਰੀਲਾ ਢੰਗ ਦੇ ਹਮਲੇ ਤੇਜ਼ ਕਰ ਦਿੱਤੇ ਜਿਸ ਨਾਲ਼ ਹਕੂਮਤ ਨੂੰ ਹੱਥਾਂ ਪੈਰਾਂ ਦੀ ਪੈ ਗਈ।

## ਹਕੂਮਤ ਵੱਲੋਂ ਸਿੱਖਾਂ ਨੂੰ ਨਵਾਬੀ ਦੀ ਪੇਸ਼ਕਸ਼

ਸਿੰਘਾਂ ਨੇ ਜਦੋਂ ਹਕੂਮਤ ਦੇ ਨੱਕ 'ਚ ਦਮ ਕਰ ਦਿੱਤਾ ਤਾਂ 1733 ਵਿੱਚ ਜ਼ਕਰੀਏ ਨੇ ਦਿੱਲੀ ਦੇ ਬਾਦਸ਼ਾਹ ਨੂੰ ਪੱਤਰ ਲਿਖਿਆ ਕਿ ਸਿੰਘਾਂ 'ਤੇ ਸਖਤੀ ਦੇ ਬਾਵਜੂਦ ਇਹ

ਵੱਸ 'ਚ ਨਹੀਂ ਆ ਰਹੇ। ਜੇਕਰ ਆਪਾਂ ਇਨ੍ਹਾਂ ਨਾਲ ਨਰਮੀ ਅਪਣਾ ਲਈਏ ਅਤੇ ਇਨ੍ਹਾਂ ਨੂੰ ਖਿਤਾਬੀ ਅਤੇ ਜਾਗੀਰ ਆਦਿ ਦਾ ਲਾਲਚ ਦੇ ਦੇਈਏ ਤਾਂ ਉਮੀਦ ਹੈ ਇਹ ਨੁਕਸਾਨ ਨਹੀਂ ਕਰਨਗੇ। ਦਿੱਲੀ ਤਖ਼ਤ ਵੱਲੋਂ ਹਾਂ ਹੋਣ 'ਤੇ ਜ਼ਕਰੀਏ ਨੇ ਸਰਦਾਰ ਸੁਬੇਗ ਸਿੰਘ ਨੂੰ ਆਪਣਾ ਵਕੀਲ ਥਾਪ ਖ਼ਾਲਸੇ ਕੋਲ਼ ਅੰਮ੍ਰਿਤਸਰ ਭੇਜਿਆ। ਕੁਦਰਤੀ ਵਿਸਾਖੀ ਦੇ ਤਿਉਹਾਰ 'ਤੇ ਸਰਬੱਤ ਖ਼ਾਲਸਾ ਜੁੜਿਆ ਹੋਇਆ ਸੀ। 29 ਮਾਰਚ 1733 ਨੂੰ ਸਰਕਾਰ ਵੱਲੋਂ ਨਵਾਬੀ, ਤਿੰਨ ਪਰਗਨਿਆਂ (ਦਿਆਲਪੁਰ, ਕੰਗਣਪੁਰ ਤੇ ਝਬਾਲ) ਦੀ ਜਾਗੀਰ ਜਿਸ ਦੀ ਆਮਦਨ ਇੱਕ ਲੱਖ ਰੁਪਏ ਸਾਲਾਨਾ ਸੀ ਅਤੇ ਕੀਮਤੀ ਖਿੱਲਤ (ਪੁਸ਼ਾਕ) ਖ਼ਾਲਸੇ ਦੇ ਚਰਨਾਂ 'ਚ ਰੱਖੀ। ਖ਼ਾਲਸੇ ਦੇ ਜੱਥੇਦਾਰ ਭਾਈ ਦਰਬਾਰਾ ਸਿੰਘ ਨੇ ਕਿਹਾ, "ਭਾਈ ਸੁਬੇਗ ਸਿੰਘ ਜੀ! ਖ਼ਾਲਸਾ ਕਿਸੇ ਦੀ ਦਿੱਤੀ ਹੋਈ ਨਵਾਬੀ ਕਬੂਲ ਨਹੀਂ ਕਰਦਾ। ਇਹ ਅਜੇਹੇ ਅਹੁਦੇ ਆਪਣੇ ਬਲਬੂਤੇ 'ਤੇ ਹੀ ਹਾਸਲ ਕਰਦਾ ਹੈ"। ਪਰ ਭਾਈ ਸੁਬੇਗ ਸਿੰਘ ਦੀ ਨਿਮਰਤਾ, ਮਿੱਠੇ, ਪਿਆਰੇ ਸ਼ਬਦਾਂ ਅਤੇ ਬਾਰ ਬਾਰ ਜ਼ੋਰ ਪਾਉਣ 'ਤੇ ਇਹ ਵਸਤਾਂ ਲੈਣੀਆਂ ਸਵੀਕਾਰ ਕਰ ਲਈਆਂ। ਪਹਿਲਾਂ ਸਿਰਕੱਢ ਜਥੇਦਾਰ ਦਰਬਾਰਾ ਸਿੰਘ ਨੂੰ ਨਵਾਬੀ ਲੈਣ ਲਈ ਆਖਿਆ ਪਰ ਉਨ੍ਹਾਂ ਨਾਂਹ ਕਰ ਦਿੱਤੀ। ਫਿਰ ਹੋਰਾਂ ਨੂੰ ਵੀ ਪੇਸ਼ਕਸ਼ ਕੀਤੀ ਪਰ ਸਭ ਨੇ ਜਵਾਬ ਦੇ ਦਿੱਤਾ। ਸਰਦਾਰ ਸੁਬੇਗ ਸਿੰਘ ਨੇ ਦੋਨੋਂ ਹੱਥ ਜੋੜ ਅਰਜ਼ ਕੀਤੀ ਮੇਰੀ ਗੱਲ ਮੰਨੋ ਮੇਰੇ ਦਿਲ ਵਿੱਚ ਪੰਥ ਪ੍ਰਤੀ ਅਤਿਅੰਤ ਸ਼ਰਧਾ ਹੈ, ਇਹ ਵਸਤਾਂ ਮੋੜੋ ਨਾ, ਇਹ ਜਾਗੀਰ ਗੁਰੂ ਕੇ ਲੰਗਰ ਲਈ ਪ੍ਰਵਾਨ ਕਰ ਲਵੋ। ਕਹਿੰਦੇ ਨੇ ਉਸ ਸਮੇਂ ਭਾਈ ਕਪੂਰ ਸਿੰਘ ਫ਼ੈਜ਼ਲਪੁਰੀਆ ਸੰਗਤਾਂ ਨੂੰ ਪੱਖਾ ਝੱਲ ਰਿਹਾ ਸੀ, ਤਬੇਲੇ ਵਿੱਚ ਘੋੜਿਆਂ ਦੀ ਸਾਂਭ-ਸੰਭਾਲ ਤੇ ਸਫ਼ਾਈ ਦਾ ਕੰਮ ਇਸ ਪਾਸ ਸੀ। ਇਸ ਨੂੰ ਬੁਲਾ ਕੇ ਜਦ ਨਵਾਬੀ ਲੈਣ ਲਈ ਆਖਿਆ ਤਾਂ ਉਸ ਨੇ ਕਿਹਾ, "ਭਾਈ ਦਰਬਾਰਾ ਸਿੰਘ ਜੀ, ਜੀਅ ਤਾਂ ਮੇਰਾ ਵੀ ਨਹੀਂ ਕਰਦਾ, ਪਰ ਜੇ ਖ਼ਾਲਸਾ ਹੁਕਮ ਕਰਦਾ ਹੈ ਤਾਂ ਹਾਜ਼ਰ ਹਾਂ ਪਰ ਪਹਿਲਾਂ ਪੰਜ ਸਿੰਘ ਇਨ੍ਹਾਂ ਵਸਤਾਂ ਨੂੰ ਆਪਣੇ ਚਰਨ ਲਾ ਦੇਣ"। ਭਾਵ ਸਹੀ ਮਾਨਿਆ 'ਚ ਤਾਂ ਪੰਥ ਇਸ ਨੂੰ ਠੁਕਰਾ ਰਿਹਾ ਹੈ ਪਰ ਭਾਈ ਸੁਬੇਗ ਸਿੰਘ ਗੁਰਮੁਖ ਪਿਆਰੇ ਦੇ ਸਤਿਕਾਰ ਵਜੋਂ ਕਬੂਲ ਕਰ ਰਿਹਾ ਹੈ। ਭਾਈ ਸੁਬੇਗ ਸਿੰਘ ਜੀ ਨੂੰ ਸਿੰਘਾਂ ਫਿਰ ਸੁਣਾਇਆ:

> ਹਮ ਕੋ ਸਤਿਗੁਰ ਬਚਨ ਪਾਤਸ਼ਾਹੀ। ਹਮ ਕੋ ਜਾਪਤ ਢਿਗ ਸੋਊ ਆਹੀ।.....
> ਪਾਤਿਸ਼ਾਹੀ ਛੋਡ ਕਿਮ ਲਹੈਂ ਨਵਾਬੀ, ਪਰਾਧੀਨ ਜਿੰਹ ਮਾਹਿੰ ਖਰਾਬੀ।
> (ਪ੍ਰਾਚੀਨ ਪੰਥ ਪ੍ਰਕਾਸ਼)

ਸਿੰਘ ਜਾਣਦੇ ਸਨ ਕਿ ਇਹ ਸ਼ਾਹੀ ਸੁਗਾਤਾਂ ਪਿੱਛੇ ਫਰੇਬ, ਕੂਟਲਨੀਤੀ ਅਤੇ ਧੋਖਾ ਛੁਪਿਆ ਹੋਇਆ ਹੈ। ਸਰਕਾਰ ਦੇ ਮਨ 'ਚ ਖੋਟ ਹੈ। ਉਹ ਗੁਪਤ ਤਿਆਰੀ ਕਰ ਰਹੀ ਹੈ ਕਿ ਹੁਣ ਜਦੋਂ ਸਿੰਘ ਵੱਡੀ ਗਿਣਤੀ ਵਿੱਚ ਇੱਕਠੇ ਹੋਏ ਤਾਂ ਉਨ੍ਹਾਂ ਨੂੰ ਮਾਰ ਮੁਕਾ ਦਿਆਂਗੇ। ਸਿੰਘਾਂ ਨੇ ਉਸ ਸਮੇਂ ਸ਼ਾਂਤੀ ਵਾਲੇ ਹਾਲਾਤਾਂ ਦਾ ਫਾਇਦਾ ਉਠਾ ਕੇ ਪੰਥ ਦੀ ਸ਼ਕਤੀ ਨੂੰ ਦੋ ਹਿੱਸਿਆਂ 'ਚ ਜੱਥੇਬੰਦ ਕਰ ਲਿਆ। ਮੇਲ-ਮਿਲਾਪ ਕਰ ਕੇ ਕਾਫੀ ਗਿਣਤੀ

ਵਿੱਚ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਫ਼ੌਜ ਵਿੱਚ ਭਰਤੀ ਕਰ ਲਿਆ। ਵੱਡੀ ਉਮਰ ਦੇ ਬੰਦਿਆਂ ਨੂੰ 'ਬੁੱਢਾ ਦਲ' ਅਤੇ ਨੌਜੁਆਨਾਂ ਨੂੰ 'ਤਰਨਾ ਦਲ' ਦਾ ਨਾਂ ਦਿੱਤਾ। ਇਨ੍ਹਾਂ ਦੋਹਾਂ ਦਲਾਂ ਦਾ ਮੁਖੀਆ ਨਵਾਬ ਕਪੂਰ ਸਿੰਘ ਸੀ। ਬੁੱਢਾ ਦਲ ਨੂੰ ਗੁਰਦੁਆਰਿਆਂ ਦੀ ਸੇਵਾ ਸੰਭਾਲ ਅਤੇ ਤਰਨਾ ਦਲ ਨੂੰ ਵੈਰੀ ਦੇ ਦੰਦ ਖੱਟੇ ਕਰਨ ਲਈ ਅਧਿਕਾਰ ਦਿੱਤੇ ਗਏ।

## ਮਹਾਨ ਸ਼ਹਾਦਤਾਂ

ਹਕੂਮਤ ਬੁੱਢਾ ਦਲ ਅਤੇ ਤਰਨਾ ਦਲ ਦੀ ਆਈ ਹੋਂਦ ਨੂੰ ਸਹਾਰ ਨਾ ਸਕੀ। ਇਸ ਨੇ ਅੰਦਰਖਾਤੇ ਸਿੰਘਾਂ ਨੂੰ ਨਸ਼ਟ ਕਰਨ ਦੀਆਂ ਗੋਂਦਾਂ ਗੁੰਦਣੀਆਂ ਆਰੰਭ ਕਰ ਦਿੱਤੀਆਂ। ਭਾਈ ਮਨੀ ਸਿੰਘ ਜੀ ਨੇ ਹਕੂਮਤ ਨੂੰ (ਪੰਜ ਹਜ਼ਾਰ ਰੁਪਏ ਕਈ ਇਤਿਹਾਸਕਾਰਾਂ ਨੇ ਇਸ ਨੂੰ 10 ਹਜ਼ਾਰ ਲਿਖਿਆ ਹੈ) ਦੇਣੇ ਮਨ ਕੇ 1734 ਨੂੰ ਅੰਮ੍ਰਿਤਸਰ ਵਿਖੇ ਦੀਵਾਲੀ ਪੁਰਬ ਮਨਾਉਣ ਲਈ ਆਗਿਆ ਲੈ ਲਈ। ਪਰ ਜ਼ਕਰੀਏ ਨੇ ਦਿੱਲੀ ਦਰਬਾਰ ਨਾਲ਼ ਮਿਲ ਕੇ ਇਹ ਡੂੰਘੀ ਸਾਜ਼ਸ਼ ਰਚੀ ਕਿ ਜਦੋਂ ਸਿੰਘ ਇਕੱਠੇ ਹੋਣਗੇ ਤਾਂ ਘੇਰਾ ਪਾ ਕੇ ਇਹਨਾਂ ਨੂੰ ਖ਼ਤਮ ਕੀਤਾ ਜਾਵੇ। ਭਾਈ ਮਨੀ ਸਿੰਘ ਨੂੰ ਸਾਜਸ਼ ਦਾ ਜਦੋਂ ਪਤਾ ਲੱਗਿਆ ਤਾਂ ਉਨ੍ਹਾਂ ਸੁਨੇਹੇ ਭੇਜ ਦਿੱਤੇ ਕਿ ਕੋਈ ਵੀ ਸਿੰਘ ਦੀਵਾਲੀ ਸਮੇਂ ਅੰਮ੍ਰਿਤਸਰ ਨਾ ਪਹੁੰਚੇ। ਇੰਵ ਸੰਗਤ ਨਾ ਆਉਣ 'ਤੇ ਹਰਿਮੰਦਰ ਸਾਹਿਬ ਵਿਖੇ ਦਰਸ਼ਨੀ-ਭੇਟਾ ਘੱਟ ਹੀ ਚੜ੍ਹੀ।

## ਸ਼ਹੀਦੀ ਭਾਈ ਮਨੀ ਸਿੰਘ ਜੀ

ਪਿਆਰਾ ਸਿੰਘ ਪਦਮ ਅਨੁਸਾਰ 1708 ਤੋਂ 1748 ਈਸਵੀ ਤੱਕ ਦਾ ਸਮਾਂ ਸਿੰਘਾਂ ਲਈ 'ਪਰੀਖਿਆ ਯੁੱਗ' ਸੀ। ਸਰਕਾਰ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਵਜ਼ੀਰ, ਗੁਰਬਾਣੀ ਦੇ ਗਿਆਤਾ ਅਤੇ ਸਿਰਮੌਰ ਵਿਦਵਾਨ ਭਾਈ ਮਨੀ ਸਿੰਘ ਜੋ ਤਕਰੀਬਨ 90 ਸਾਲ ਦੇ ਸਨ ਇਸ ਦੋਸ਼ ਅੰਦਰ ਕਿ ਸਰਕਾਰੀ ਜਜ਼ੀਆ ਨਹੀਂ ਅਦਾ ਕੀਤਾ ਬੰਦੀ ਬਣਾ ਲਿਆ। ਹਾਲਾਂ ਕਿ ਭਾਈ ਸਾਹਿਬ ਨੇ ਇਹ ਧਨ ਵਿਸਾਖੀ ਤੱਕ ਦੇਣ ਦਾ ਭਰੋਸਾ ਵੀ ਦੇ ਦਿੱਤਾ ਸੀ। ਪਰ ਕਾਜੀਆਂ ਮੁਲਾਣਿਆਂ ਨੇ ਜ਼ਕਰੀਏ ਦੇ ਕੰਨ ਭਰੇ ਕਿ ਮਨੀ ਸਿੰਘ ਜੋਰਾਂ 'ਤੇ ਸਿੱਖੀ ਦਾ ਪ੍ਰਚਾਰ ਕਰ ਰਿਹਾ ਹੈ। ਜੇਕਰ ਤੁਸੀਂ ਆਪਣੇ ਬੁੱਕਲ ਵਿੱਚ ਪਲ ਰਹੇ ਸੱਪ ਦੀ ਸਿਰੀ ਸਮੇਂ ਸਿਰ ਨਾ ਭੰਨੀ ਤਾਂ ਡੰਗ ਤੁਹਾਡੇ ਹੀ ਵੱਜਣਗੇ ਤੇ ਵਜ਼ੀਰੀ ਵੀ ਖੁੱਸ ਜਾਵੇਗੀ। ਖਾਨ ਨੇ ਸੀਖਾਂ ਅੰਦਰ ਬੰਦ ਕਰ ਕੇ ਭਾਈ ਸਾਹਿਬ ਅਤੇ ਉਸ ਦੇ ਸਾਥੀਆਂ ਨੂੰ ਇਸਲਾਮ ਕਬੂਲਣ ਲਈ ਆਖਿਆ। ਅੱਗੋਂ ਗੁਰੂ ਦੇ ਸਿੰਘਾਂ ਨੇ ਜਵਾਬ ਦਿੱਤਾ:

ਧਰਮ ਨਾ ਤਜੇ ਹੈਂ ਕਬੀ ਤੁਰਕ ਨਾ ਬਨੇਗੇ।
ਹਮ ਸੀਸ ਨਿਜ ਦੇ ਹੈਂ ਜੋ ਵੱਡਿਆਂ ਨੇ ਕੀਯਾ ਹੈ।

ਇਹ ਸ਼ਬਦ ਸੁਣ ਕੇ ਜਕਰੀਆ ਖਾਂ ਨੇ ਕਾਜ਼ੀ ਅਬਦੁਲ ਰਜ਼ਾਕ ਨੂੰ ਬੁਲਾਇਆ ਅਤੇ ਸਿੰਘਾਂ ਨੂੰ ਮੌਤ ਦੀ ਸਜ਼ਾ ਸੁਣਾਉਣ ਲਈ ਆਖਿਆ।ਉਹ ਲਾਲ ਕਿਤਾਬ ਚੁੱਕ ਲਿਆਇਆ ਅਤੇ ਖੋਲ੍ਹ ਕੇ ਫ਼ਤਵਾ ਇਹ ਸੁਣਾਇਆ ਕਿ ਮਨੀ ਸਿੰਘ ਦਾ ਬੰਦ ਬੰਦ ਕੱਟਿਆ ਜਾਵੇ, ਭਾਈ ਗੁਲਜ਼ਾਰ ਸਿੰਘ ਦੀ ਪੁੱਠੀ ਖੱਲ ਉਤਾਰ ਕੇ ਤੇ ਦੂਜਿਆਂ ਨੂੰ ਫ਼ਾਂਸੀ ਦੇ ਫੰਦੇ 'ਤੇ ਚਾੜ੍ਹ ਕੇ ਮਾਰਿਆ ਜਾਵੇ।ਇੰਵ ਹਾੜ ਪੰਚਮੀ ਸੰਮਤ 1791 (14 ਜੂਨ 1734) ਨੂੰ ਨਖਾਸ ਮੰਡੀ ਚੌਂਕ ਜੋ ਲਾਹੌਰ ਦੇ ਮਸਤੀ (ਮਸਜਦੀ) ਦਰਵਾਜੇ ਕੋਲ ਹੈ ਅਤੇ ਜਿਸ ਨੂੰ ਅੱਜ ਕਲ੍ਹ 'ਅਲੀ ਪਾਰਕ' ਕਹਿੰਦੇ ਹਨ ਲਾਗੇ ਭਾਈ ਸਾਹਿਬ ਸਮੇਤ ਸਾਰੇ ਸਿੰਘਾਂ ਨੂੰ ਸ਼ਹੀਦ ਕਰ ਦਿੱਤਾ। ਇਸ ਸਾਕੇ ਨੂੰ ਦਾਸ ਨੇ 'ਸ਼ਹੀਦ ਭਾਈ ਮਨੀ ਸਿੰਘ ਅਤੇ ਬੰਸ ਸ਼ਹੀਦਾਂ' ਦੀ ਪੁਸਤਕ ਵਿੱਚ ਵਿਸਥਾਰ ਨਾਲ ਅੰਕਿਤ ਕੀਤਾ ਹੈ। ਭੱਟ ਵਹੀ ਮੁਲਤਾਨ ਸਿੰਧੀ ਇਸ ਸ਼ਹਾਦਤ ਦੀ ਪੁਸ਼ਟੀ ਕਰਦੀ ਹੈ; 'ਭਾਈ ਮਨੀ ਸਿੰਘ ਦਾ ਸ਼ਾਹੀ ਹੁਕਮ ਗੈਲ ਅਸਾਢ ਸੁਦੀ ਪੰਚਮੀ ਸੰਬਤ 1791 ਕੋ ਲਾਹੌਰ ਕੇ ਮਲਹਾਣ ਛੇ ਘੜੀ ਦਿਨ ਚੜ੍ਹੇ ਬੰਦ ਬੰਦ ਕਾਟਾ। ਮੌਲਵੀ ਨੂਰ ਮੁਹੰਮਦ ਚਿਸ਼ਤੀ ਨੇ 'ਤਹਿਕੀਕਤ ਚਿਸ਼ਤੀ' ਵਿੱਚ ਸਫ਼ਾ 695 ਉੱਤੇ ਦਰਜ਼ ਕੀਤਾ ਹੈ, 'ਜਬ ਉਨੋਂ ਨੇ ਇਸਲਾਮ ਕਬੂਲ ਨਾ ਕੀਆ ਤੋ ਭਾਈ ਗੁਲਜਾਰ ਸਿੰਘ ਕਾ ਬੰਦ ਬੰਦ ਔਰ ਪੋਸਤ ਉਖਾੜਾ ਗਿਆ'।

ਸਿੱਖੀ ਦੇ ਇਨ੍ਹਾਂ ਪਰਮ ਹੰਸਾਂ, ਗੁਰਬਾਣੀ ਦੇ ਰਸੀਆਂ, ਨਾਮ ਜਸੀਆਂ ਅਤੇ ਹਰੀ ਦੇ ਪ੍ਰੇਮ ਬਸੀਆਂ ਦੇ ਮਨਾਂ ਅੰਦਰ ਗੁਰੂ ਪ੍ਰਤੀ ਅਤੇ ਧਰਮ ਖ਼ਾਤਰ ਅਸੀਮ, ਅਥਾਹ ਅਤੇ ਅਮਿੱਟ ਸ਼ਰਧਾ ਸੀ।ਐਸੀਆਂ ਵੈਰਾਗ ਮਈ ਘਟਨਾਵਾਂ ਨਾਲ ਸੱਚੇ-ਸੁੱਚੇ ਇਨਸਾਨ ਅੰਦਰ ਕੁਰਬਾਨੀ ਦਾ ਅਨੁਰਾਗ ਪੈਦਾ ਹੋ ਜਾਂਦਾ ਹੈ ਅਤੇ ਕੁਰਬਾਨੀ 'ਚੋਂ ਆਜ਼ਾਦੀ ਦਾ ਚਿਰਾਗ ਜਗ ਪੈਂਦਾ ਹੈ। ਭਾਈ ਮਨੀ ਸਿੰਘ ਜੀ ਦੀ ਅਤੇ ਹੋਰ ਸਿੰਘਾਂ ਦੀ ਇਸ ਲਾਸਾਨੀ ਸ਼ਹੀਦੀ ਨਾਲ ਸਿੰਘਾਂ ਦੇ ਹਿਰਦੇ ਵਲੂੰਧਰੇ ਗਏ ਅਤੇ ਮਨਾਂ ਵਿੱਚ ਅੱਤ ਦਾ ਰੋਹ ਭਰ ਗਿਆ।ਭਾਈ ਮਨੀ ਸਿੰਘ ਦੇ ਭਤੀਜੇ ਅੱਘੜ ਸਿੰਘ ਨੇ ਕੁਝ ਸਮੇਂ ਪਿੱਛੋਂ ਫ਼ਤਵਾ ਸੁਣਾਉਣ ਵਾਲੇ ਕਾਜ਼ੀ ਅਬਦੁਲ ਰਜ਼ਾਕ ਤੇ ਅੰਮ੍ਰਿਤਸਰ ਦੇ ਹਾਕਮ ਨਵਾਬ ਕਪੂਰ ਸਿੰਘ ਨੇ ਸਮੱਦ ਖਾਨ ਜਿਸ ਨੇ ਸਿੰਘਾਂ ਨੂੰ ਜੇਲ੍ਹ 'ਚ ਭਾਰੀ ਤਸੀਹੇ ਦਿੱਤੇ ਸਨ, ਨੂੰ ਪਕੜ ਲਿਆ ਅਤੇ ਘੋੜਿਆਂ ਪਿੱਛੇ ਬੰਨ੍ਹ ਘੜੀਸ ਕੇ ਮਾਰਿਆ। ਜ਼ਕਰੀਆ ਖਾਨ ਤਾਂ ਸਿੰਘਾਂ ਤੋਂ ਡਰਦਾ ਕਿਲ੍ਹੇ ਚੋਂ ਬਾਹਰ ਨਹੀਂ ਸੀ ਨਿਕਲਦਾ।

ਜ਼ਕਰੀਆ ਖਾਂ ਨੇ 1735 'ਚ ਜਾਗੀਰ ਜਬਤ ਕਰ ਲਈ। ਜਨਵਰੀ, 1739 ਨੂੰ ਨਾਦਰ ਸ਼ਾਹ ਨੇ ਹਿੰਦੁਸਤਾਨ 'ਤੇ ਹਮਲਾ ਕੀਤਾ। ਇਸ ਹਮਲੇ 'ਚ ਇਸ ਨੇ ਦਿੱਲੀ ਲੁੱਟੀ, 30 ਹਜ਼ਾਰ ਬੰਦੇ ਕਤਲ ਕੀਤੇ। ਸਰ ਜਾਦੂ ਨਾਥ ਸਰਕਾਰ ਲਿਖਦੇ ਹਨ ਕਿ 5 ਮਈ 1739 ਨੂੰ ਇਹ 50 ਕ੍ਰੋੜ ਨਕਦ, 50 ਕ੍ਰੋੜ ਦੇ ਸਮਾਨ ਸਮੇਤ, ਤਖ਼ਤੇ ਤਾਊਸ, 50 ਹਜ਼ਾਰ ਹਿੰਦੂ ਲੜਕੀਆਂ ਤੇ ਲੜਕੇ ਪਕੜ ਕੇ ਕੰਢੀ ਦੇ ਇਲਾਕੇ ਰਾਹੀਂ ਸਿਆਲਕੋਟ ਵਲ ਜਾ ਰਿਹਾ ਸੀ ਤਾਂ ਨਵਾਬ ਕਪੂਰ ਸਿੰਘ, ਸਰਦਾਰ ਬਘੇਲ ਸਿੰਘ ਅਤੇ ਜੱਸਾ ਸਿੰਘ ਆਹਲੂਵਾਲੀਏ ਨੇ ਇਸ ਨੂੰ ਚੰਗੇ ਹੱਥ ਦਿਖਾ ਕੇ ਖੂਬ ਲੁੱਟਿਆ ਅਤੇ ਬੰਦੀ ਲੜਕੀਆਂ

ਤੇ ਲੜਕਿਆਂ ਨੂੰ ਛੁਡਾਇਆ। ਲਾਹੌਰ ਪਹੁੰਚ ਕੇ ਇਸ ਨੇ ਜ਼ਕਰੀਏ ਤੋਂ ਪੁੱਛਿਆ ਕਿ ਇਹ ਬੰਦੇ ਕੌਣ ਹਨ? ਜਿਨ੍ਹਾਂ ਮੇਰਾ ਕਾਫ਼ਲਾ ਕੁੱਟਿਆ ਤੇ ਲੁੱਟਿਆ। ਉੱਤਰ ਵਿੱਚ ਖਾਨ ਨੇ ਕਿਹਾ, "ਸ਼ਾਹ ਜੀ! ਇਹ ਹਿੰਦੂਆਂ ਤੇ ਮੁਸਲਮਾਨਾਂ ਤੋਂ ਵੱਖਰੇ ਹਨ ਅਤੇ ਆਪਣੇ ਆਪ ਨੂੰ ਗੁਰੂ ਦੇ ਖ਼ਾਲਸੇ ਕਹਾਉਂਦੇ ਹਨ। ਅਸੀਂ ਇਨ੍ਹਾਂ ਨੂੰ ਮਾਰ ਮਾਰ ਥੱਕ ਗਏ ਹਾਂ ਪਰ ਇਹ ਕਾਬੂ ਨਹੀਂ ਆ ਰਹੇ। ਘਰ ਇਨ੍ਹਾਂ ਦੇ ਘੋੜਿਆਂ ਦੀਆਂ ਕਾਠੀਆਂ ਹਨ।" ਕੁਝ ਹੋਰ ਗੱਲਾਂ ਜੋ ਖਾਨ ਨੇ ਨਾਦਰਸ਼ਾਹ ਨੂੰ ਸਿੰਘਾਂ ਬਾਬਤ ਕਹੀਆਂ ਗਿਆਨੀ ਗਿਆਨ ਸਿੰਘ ਨੇ ਇੰਞ ਬਿਆਨ ਕੀਤੀਆਂ ਹਨ:

ਮੁਰਸ਼ਦ ਇਨ ਕਾ ਵਲੀ ਭਯੋ ਹੈ। ਇਨ ਕੋ ਆਬੇ ਹਿਯਾਤ ਦਯੋ ਹੈ।
ਕਾਣ ਨਾ ਕਹੂੰ ਕੀ ਇਹੁ ਰਾਖਤ। ਸ਼ਹਿਨਸ਼ਾਹਿ ਖੁਦ ਹੀ ਕੋ ਲਾਖਤ।
ਇੱਕ ਅਕਾਲ ਕੀ ਕਰਤ ਬੰਦਗੀ। ਸ਼ਸਤ੍ਰ ਬਿਦਯਾ ਬਹੁ ਪਸਿੰਦਗੀ।
ਦੌਲਤ ਦੁਨੀਆਂ ਇਹ ਨਾ ਚੈ ਹੈਂ। ਮਜਬ ਧਰਮ ਪਰ ਜਾਨਾਂ ਦੇ ਹੈਂ।
ਦੇਤ ਆਵਾਜਾ ਭੁਖਾ ਕੋਈ। ਆਓ ਦੇਗ ਤਿਆਰ ਗੁਰ ਹੋਈ।
ਉਸ ਸਮੇਂ ਵੈਰੀ ਕਿਉਂ ਨਾ ਆਵੈ। ਪਰਮ ਮੀਤ ਸਭ ਤਾਂਹਿ ਛਕਾਵੈ।
ਬਚੇ ਤੋ ਪੀਛੇ ਖੁਦ ਖਾ ਲੇ ਹੈਂ। ਨਹੀਂ ਤੋ ਲੰਗਰ ਮਸਤ ਬਤੈ ਹੈਂ।

ਇਹ ਸੁਣ ਨਾਦਰ ਸ਼ਾਹ ਬੋਲਿਆ:

ਮਾਰਤ ਹੋ ਤੁਮ ਆਪ ਹੀ, ਅਪਣੇ ਪੈਰ ਕੁਠਾਰ।
ਕੁਛ ਦਿਨ ਕੋ ਸਿੰਘ ਹੋਇ ਹੈਂ, ਭੂਪਤ ਮੁਲਕ ਮਝਾਰ। (ਪੰਥ ਪ੍ਰਕਾਸ਼)

## ਸ਼ਹੀਦੀ ਭਾਈ ਤਾਰੂ ਸਿੰਘ ਜੀ

ਭਾਈ ਤਾਰੂ ਸਿੰਘ ਜੀ ਨਿਵਾਸੀ ਪਿੰਡ ਪੂਹਲਾ, ਪਰਗਣਾ ਅੰਮ੍ਰਿਤਸਰ ਪੂਰਨ ਬਿਬੇਕੀ ਗੁਰਸਿੱਖ ਸੀ। ਛੋਟੀ ਉਮਰ 'ਚ ਪਿਤਾ ਦੇ ਚੜ੍ਹਾਈ ਕਰਨ ਕਰ ਕੇ ਮਾਂ ਨੇ ਬੜੇ ਲਾਡਾਂ, ਚਾਵਾਂ ਤੇ ਮਲਾਰਾਂ ਨਾਲ਼ ਪਾਲ਼ਿਆ, ਗੁਰਮਤਿ ਦੀ ਗੁੜ੍ਹਤੀ ਦਿੱਤੀ ਅਤੇ ਸੇਵਾ ਸਿਮਰਨ ਦਾ ਵੱਲ ਸਿਖਾਇਆ। ਜੱਦੀ ਪੁਸ਼ਤੀ ਪਰਵਾਰ ਖੇਤੀ ਕਰਦਾ ਸੀ। ਘਰ ਦੇ ਦਾਣੇ ਹੋਣ ਕਰ ਕੇ ਆਏ-ਗਏ ਗੁਰੂ ਕੇ ਸਿੰਘਾਂ ਲਈ ਲੰਗਰ ਦੀ ਸੇਵਾ ਕਰਨ ਦਾ ਮਨ ਵਿੱਚ ਚਾਅ ਸੀ। ਹਠੀ, ਜਤੀ, ਤਪੀ, ਰਹਿਤਵਾਨ ਪੂਰਾ ਅਤੇ ਗੁਰੂ ਦਾ ਨੂਰਾ ਹੋਣ ਕਰ ਕੇ ਇਸ ਸੂਰੇ ਦੀ ਇਲਾਕੇ ਵਿੱਚ ਬਹੁਤ ਪ੍ਰਸੰਸਾ ਹੋ ਰਹੀ ਸੀ। ਪਰ ਦੂਜੇ ਪਾਸੇ ਮੁਖਬਰ, ਸਰਕਾਰੀ ਚਮਚੇ ਅਤੇ ਅਕ੍ਰਿਤਘਣ ਇਹ ਸੋਭਾ ਜਰ ਨਹੀਂ ਸੀ ਰਹੇ। ਇਲਾਕੇ ਦੇ ਮੰਨੇ-ਪ੍ਰਮੰਨੇ ਸਿੱਖਾਂ ਦੇ ਦੁਸ਼ਮਣ ਚੌਧਰੀ ਹਰਭਗਤ ਨਿਰੰਜਨੀਆਂ ਨੇ ਜ਼ਕਰੀਆ ਖਾਨ ਕੋਲ਼ ਜਾ ਕੇ ਕੰਨ ਭਰੇ ਕਿ ਤਾਰੂ ਸਿੰਘ ਪੂਹਲੇ ਪਿੰਡ ਵਾਲਾ ਸਿੰਘਾਂ ਨੂੰ ਪਾਲ ਹੀ ਨਹੀਂ ਰਿਹਾ ਸਗੋਂ ਤੁਹਾਡੇ ਵਿਰੁੱਧ ਜ਼ਹਾਦ ਲਈ ਉਕਸਾ ਰਿਹਾ ਹੈ। ਇਹ ਸ਼ਾਹੀ ਮਹਿਲਾਂ ਵਿੱਚ ਰਹਿਣ ਵਾਲ਼ੇ ਅਤੇ ਵੱਡੇ ਅਹੁਦੇ ਦੇ ਨਸ਼ੇ ਵਿੱਚ ਮਸਤ ਲੋਕ ਆਮ ਕਰ ਕੇ ਕੰਨਾਂ ਦੇ ਕੱਚੇ

ਹੁੰਦੇ ਹਨ, ਜਿਸ ਕਾਰਨ ਸੱਚੇ-ਸੁੱਚੇ ਇਨਸਾਨਾਂ ਉਪੱਰ ਕੋਈ  ਨਾ ਕੋਈ ਦੋਸ਼ ਮੜ੍ਹ ਕੇ ਉਹਨਾਂ ਨੂੰ ਮਾਰ-ਮਕਾਉਣ ਦੀ ਕੋਸ਼ਿਸ਼ ਵਿੱਚ ਰਹਿੰਦੇ ਹਨ।

ਖ਼ਾਨ ਦੇ ਹੁਕਮ ਨਾ਼ਲ ਹਰਭਗਤ ਨਿਰੰਜਨੀਆਂ ਸਿਪਾਹੀਆਂ ਨੂੰ ਨਾ਼ਲ ਲੈ ਕੇ ਭਾਈ ਤਾਰੂ ਸਿੰਘ ਨੂੰ ਗ੍ਰਿਫਤਾਰ ਕਰਨ ਲਈ ਪਹੁੰਚ ਗਿਆ। ਇਸ ਬੇਦੋਸ਼ੇ, ਨਿਮਾਣੇ ਅਤੇ ਹ਼ਲ ਵਾਹਕ ਸਿੱਖ ਨੂੰ ਪਕੜ ਕੇ ਲਾਹੌਰ ਜੇਲ੍ਹ ’ਚ ਬੰਦ ਕਰ ਦਿੱਤਾ। ਉਪਰੰਤ ਜਦੋਂ ਧਿੰਙੋਜ਼ੋਰੀ ਨਾਲ ਸਿੱਖੀ ਤਿਆਗ ਕੇ ਮੁਸਲਮਾਨ ਬਣਨ ਲਈ ਜ਼ੋਰ ਪਾਇਆ ਅਤੇ ਭਾਈ ਸਾਹਿਬ ਵੱਲੋਂ ਨਾਂਹ-ਨੁੱਕਰ ਕੀਤੀ ਗਈ ਤਾਂ ਅਸਹਿ ਤੇ ਅਕਹਿ ਕਸ਼ਟ ਦਿੱਤੇ ਗਏ। ਅੰਤ ਜ਼ਕਰੀਏ ਸਾਮ੍ਹਣੇ ਵੀ ਮੁਸਲਮਾਨ ਹੋਣ ਤੋਂ ਵਿਰੋਧ ਕੀਤਾ ਤਾਂ ਖਾਨ ਨੇ ਗੁੱਸੇ ’ਚ ਆਖਿਆ, “ਪਹਿਲਾਂ ਮੈਂ ਤੇਰੇ ਕੇਸ ਕਟਾਵਾਂਗਾ ਜਿਨ੍ਹਾਂ ਕਰ ਕੇ ਤੂੰ ਆਪਣੇ ਆਪ ਨੂੰ ਸਿੱਖ ਅਖਵਾ ਰਿਹਾ ਹੈਂ”। ਭਾਈ ਸਾਹਿਬ ਨੇ ਕਿਹਾ, “ਖਾਨ ਜੀ, ਮੈਂ ਤੇਰਾ ਕੁਝ ਨਹੀਂ ਵਿਗਾੜਿਆ ਤੂੰ ਮੇਰੀ ਸਿੱਖੀ ਕਿਉਂ ਭੰਗ ਕਰਨਾ ਚਾਹੁੰਦਾ ਹੈਂ”? ਖਾਨ ਨੇ ਲਾਲਚ ਦੇਣ ਦੀ ਗੱਲ ਵੀ ਕੀਤੀ ਅਤੇ ਬੋਲਿਆ :

ਔ ਮੁਗਲ ਪਠਾਣਨ ਬੇਟੀ ਲੇਹੁ।ਬੀਚ ਹਵੇਲਨ ਬਾਸ ਕਰੇਹੁ।

ਭਾਈ ਤਾਰੂ ਸਿੰਘ ਨੇ ਉੱਤਰ ਦਿੱਤਾ, “ਖਾਨ ਜੀ! ਮੈਂ ਲਾਲਚ ਬਦਲੇ ਸਿੱਖੀ ਨਹੀਂ ਤਿਆਗ ਸਕਦਾ”। ਤਦ ਖਾਨ ਨੇ ਹੁਕਮ ਕੀਤਾ, “ਇਸ ਦੇ ਕੇਸ ਕੱਟ ਦਿਉ ਫਿਰ ਮੈਂ ਦੇਖੂੰ ਇਸ ਦੀ ਸਿੱਖੀ ਕਿੱਥੇ ਹੈ”? ਜਲਾਦ ਨਾਈ ਕੇਸ ਕੱਟਣ ਲਈ ਪਹੁੰਚ ਗਿਆ ਪਰ ਭਾਈ ਸਾਹਿਬ ਨੇ ਜਦ ਕੇਸ ਕੱਟਣ ਦਾ ਵਿਰੋਧ ਕੀਤਾ ਤਾਂ ਖਾਨ ਨੇ ਗੁੱਸੇ ’ਚ ਆ ਕੇ ਖੋਪਰੀ ਉਤਾਰਨ ਲਈ ਆਖਿਆ ਅਤੇ ਹੁਕਮ ਅਨੁਸਾਰ ਕੇਸਾਂ ਸਣੇ ਖੋਪਰੀ ਉਤਾਰੀ ਗਈ।

ਮੁਸਲਮਾਨ ਲਿਖਾਰੀ ਖਾਫੀ ਖਾਂ ਲਿਖਦਾ ਹੈ, “ਭਾਈ ਤਾਰੂ ਸਿੰਘ ਦੀ ਖੱਲ (ਖੋਪਰੀ) ਲਾਹ ਕੇ ਉਸ ਨੂੰ ਖਾਈ ਵਿੱਚ ਸੁੱਟ ਦਿੱਤਾ ਤਾਂ ਕਿ ਗਿੱਦੜ ਕੁੱਤੇ ਖਾ ਜਾਣ ਪਰ ਸਿੱਖ ਉਸ ਹਾਲਤ ਵਿੱਚ ਵੀ ਕਲਾਮਾਂ ਪੜ੍ਹਦਾ ਰਿਹਾ”। ਅਲਾਹ ਦੀ ਕਰਨੀ ਐਸੀ ਹੋਈ ਜ਼ਕਰੀਆ ਖਾਂ ਦਾ ਪਿਸ਼ਾਬ ਬੰਦ ਹੋ ਗਿਆ। ਉਸ ਨੂੰ ਮਹਿਸੂਸ ਹੋਇਆ ਕਿ ਮੈਂ ਸਿੱਖਾਂ ਨੂੰ ਬੇਅੰਤ ਤਸੀਹੇ ਦਿੱਤੇ ਹਨ, ਇਹ ਸਭ ਉਸ ਦਾ ਫ਼ਲ ਹੈ। ਤਦ ਇਸ ਨੇ ਭਾਈ ਸੁਬੇਗ ਸਿੰਘ ਕੋਤਵਾਲ ਨੂੰ ਖ਼ਾਲਸੇ ਦੀ ਭੇਂਟ ਲਈ ਪੰਜ ਹਜ਼ਾਰ ਰੁਪਏ  ਦੇ ਕੇ ਕਾਹਨੂਵਾਲ ਛੰਬ ਵਲ  ਭੇਜਿਆ। ਜਦੋਂ ਸੁਬੇਗ ਸਿੰਘ ਨੇ ਸਿੱਖਾਂ ਪਾਸ ਪਹੁੰਚ ਕੇ ਦੱਸਿਆ ਕਿ ਜ਼ਕਰੀਆ ਖਾਂ ਦਾ ਪਿਸ਼ਾਬ ਬੰਦ ਹੋ ਗਿਆ ਹੈ ਅਤੇ ਬੜਾ ਔਖਾ ਹੈ। ਉਸ ਨੇ ਮੈਨੂੰ ਧਨ ਦੇ ਕੇ ਭੇਜਿਆ ਹੈ ਕਿ ਕੋਈ ਉਪਾਅ ਕਰੋ ਮੇਰਾ ਦੁੱਖ ਦੂਰ ਹੋ ਜਾਵੇ। ਸਿੱਖਾਂ ਆਖਿਆ, “ਭਾਈ ਤਾਰੂ ਸਿੰਘ ਦੀ ਚਰਨ ਦਾਸੀ (ਜੁੱਤੀ) ਤੁਰਕ ਦੇ ਸਿਰ ਨੂੰ ਲਾਈ ਜਾਵੇ ਤਾਂ ਹੋ ਸਕਦਾ ਹੈ ਉਸ ਦਾ ਪਿਸ਼ਾਬ ਖੁਲ੍ਹ ਜਾਵੇ। ਕਹਿੰਦੇ ਨੇ ਭਾਈ ਸਾਹਿਬ ਦੀ ਜੁੱਤੀ ਖਾਨ ਦੇ ਸਿਰ ’ਤੇ ਲਾਉਣ ਨਾ਼ਲ ਪਿਸ਼ਾਬ ਆ ਜਾਂਦਾ ਸੀ ਪਰ ਕੁਝ ਸਮੇਂ ਬਾਅਦ

ਫਿਰ ਬੰਦ ਹੋ ਜਾਂਦਾ ਸੀ। ਇਉਂ ਸਿੰਘਾਂ ਦਾ ਦੋਸ਼ੀ ਜਕਰੀਆ ਖਾਂ 1 ਜੁਲਾਈ 1745 ਨੂੰ ਦੁੱਖ ਭੋਗਦਾ ਮਰ ਗਿਆ। ਉਸੇ ਦਿਨ ਭਾਈ ਤਾਰੂ ਸਿੰਘ ਦੀ ਆਤਮਾ ਨੇ ਆਪਣਾ ਜ਼ਖਮੀ ਚੋਲਾ ਤਿਆਗ ਕੇ ਉਡਾਰੀ ਲਾਈ। (ਪਿਆਰਾ ਸਿੰਘ ਪਦਮ, ਸੰਖੇਪ ਸਿੱਖ ਇਤਿਹਾਸ, ਪੰਨਾ 77)।

ਆਪਣੇ ਸਿਰ ਦਾ ਖੋਪਰ ਉਤਰਵਾਉਣਾ ਕੋਈ ਮਾਮੂਲੀ ਗੱਲ ਨਹੀਂ ਹੈ। ਇਹ ਸਭ ਸਤਿਗੁਰੂ ਦੀ ਮਿਹਰ ਅਤੇ ਕ੍ਰਿਪਾ-ਦ੍ਰਿਸ਼ਟੀ ਦਾ ਹੀ ਕਾਰਨਾਮਾ ਸੀ। ਇੰਵ ਇਹ ਮਹਾਨ ਕੁਰਬਾਨੀ ਸਿੱਖੀ ਨੂੰ ਕੇਸਾਂ-ਸਵਾਸਾਂ ਨਾਲ ਨਿਭਾਉਣ ਲਈ ਪ੍ਰੇਰਨਾ ਸ੍ਰੋਤ ਹੈ ਕਿਉਂਕਿ ਕੇਸ ਇੱਕ ਰੱਬੀ ਤੋਹਫਾ ਹਨ। ਭਾਈ ਨੰਦ ਲਾਲ ਜੀ ਕੇਸਾਂ ਦੀ ਮਹਾਨਤਾ ਬਾਰੇ ਲਿਖਦੇ ਹਨ:

ਸਿੱਖੀ ਈਂ ਪੰਜ ਹਰਫ ਕਾਫ। ਹਰਗਿਜ਼ ਨ ਬਾਸ਼ਦ ਪੰਜ ਮੁਆਫ਼।
ਕੇਸ ਕੰਘਾ ਕਛਾ ਕਰਦ ਬਿਦਾਂ। ਬਿਨਾ ਕੇਸ ਜ਼ੁਮਲਾ ਈ ਸਿਖੀ ਨਿਸ਼ਾਂ।
ਭਾਵ ਕੇਸਾਂ ਤੋਂ ਵਗੈਰ ਹੋਰ ਨਿਸ਼ਾਨ ਧਾਰਨ ਕਰ ਲੈਣੇ ਸਭ ਫ਼ਜ਼ੂਲ ਹਨ।

## ਸ਼ਹੀਦੀ ਭਾਈ ਬੋਤਾ ਸਿੰਘ ਅਤੇ ਗਰਜਾ ਸਿੰਘ ਜੀ

ਭਾਈ ਬੋਤਾ ਸਿੰਘ ਪਿੰਡ ਭੜਾਣਾ, ਜਿਲ੍ਹਾ ਲਾਹੌਰ ਅਤੇ ਉਸ ਦਾ ਹਮਜੋਲੀ ਭਾਈ ਗਰਜਾ ਸਿੰਘ ਅੰਮ੍ਰਿਤਸਰ ਦੇ ਪਵਿੱਤਰ ਸਰੋਵਰ ਵਿੱਚ ਇਸ਼ਨਾਨ ਕਰਨ ਉਸ ਸਮੇਂ ਗਏ ਜਦੋਂ ਜ਼ਕਰੀਆ ਖਾਨ ਨੇ ਉੱਥੇ ਇਸ਼ਨਾਨ ਕਰਨ 'ਤੇ ਪੂਰੀ ਪਾਬੰਦੀ ਲਗਾਈ ਹੋਈ ਸੀ। ਹੋਰ ਵੀ ਸਿੰਘ ਨਿਧੜਕ ਹੋ ਰਾਤ-ਬਰਾਤੇ ਸਰੋਵਰ 'ਚ ਇਸ਼ਨਾਨ ਕਰ ਆਉਂਦੇ ਸਨ। ਖਾਨ ਨੂੰ ਜਦੋਂ ਅਜੇਹੀ ਖ਼ਬਰ ਮਿਲ਼ੀ ਤਾਂ ਉਸ ਨੇ ਪਹਿਰਾ ਦੇ ਰਹੇ ਸਿਪਾਹੀਆਂ ਨੂੰ ਡਾਂਟ ਪਾਈ ਕਿ ਅਜੇ ਵੀ ਸਿੱਖ ਇਸ਼ਨਾਨ ਕਰ ਜਾਂਦੇ ਹਨ, ਤਾਂ ਉਨ੍ਹਾਂ ਕਿਹਾ, "ਸਿੱਖ ਨਹੀਂ, ਕਈ ਹੋਰ ਇਸ਼ਨਾਨ ਕਰਨ ਆਉਂਦੇ ਹਨ"। ਉਸ ਸਮੇਂ ਤੋਂ ਸਿੱਖਾਂ ਨੇ ਜਾਣ-ਬੁੱਝ ਕੇ ਸਿਰੋਂ ਦਸਤਾਰ ਉਤਾਰ ਇਸ਼ਨਾਨ ਕਰਨਾ ਸ਼ੁਰੂ ਕਰ ਦਿੱਤਾ, ਤਾਂਕਿ ਪਤਾ ਲੱਗ ਜਾਵੇ ਕਿ ਇਹ ਕੇਸਾਧਾਰੀ ਸਿੰਘ ਹੈ। ਭਾਈ ਸੁੱਖਾ ਸਿੰਘ ਮਾੜੀ ਕੰਬੋਕੇ, ਜਿਸ ਨੇ ਮੱਸਾ ਰੰਗੜ੍ਹ ਦਾ ਕਤਲ ਕੀਤਾ ਸੀ ਨੇ ਦਿਨ ਵੇਲੇ ਅਜੇਹਾ ਕੀਤਾ:

ਸੁੱਖਾ ਸਿੰਘ ਤਬ ਯੋਂ ਕਹਯੋ, ਰਾਤ ਨ੍ਹਾਊਂ ਤਬ ਚੋਰ।
ਨਾਵੈਂਗੇ ਮੈਂ ਦਿਨ ਬਿਖੇ, ਸ੍ਰੀ ਸਤਿਗੁਰ ਕੇ ਜੋਰ। (ਪ੍ਰਾਚੀਨ ਪੰਥ ਪ੍ਰਕਾਸ਼)

ਉਸ ਸਮੇਂ ਤੋਂ ਅੱਜ ਤੱਕ ਪਗੜੀ ਲਾਹ ਕੇ ਇਸ਼ਨਾਨ ਕਰਨ ਦਾ ਰਿਵਾਜ ਹੈ (ਪਿਆਰਾ ਸਿੰਘ ਪਦਮ, ਸੰਖੇਪ ਸਿੰਘ ਇਤਿਹਾਸ ਪੰਨਾ 78)। ਪਰ ਇਤਿਹਾਸਕ ਤੱਥਾਂ ਦੀ ਜਾਣਕਾਰੀ ਨਾ ਹੋਣ ਕਾਰਨ ਅਤੇ ਸਮੇਂ ਦੇ ਬਦਲਾ ਨਾਲ ਇਹ ਰੀਤ ਹੁਣ ਘਟ ਰਹੀ ਹੈ।

ਇਸੇ ਤਰ੍ਹਾਂ ਭਾਈ ਬੋਤਾ ਸਿੰਘ ਤੇ ਗਰਜਾ ਸਿੰਘ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਸ਼ਨਾਨ ਕਰ ਕੇ ਜਦੋਂ ਤਰਨ ਤਾਰਨ ਨਜ਼ਦੀਕ ਜਾ ਰਹੇ ਸਨ ਤਾਂ ਇਨ੍ਹਾਂ ਨੂੰ ਤੱਕ ਦੋ ਮੁਸਲਮਾਨ ਲੁਕ ਕੇ ਗੱਲਾਂ ਕਰ ਰਹੇ ਸਨ, 'ਕਹਿੰਦੇ ਨੇ ਸਿੱਖ ਮੁਕਾ ਦਿੱਤੇ ਹਨ ਪਰ ਔਹ ਦੇਖ ਦੋ ਸਿੱਖ ਬੇਪ੍ਰਵਾਹੇ ਹੋ ਛਾਤੀਆਂ ਤਾਣ ਕੇ ਤੁਰੇ ਜਾਂਦੇ ਹਨ'। ਇਨ੍ਹਾਂ ਸਿੰਘਾਂ ਦੇ ਕੰਨੀ ਜਦੋਂ ਇਹ ਲਫ਼ਜ ਪਏ ਤਾਂ ਸਰਕਾਰ ਨੂੰ ਚਣੌਤੀ ਦੇਣ ਲਈ ਤਰਨਤਾਰਨ ਤੋਂ ਝਬਾਲ ਵੱਲ ਜਾਂਦੇ ਰਸਤੇ 'ਤੇ ਨੂਰ ਦੀ ਸਰਾਏ ਕੋਲ਼ ਇਨ੍ਹਾਂ ਆਪਣਾ ਚੂੰਗੀ ਨਾਕਾ ਲਾ ਲਿਆ। ਇਹ ਉਸ ਸਮੇਂ ਸ੍ਰੀ ਗੋਇੰਦਵਾਲ ਸਾਹਿਬ ਦਾ ਪਤਨ ਲੰਘ ਕੇ ਲਾਹੌਰ ਜਾਣ ਲਈ ਆਮ ਰਸਤਾ ਸੀ। ਅਸਲ ਵਿੱਚ ਇਹ ਸਰਕਾਰ ਨੂੰ ਵੰਗਾਰ ਦੇਣ ਲਈ ਦ੍ਰਿੜ ਇਰਾਦੇ ਨਾਲ਼ ਅਤੇ ਮੌਤ ਰਾਣੀ ਨੂੰ ਪਰਨਾਉਣ ਲਈ ਘਰੋਂ ਚਲੇ ਸਨ। ਇਸ ਸੰਬੰਧ ਵਿੱਚ ਇਨ੍ਹਾਂ ਖਾਨ ਵੱਲ ਇੱਕ ਚਿੱਠੀ ਵੀ ਲਿਖ ਭੇਜੀ ਸੀ। ਇਸ ਤਰ੍ਹਾਂ ਇਨ੍ਹਾਂ ਲਾਹੌਰ ਜਾਣ ਵਾਲੇ ਸ਼ਾਹੀ ਰਸਤੇ 'ਤੇ ਨਾਕਾ ਲਗਾ ਕੇ ਖੋਤੇ ਦਾ ਭਾਰ ਲੈ ਜਾਣ ਵਾਲੇ ਨੂੰ ਇੱਕ ਪੈਸਾ ਅਤੇ ਗੱਡੇ ਦੇ ਭਾਰ ਲਈ ਇੱਕ ਆਨਾ (ਆਨੇ 'ਚ ਚਾਰ ਪੈਸੇ ਹੁੰਦੇ ਸਨ) ਉਗਰਾਹੁਣਾ ਸ਼ੁਰੂ ਕਰ ਦਿੱਤਾ। ਜੋ ਚਿੱਠੀ ਲਿਖੀ ਉਸ ਦੇ ਸ਼ਬਦ ਗਿਆਨੀ ਗਿਆਨ ਸਿੰਘ ਨੇ ਇੰਜ ਬਿਆਨ ਕੀਤੇ ਹਨ:

ਚਿਠੀ ਸੁਨਹੋ ਖਾਨੂ ਕੋਤਾ, ਆਨਾ ਗੱਡਾ ਪੈਸਾ ਖੋਤਾ।
ਏਹੁ ਜਗਾਤ ਲੇਤ ਸਿੰਘ ਬੋਤਾ। ਹਥ ਮੈਂ ਰਾਖਤ ਸੋਟਾ ਮੋਟਾ।
ਤੇਰਾ ਆਕਬਤ ਕਹ ਹੈਂ ਖੋਟਾ।
ਮੇਰਾ ਕਹੀ ਸੁਨੇਹਾ ਜਾਇ। ਭਾਬੀ ਖਾਂਨੋ ਨੂੰ ਸਮਝਾਇ।
ਤੇਰਾ ਯਾਰ ਸਿੰਘ ਜੋ ਬੋਤਾ। ਤੈਨੂੰ ਰਹਿਆ ਉਡੀਕ ਖੜੋਤਾ।
ਆਏ ਸਰਾਇ ਨੂਰ ਦੀ ਪਾਸ, ਤੂੰ ਜੋਤਾ ਲਗਵਾ ਲੈ ਖਾਸ। (ਪੰਥ ਪ੍ਰਕਾਸ਼) ਪੰਨਾ 705

ਹਾਕਮ ਨੂੰ ਸਿੰਘਾਂ ਵੱਲੋਂ ਚੂੰਗੀ ਉਗਰਾਹੁਣ ਦੀ ਖ਼ਬਰ ਸੁਣ ਤੇ ਚਿੱਠੀ ਪੜ੍ਹ ਹੱਥਾਂ ਪੈਰਾਂ ਦੀ ਪੈ ਗਈ। ਉਸ ਦਾ ਹੁਕਮ ਮੰਨ ਲਾਹੌਰ ਤੋਂ ਜਲਾਲੁਦੀਨ ਦੀ ਕਮਾਨ ਹੇਠ ਸੌ ਦੇ ਕਰੀਬ ਸਿਪਾਹੀ ਚੜ੍ਹ ਆਇਆ। ਇਨ੍ਹਾਂ ਨੂੰ ਦੇਖ ਸਿੰਘਾਂ ਦੇ ਚਿਹਰਿਆਂ 'ਤੇ ਲਾਲੀਆਂ ਚੜ੍ਹ ਗਈਆਂ, ਡੌਲੇ ਫਰਕਣ ਲੱਗੇ ਅਤੇ ਅੱਖਾਂ ਚੋਂ ਮਾਨੋ ਖੂਨ ਦੇ ਅੰਗਿਆਰ ਵਹਿ ਤੁਰੇ। ਮੈਦਾਨ 'ਚੋਂ ਭੱਜੇ ਨਹੀਂ ਸਗੋਂ ਦੁਸ਼ਮਣ ਦੇ ਮੁਕਾਬਲੇ ਲਈ ਛਾਤੀਆਂ ਤਾਣ ਕੇ ਡਟ ਗਏ। ਹਾਲਾਤ ਇਹ ਸਨ ਕਿ ਇੱਕ ਪਾਸੇ ਗੁਰੂ ਦੇ ਦੋ ਖ਼ਾਲਸੇ ਅਤੇ ਵਿਰੋਧ ਵਿੱਚ ਸੈਂਕੜੇ ਸ਼ਸਤਰਧਾਰੀ ਸਿਪਾਹੀ। ਦੋਹਾਂ ਸਿੰਘਾਂ ਨੇ ਪਿੱਠਾਂ ਜੋੜ ਕੇ ਕਾਫੀ ਸਮਾਂ ਮੁਕਾਬਲਾ ਕੀਤਾ, ਦੁਸ਼ਮਣ ਦੇ ਆਹੂ ਲਾਹੇ ਅਤੇ ਅੰਤ ਨੂੰ ਅਕਾਲ ਅਕਾਲ ਦੇ ਜੈਕਾਰੇ ਗਜਾਉਂਦੇ ਕਾਲ ਬੱਸ ਹੋ ਗਏ। ਇਨ੍ਹਾਂ ਸਿੰਘਾਂ ਨੇ ਦਰਸਾ ਦਿੱਤਾ ਕਿ ਸਿੱਖ ਖਤਮ ਨਹੀਂ ਹੋਏ, ਜਿੰਦਾ ਹਨ, ਇੱਕ ਦਿਨ ਮੁਗਲ ਤਖ਼ਤ ਵੀ ਹਥਿਆਉਣਗੇ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਸਰੋਵਰ ਵਿੱਚ ਸੁਤੰਤਰਤਾ ਸਾਹਿਤ ਇਸ਼ਨਾਨ ਕਰਿਆ ਕਰਨਗੇ। ਜਿਹੜੀ ਹਕੂਮਤ

ਸਿੱਖਾਂ ਨੂੰ ਹਰਿਮੰਦਰ ਸਾਹਿਬ ਦੇ ਦਰਸ਼ਨ ਇਸ਼ਨਾਨ ਤੋਂ ਰੋਕੇਗੀ ਉਸ ਦੇ ਦੰਦ ਖੱਟੇ ਗੁਰੂ ਦਾ ਖਾਲਸਾ ਕਰਦਾ ਰਹੇਗਾ। ਇਨ੍ਹਾਂ ਸਿਦਕੀ, ਸਿਰਲੱਥ ਅਤੇ ਸਬਲ ਯੋਧਿਆਂ ਦੀ ਕੀਤੀ ਕੁਰਬਾਨੀ ਦੇ ਸੋਹਲੇ ਅੱਜ ਵੀ ਗਾਏ ਜਾਂਦੇ ਹਨ ਅਤੇ ਇਨ੍ਹਾਂ ਦੀਆਂ ਗਾਥਾਵਾਂ ਆਉਣ ਵਾਲੀਆਂ ਪੀੜ੍ਹੀਆਂ ਲਈ ਦਰਸ਼ਨ ਮਾਰਗ ਦੀ ਨਿਆਂਈ ਹਨ। ਇਨ੍ਹਾਂ ਦੀ ਯਾਦ ਅੰਦਰ ਕੌਮ ਵੱਲੋਂ ਸ੍ਰੀ ਤਰਨ ਤਾਰਨ ਸਾਹਿਬ ਤੋਂ ਝਬਾਲ ਵਾਲੀ ਸੜਕ 'ਤੇ ਪਿੰਡ ਨੂਰ ਦੀ ਸਰਾਂ ਦੇ ਦੱਖਣ ਪਾਸੇ ਗੁਰਦੁਆਰਾ ਸਾਹਿਬ ਸੁਸ਼ੋਭਤ ਹੈ।

## ਸ਼ਹੀਦੀ ਭਾਈ ਸੁਬੇਗ ਸਿੰਘ ਅਤੇ ਸ਼ਾਹਬਾਜ਼ ਸਿੰਘ ਜੀ

ਭਾਈ ਸੁਬੇਗ ਸਿੰਘ ਪਿੰਡ ਜੰਬਰ, ਜਿਲ੍ਹਾ ਲਾਹੌਰ ਦਾ ਵਾਸੀ ਸੀ। ਇਹ ਫ਼ਾਰਸੀ ਦੇ ਚੰਗੇ ਗਿਆਤਾ, ਸੁਘੜ, ਸੁਜਾਨ ਅਤੇ ਸਿੱਖੀ ਵਿੱਚ ਪਰਪੱਕ ਸਨ। ਇਨ੍ਹਾਂ ਦਾ ਪਰਿਵਾਰ ਠੇਕੇਦਾਰੀ ਦਾ ਕੰਮ ਕਰਨ ਕਰ ਕੇ ਲਾਹੌਰ ਦੇ ਸੂਬੇਦਾਰ ਨਾਲ਼ ਚੰਗੇ ਸੰਬੰਧ ਰਖਦਾ ਸੀ। ਪੜ੍ਹੇ ਲਿਖੇ ਹੋਣ ਕਰ ਕੇ ਜ਼ਕਰੀਆ ਖ਼ਾਨ ਨੇ ਇਨ੍ਹਾਂ ਨੂੰ ਕੋਤਵਾਲ ਦੀ ਨੌਕਰੀ ਦੇ ਦਿੱਤੀ। ਭਾਵੇਂ ਖ਼ਾਨ ਸਿੱਖਾਂ ਦੇ ਖ਼ਾਤਮੇ ਲਈ ਅੱਡੀ ਚੋਟੀ ਦਾ ਜ਼ੋਰ ਲਾ ਰਿਹਾ ਸੀ ਪਰ ਸਿੱਖਾਂ ਨਾਲ ਸੁਲ੍ਹਾ-ਸਫ਼ਾਈ ਲਈ ਹਮੇਸ਼ਾ ਸੁਬੇਗ ਸਿੰਘ ਨੂੰ ਵਰਤਦਾ ਸੀ। ਇਤਿਹਾਸਕ ਤੱਥ ਹਨ ਕਿ ਸੁਬੇਗ ਸਿੰਘ ਨੇ ਕੋਤਵਾਲ ਦੇ ਅਹੁਦੇ 'ਤੇ ਹੁੰਦਿਆਂ ਬੰਦਿਆਂ ਨੂੰ ਮਾਰਨ ਲਈ ਵਰਤੀਆਂ ਜਾਂਦੀਆਂ ਸਜਾਵਾਂ ਜਿਵੇਂ ਧਰਤੀ ਵਿਚ ਗੱਡ ਕੇ ਤੀਰ ਮਾਰਨੇ ਜਾਂ ਕੁੱਤਿਆਂ ਤੋਂ ਪੜਵਾਉਣਾ, ਤੱਤੇ ਤੇਲ ਵਿੱਚ ਸੁੱਟਣਾ, ਮੂੰਗਲੀਆਂ ਨਾਲ ਕੁੱਟ ਕੁੱਟ ਕੇ ਮਾਰਨਾ, ਬੰਦ ਬੰਦ ਕੱਟਣੇ, ਸੰਗ ਸਾਰ ਕਰਨਾ, ਆਦਿ ਖ਼ਤਮ ਕਰਾ ਦਿੱਤੀਆਂ। ਕੇਵਲ ਤੋਪ, ਤਲਵਾਰ, ਚਰਖੜੀ ਤੇ ਫਾਂਸੀ ਦੀ ਸਜਾ ਹੀ ਰਹਿਣ ਦਿੱਤੀ। ਖ਼ਤਮ ਕੀਤੀਆਂ ਸਜਾਵਾਂ ਵਧੇਰੇ ਸਿੱਖਾਂ ਲਈ ਹੀ ਸਨ ਅਤੇ ਬੰਦੇ ਨੂੰ ਕੋਹ ਕੋਹ ਕੇ ਮਾਰਨ ਵਾਲੀਆਂ ਸਨ। ਜ਼ਕਰੀਆ ਖ਼ਾਨ ਦੇ ਮਰਨ ਉਪਰੰਤ 3 ਜਨਵਰੀ 1746 ਨੂੰ ਇਸ ਦਾ ਪੁੱਤਰ ਯਹੀਆਂ ਖਾਂ ਲਾਹੌਰ ਦਾ ਸੂਬੇਦਾਰ ਨੀਯਤ ਕੀਤਾ ਗਿਆ। ਇਹ ਆਪਣੇ ਪਿਉ ਨਾਲੋਂ ਵੀ ਵਧੇਰੇ ਜ਼ਾਲਮ ਸੀ।

ਭਾਈ ਸੁਬੇਗ ਸਿੰਘ ਦਾ ਪੁੱਤਰ ਸ਼ਾਹਬਾਜ਼ ਸਿੰਘ ਬਹੁਤ ਹੀ ਉੱਦਮੀ, ਅਕਲਮੰਦ, ਸੋਹਣਾ ਜੁਆਨ ਤੇ ਹੋਣਹਾਰ ਗੱਭਰੂ ਸੀ। ਜਿਹੜਾ ਕਾਜ਼ੀ ਸ਼ਾਹਬਾਜ਼ ਸਿੰਘ ਨੂੰ ਫ਼ਾਰਸੀ ਪੜ੍ਹਾਉਂਦਾ ਸੀ ਉਸ ਨੇ ਇਸ ਦੀ ਲਿਆਕਤ, ਸਿਆਣਪ, ਹੁਸਨਲ ਜਮਾਲ ਅਤੇ ਤੇਜ ਦਿਮਾਗ ਦੇਖ ਆਪਣੀ ਧੀ ਦਾ ਰਿਸ਼ਤਾ ਇਸ ਨਾਲ ਕਰਨਾ ਚਾਹਿਆ ਪਰ ਸ਼ਰਤ ਇਹ ਰੱਖੀ ਕਿ ਪਹਿਲਾਂ ਮੁਸਲਮਾਨ ਬਣ ਜਾਵੇ। ਸ਼ਾਹਬਾਜ਼ ਸਿੰਘ ਦਾ ਕੋਰਾ ਜੁਆਬ ਮਿਲਣ 'ਤੇ ਕਾਜ਼ੀ ਨੇ ਯਹੀਆ ਖਾਂ ਕੋਲ ਝੂਠੀ ਸ਼ਿਕਾਇਤ ਇਹ ਕੀਤੀ ਕਿ ਸ਼ਾਹਬਾਜ਼ ਸਿੰਘ ਸਿੱਖ ਹੋਣ ਦੇ ਨਾਤੇ ਹਜ਼ਰਤ ਸਾਹਿਬ ਦੇ ਵਿਰੁੱਧ ਊਲ-ਜਲੂਲ ਬੋਲਦਾ ਹੈ ਅਤੇ ਦੀਨ ਇਸਲਾਮ ਦੀ ਤੌਹੀਨ ਕਰ ਰਿਹਾ ਹੈ। ਨਾਲ਼ ਹੀ ਇਹ ਸ਼ਿਕਾਇਤ ਵੀ ਕਰ ਦਿੱਤੀ ਕਿ ਇਸ ਦਾ ਪਿਤਾ ਅੰਦਰਖਾਤੇ ਸਿੱਖਾਂ ਦਾ ਮੱਦਦਗਾਰ ਹੈ। ਇਨ੍ਹਾਂ ਦੋਸ਼ਾਂ ਅਧੀਨ ਪਿਉ-ਪੁੱਤ

ਨੂੰ ਗ੍ਰਿਫ਼ਤਾਰ ਕੀਤਾ ਗਿਆ ਅਤੇ ਮੁਸਲਮਾਨ ਹੋਣ 'ਤੇ ਜ਼ੋਰ ਪਾਇਆ। ਸਿੱਖੀ ਰੰਗ 'ਚ ਰੰਗੇ ਹੋਇਆਂ ਇਨ੍ਹਾਂ ਮੁਸਲਮਾਨ ਬਣਨ ਤੋਂ ਨਾਂਹ ਕਰ ਦਿੱਤੀ। ਨਿਕਟਵਰਤੀ ਸਿੱਖਾਂ ਨੇ ਭਾਈ ਸੁਬੇਗ ਸਿੰਘ ਨੂੰ ਆਖਿਆ, "ਭਾਈ ਸਾਹਿਬ ਜੀ! ਸ਼ਾਹਬਾਜ਼ ਸਿੰਘ ਨੂੰ ਕਿਤੇ ਦੂਰ ਭੇਜਣ ਦਾ ਯਤਨ ਕਰੋ। ਪੁੱਤਰ ਕੁੱਲ ਦਾ ਨਿਸ਼ਾਨ ਹੁੰਦੇ ਹਨ ਉਸ ਨੂੰ ਕਾਇਮ ਰੱਖੋ।" ਅੱਗੋਂ ਭਾਈ ਸਾਹਿਬ ਨੇ ਜੁਆਬ ਦਿੱਤਾ:

ਸਿਖਨ ਕਾਜ ਸੁ ਗੁਰੂ ਸਵਾਰੇ, ਸੀਸ ਦੀਓ ਨਿਜ ਸਣ ਪ੍ਰਵਾਰੇ।
ਹਮ ਕਾਰਨ ਗੁਰ ਕੁਲਿਹ ਗਵਾਈ, ਹਮ ਕੁਲ ਰਾਖੈਂ ਕੌਣ ਬਡਾਈ।

ਆਖੀਰ ਕਠੋਰ, ਨਿਰਦਈ ਅਤੇ ਜ਼ਾਲਮ ਯਹੀਆ ਖਾਂ ਨੇ ਹੁਕਮ ਕਰ ਦਿੱਤਾ ਕਿ ਜੇਕਰ ਇਹ ਮੁਸਲਮਾਨ ਬਣਨਾ ਸਵੀਕਾਰ ਨਹੀਂ ਕਰਦੇ ਤਾਂ ਇਨ੍ਹਾਂ ਨੂੰ ਚਰਖੜੀ ਚਾੜ੍ਹ ਦਿਓ। ਸਿੱਖੀ ਪ੍ਰਤੀ ਦਰਿੰਦਗੀ ਦੀ ਹੱਦ ਹੋ ਗਈ। ਸਿੱਖ ਧਰਮ ਸਰਬਤ ਦਾ ਭਲਾ ਚਾਹੁੰਦਾ ਹੈ, ਸਾਰੀ ਮਨੁੱਖਤਾ ਨੂੰ ਇੱਕ ਸਮਾਨ ਮੰਨਦਾ ਹੈ ਅਤੇ ਇਸ ਅੰਦਰ ਜਬਰੀ ਧਰਮ ਤਬਦੀਲੀ ਦੀ ਕੋਈ ਥਾਂ ਨਹੀਂ ਪਰ ਮੁਸਲਮਾਨਾਂ ਭਾਵ ਇਸਲਾਮ ਅੰਦਰ ਜਬਰੀ ਧਰਮ ਤਬਦੀਲੀ ਟੀਸੀਆਂ ਟੱਪ ਗਈ ਸੀ। ਭਗਤ ਕਬੀਰ ਜੀ 'ਤੇ ਵੀ ਮੁਸਲਮਾਨ ਬਣ ਜਾਣ ਦਾ ਜ਼ੋਰ ਪਾਇਆ ਗਿਆ। ਉਨ੍ਹਾਂ ਆਖਿਆ, "ਜੇ ਰੱਬ ਮੈਨੂੰ ਮੁਸਲਮਾਨ ਬਣਾਉਣਾ ਚਾਹੁੰਦਾ ਤਾਂ ਸੁੰਨਤ ਕਰ ਕੇ ਹੀ ਸੰਸਾਰ 'ਤੇ ਭੇਜਦਾ। ਉਨ੍ਹਾਂ ਜ਼ੋਰ ਨਾਲ ਆਖਿਆ ਬੰਦੇ ਦੀ ਸੁੰਨਤ ਕਰ ਕੇ ਤੁਸੀਂ ਉਸ ਨੂੰ ਮੁਸਲਮਾਨ ਬਣਾਉਂਦੇ ਹੋਂ। ਇਹ ਦੱਸੋ ਔਰਤ ਦੀ ਸੁੰਨਤ ਕਿਵੇਂ ਕਰੋਗੇ?"

ਕਹਿੰਦੇ ਨੇ ਜਦੋਂ ਪਿਉ-ਪੁੱਤਰ ਨੂੰ ਚਰਖੜੀ ਕੋਲ ਲਿਆਂਦਾ ਗਿਆ ਤਾਂ ਭਾਈ ਸੁਬੇਗ ਸਿੰਘ ਨੇ ਅਰਦਾਸ ਕੀਤੀ ਜਿਸ 'ਚ ਖਾਸ ਸ਼ਬਦ ਸਨ:

ਧੰਨਯ ਘੜੀ ਸੋ ਧੰਨਯ ਚਰਖੜੀ ਧੰਨਯ ਨਿਯਾਉਂ ਤੁਮਾਰਾ।
ਧਰਮ ਹੇਤ ਜੋ ਚੜ੍ਹੇ ਚਰਖੜੀ, ਧੰਨਯ ਵਜੂਦ ਹਮਾਰਾ।

ਦੋਨੋ ਸਿੰਘ (ਪਿਉ-ਪੁੱਤਰ) ਜਪੁ ਬਾਣੀ ਦਾ ਪਾਠ ਕਰ ਕੇ, ਅਕਾਲ ਅਕਾਲ ਜਪਦੇ ਲਾਮਿਸਾਲ ਸ਼ਹੀਦੀ ਦਾ ਜਾਮ ਪੀ ਕੇ ਅਮਰ ਪਦ ਪ੍ਰਾਪਤ ਕਰ ਗਏ। ਇਨ੍ਹਾਂ ਦੀ ਸ਼ਹਾਦਤ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਸਪੂਤ ਅਜੈ ਸਿੰਘ ਨਾਲ਼ ਮੇਲ ਖਾਂਦੀ ਹੈ। ਇਨ੍ਹਾਂ ਦੀ ਸ਼ਹੀਦੀ ਦੇਖਣ ਆਏ ਇੱਕ ਭੱਟ ਕਵੀ ਦੇ ਦੰਦ ਜੁੜ ਗਏ ਅਤੇ ਉਹ ਮੁੱਖ ਤੋਂ ਇਹ ਕਹਿੰਦਾ ਚਲਿਆ ਗਿਆ:

ਹੇਠਾਂ ਧਰਤੀ ਉੱਤੇ ਅੰਬਰ। ਵਿੱਚ ਫਿਰਨ ਸੁਬੇਗ ਤੇ ਸ਼ਾਹਬਾਜ਼ ਸਿੰਘ ਜੰਬਰ।

ਇਹ ਅਦੁੱਤੀ ਸਾਕਾ ਫਰਵਰੀ 1746 ਨੂੰ ਵਾਪਰਿਆ। ਯਹੀਆ ਖਾਨ ਦੇ ਇਸ ਦੁਸ਼ਟਪੁਣੇ ਦਾ ਪਤਾ ਜਦੋਂ ਸਿੰਘਾਂ ਨੂੰ ਲੱਗਿਆ ਤਾਂ ਇਨ੍ਹਾਂ ਗਦਾਰ ਚੌਧਰੀਆਂ ਦੇ ਘਰ ਲੁੱਟੇ ਅਤੇ ਇੱਕ ਦਲ ਨੇ ਸ਼ਾਮ ਵੇਲੇ ਲਾਹੌਰ ਦੇ ਮੋਚੀ ਦਰਵਾਜ਼ੇ ਦੇ ਆਸ ਪਾਸ ਮਾਰ-

ਧਾੜ ਤੇ ਲੁੱਟ-ਖਸੁੱਟ ਕੀਤੀ। ਇਹ ਦੇਖ ਯਹੀਆ ਖਾਂ ਸੜ ਬਲ਼ ਗਿਆ ਅਤੇ ਸਿੰਘਾਂ ਦੇ ਨਕੇਲ ਪਾਉਣ ਲਈ ਦੀਵਾਨ ਜਸਪਤ ਰਾਏ ਨੂੰ ਤਿਆਰ ਕੀਤਾ। ਜਸਪਤ ਨੇ ਸਿੰਘਾਂ ਦੇ ਸ਼ਿਕਾਰ ਲਈ ਥਾਂ ਥਾਂ 'ਤੇ ਫ਼ੌਜੀ ਦਸਤੇ ਭੇਜ ਦਿੱਤੇ। ਸਿੰਘ ਬਚਾਅ ਲਈ ਪਹਾੜੀ ਜੰਗਲਾਂ 'ਚ ਜਾ ਲੁਕੇ।

## ਛੋਟਾ ਘੱਲੂਘਾਰਾ

ਪੱਥਰ ਦਿਲ, ਹੰਕਾਰੀ ਅਤੇ ਭੈੜੀ ਮੱਤ ਦਾ ਮਾਲਕ ਜਸਪਤ ਰਾਏ ਏਮਨਾਬਾਦ ਦਾ ਵਜ਼ੀਰ ਸੀ। ਏਮਨਾਬਾਦ ਸ਼ਹਿਰ ਲਾਹੌਰ ਤੋਂ 55 ਕਿਲੋਮੀਟਰ ਅਤੇ ਗੁਜਰਾਂਵਾਲਾ ਤੋਂ 15 ਕਿਲੋਮੀਟਰ ਦੂਰੀ 'ਤੇ ਹੈ। ਪਹਿਲੀ ਉਦਾਸੀ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਸਭ ਤੋਂ ਪਹਿਲਾਂ ਇੱਥੇ ਭਾਈ ਲਾਲੋ ਦੇ ਘਰ ਜਾ ਕੇ ਠਹਿਰੇ ਸੀ। 1521 'ਚ ਬਾਬਰ ਦੇ ਹਮਲੇ ਦੌਰਾਨ ਵੀ ਗੁਰੂ ਜੀ ਏਮਨਾਬਾਦ ਵਿਖੇ ਹੀ ਸਨ। ਗੁਰੂ ਸਾਹਿਬ ਨੇ ਇੱਥੇ ਰੋੜਾਂ ਦੀ ਵਿਛਾਈ 'ਤੇ ਆਸਣ ਲਾਇਆ ਸੀ। ਇਸ ਜਗ੍ਹਾ 'ਤੇ ਸਿੱਖ ਸੰਗਤਾਂ ਨੇ ਰੋੜੀ ਸਾਹਿਬ ਗੁਰਦੁਆਰਾ ਉਸਾਰ ਦਿੱਤਾ ਸੀ। ਜਸਪਤ ਰਾਏ ਤੇ ਉਸ ਦੇ ਸਿਪਾਹ-ਸਲਾਰ ਹਰ ਸਮੇਂ ਸਿੰਘਾਂ ਦੀ ਭਾਲ਼ ਵਿੱਚ ਰਹਿੰਦੇ ਸਨ। ਜਸਪਤ ਦੇ ਬੋਲ ਸਨ:

ਸੀਸ ਮੁਨਾਏ ਤੁਮੇ ਜਾਟ ਬਣਾਵੋਂ। ਤੁਮਰੇ ਬਾਲਨ ਕੀ ਮਾਲਾ ਬਣਾਵੋਂ।

ਫਰਵਰੀ 1746 ਦੀ ਗੱਲ ਹੈ ਕਿ ਇੱਕ ਦਿਨ ਗੁਰੂ ਦੇ ਸਿੰਘਾਂ ਸੋਚਿਆ ਕਿ ਗੁਰਦੁਆਰਾ ਰੋੜੀ ਸਾਹਿਬ ਦੇ ਦਰਸ਼ਨ ਕਰ ਚੱਲੀਏ। ਗੁਰੂ ਘਰ ਦੇ ਦਰਸ਼ਨ ਕਰ ਕੇ ਸਿੰਘ 'ਬਦੋ ਕੀ ਗੁਸਾਇਆਂ' ਝਿੜੀ ਵਿੱਚ ਲੰਗਰ ਛਕਣ ਲਈ ਠਹਿਰ ਗਏ। ਇਹ ਬੈਠੇ ਲੰਗਰ ਪਾਣੀ ਛੱਕ ਹੀ ਰਹੇ ਸਨ ਕਿ ਅਚਨਚੇਤ ਜਸਪਤ ਰਾਏ ਮੁਲਖਈਏ ਸਮੇਤ ਇਨ੍ਹਾਂ 'ਤੇ ਆ ਪਿਆ। ਸਿੰਘਾਂ ਵੀ ਮੁਕਾਬਲੇ ਲਈ ਤਲਵਾਰਾਂ ਧੂਹ ਲਈਆਂ ਅਤੇ ਦੁਸ਼ਮਣ 'ਤੇ ਤੀਰਾਂ ਅਤੇ ਨੇਜਿਆਂ ਨਾਲ ਜੂਝਣਾ ਕੀਤਾ। ਲਹੂ ਡੋਲ੍ਹਵੀਂ ਜੰਗ ਹੋਈ। ਜਸਪਤ ਰਾਏ ਸਿੰਘਾਂ 'ਤੇ ਤੀਰਾਂ ਦੀ ਬੁਛਾੜ ਕਰ ਰਿਹਾ ਸੀ ਜਿਸ ਕਾਰਨ ਕਾਫੀ ਸਿੰਘ ਫੱਟੜ ਹੋ ਰਹੇ ਸਨ ਅਤੇ ਜਾਨ ਵੀ ਗੁਆ ਰਹੇ ਸਨ। ਇਹ ਦੇਖ ਭਾਈ ਨਿਬਾਹੂ ਸਿੰਘ ਰੰਘਰੇਟਾ ਨੇ ਬੜੀ ਕਮਾਲ ਦੀ ਫੁਰਤੀ ਵਰਤੀ। ਇਸ ਨੇ ਹਾਥੀ ਦੀ ਪੂਛ ਫੜ੍ਹ ਕੇ ਜਿਸ ਉਪੱਰ ਜਸਪਤ ਸਵਾਰ ਸੀ ਐਸੀ ਪਲਾਕੀ ਮਾਰੀ ਤੇ ਜਸਪਤ ਰਾਏ ਦਾ ਸਿਰ ਤਲਵਾਰ ਨਾਲ਼ ਧੜ ਤੋਂ ਵੱਖ ਕਰ ਦਿੱਤਾ। ਦੀਵਾਨ ਦੇ ਖ਼ਾਤਮੇ ਨਾਲ਼ ਦੁਸ਼ਮਣ ਦੇ ਦਲਾਂ 'ਚ ਭਾਜੜ ਪੈ ਗਈ। ਭਾਈ ਨਿਬਾਹੂ ਸਿੰਘ ਨੇ ਇੱਥੇ ਆਨੰਦਪੁਰ ਸਾਹਿਬ ਦੀ ਜੰਗ ਦਾ ਸਾਕਾ ਦੁਹਰਾ ਦਿੱਤਾ ਜਿਸ ਵਿੱਚ ਭਾਈ ਉਦੈ ਸਿੰਘ (ਬੇਟਾ ਭਾਈ ਮਨੀ ਸਿੰਘ ਜੀ) ਨੇ ਹਾਥੀ 'ਤੇ ਬੈਠ ਕੇ ਲੜ ਰਹੇ ਕੇਸਰੀ ਚੰਦ ਦਾ ਸਿਰ ਵੱਢ ਲਿਆਂਦਾ ਸੀ। ਜਸਪਤ ਰਾਏ ਦੇ ਖ਼ਾਤਮੇ ਉਪਰੰਤ ਸਿੰਘਾਂ ਨੇ ਏਮਨਾਬਾਦ ਦੇ ਸ਼ਾਹੀ ਭੰਡਾਰੇ ਨੂੰ ਲੁੱਟਿਆ ਅਤੇ ਲੰਗਰ ਤਿਆਰ ਕਰ ਕੇ ਛਕਿਆ। ਰਤਨ ਸਿੰਘ ਭੰਗੂ ਲਿਖਦੇ ਹਨ:

ਵਹਿ ਲੂਟਨ ਚੜ੍ਹਿਓ ਖਾਲਸੇ ਸੋ ਲੀਓ ਖਾਲਸੇ ਲੂਟ।
ਨਿਬਾਹੂ ਸਿੰਘ ਗਜ ਪੈ ਚੜ੍ਹਿਯੋ ਮਾਰ ਤੇਰ ਦਿਓ ਸੂਟ।

ਖ਼ਾਲਸੇ ਨੇ ਜਸਪਤ ਦਾ ਸੀਸ ਤੇ ਧੜ ਕਾਬੂ ਕਰ ਲਿਆ ਸੀ। ਉਪਰੰਤ ਬਾਵਾ ਕਿਰਪਾ ਰਾਮ ਦੀ ਬੇਨਤੀ 'ਤੇ 500 ਦਮੜੇ ਲੈ ਲਾਸ਼ ਵਾਪਸ ਕੀਤੀ।ਗੁਰੂ ਸਿੰਘਾਂ ਦੀ ਸਹਾਇਤਾ ਕਰਦਾ ਹੈ ਅਤੇ ਦੁਸ਼ਮਣ ਦਾ ਅੰਤ ਕਰਾ ਦਿੰਦਾ ਹੈ। ਗੁਰਬਾਣੀ ਦੇ ਬੋਲ ਹਨ:

ਦੂਤ ਦੁਸ਼ਮਣ ਸਭ ਤੁਝ ਤੇ ਨਿਵਰਹਿ ਪ੍ਰਗਟ ਪ੍ਰਤਾਪ ਤੁਮਾਰਾ॥
ਜੋ ਜੋ ਤੇਰੇ ਭਗਤ ਦੁਖਾਏ ਓਹ ਤਤਕਾਲ ਤੁਮ ਮਾਰਾ॥ (੬੮੧)

ਜਿਉਂ ਹੀ ਲਾਹੌਰ ਅੰਦਰ ਜਸਪਤ ਰਾਏ ਦੇ ਮਾਰੇ ਜਾਣ ਦੀ ਖ਼ਬਰ ਪਹੁੰਚੀ, ਲਖਪਤ ਰਾਏ ਜੋ ਲਾਹੌਰ ਦਾ ਦੀਵਾਨ ਸੀ, ਆਪਣੇ ਭਰਾ ਦੇ ਮਰਨ ਦੀ ਖ਼ਬਰ ਸੁਣ ਬੜਾ ਕ੍ਰੋਧ ਵਿੱਚ ਅਇਆ। ਉਸ ਨੇ ਯਹੀਆ ਖਾਂ ਦੇ ਪੈਰਾਂ 'ਤੇ ਆਪਣੀ ਪੱਗ ਸਿਰ ਤੋਂ ਲਾਹ ਕੇ ਸੁੱਟੀ ਅਤੇ ਬੋਲਿਆ, "ਜਿਤਨਾ ਚਿਰ ਮੈਂ ਸਿੱਖਾਂ ਦਾ ਖੁਰਾ-ਖੋਜ ਨਾ ਮਿਟਾ ਦਿਆਂ, ਉਤਨਾ ਚਿਰ ਪੱਗ ਨਹੀਂ ਬੰਨ੍ਹਾਂਗਾ!" ਇਹ ਸ਼ਬਦ ਸਿੰਘਾਂ ਪ੍ਰਤੀ ਇੱਕ ਖੱਤ੍ਰੀ ਦੇ ਸਨ ਜਿਨਾਂ ਦਾ ਧਰਮ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬਚਾਇਆ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਨ੍ਹਾਂ ਖ਼ਾਤਰ ਸਰਬੰਸ ਵਾਰ ਦਿੱਤਾ ਅਤੇ ਜਿਨ੍ਹਾਂ ਦੀਆਂ ਬਹੂ-ਬੇਟੀਆਂ ਜਰਵਾਣਿਆਂ ਵੱਲੋਂ ਗੁਲਾਮ ਬਣਾਈਆਂ ਸਿੰਘ ਜਾਨ ਹੂਲ ਕੇ ਛਡਾਉਂਦੇ ਅਤੇ ਉਨ੍ਹਾਂ ਦੇ ਘਰੋਂ ਘਰੀ ਪਹੁੰਚਾਉਂਦੇ ਸਨ।

ਯਹੀਆਂ ਖਾਂ ਨੇ ਲਖਪਤ ਨੂੰ ਧਰਵਾਸਾ ਤੇ ਹੱਲਾ-ਸ਼ੇਰੀ ਦਿੱਤੀ ਤੇ ਆਖਿਆ, "ਫ਼ੌਜੀ ਖਰਚ ਮੇਰਾ ਤੇ ਵਾਹ ਤੇਰੀ।" ਇਹ ਸ਼ਬਦ ਸੁਣ ਕੇ ਲਖਪਤ ਰਾਏ ਐਸਾ ਮੱਛਰਿਆ ਕਿ ਸਿੰਘਾਂ ਦਾ ਬੀਜ ਨਾਸ਼ ਕਰਨ ਲਈ ਲੱਕ ਬੰਨ੍ਹ ਤੁਰਿਆ। ਇਬਰਤਨਾਮਾ ਦਾ ਕਰਤਾ ਅਲੀ-ਉਦ-ਦੀਨ ਬਿਆਨ ਕਰਦਾ ਹੈ, 'ਲਖਪਤ ਰਾਏ ਨੇ ਹੁਕਮ ਕਰ ਦਿੱਤਾ ਕਿ ਜੋ ਗੁਰੂ ਗੋਬਿੰਦ ਸਿੰਘ ਦਾ ਨਾਮ ਲਏਗਾ, ਉਸ ਦਾ ਢਿੱਡ ਪਾੜ ਦਿੱਤਾ ਜਾਵੇਗਾ।' ਇਲਾਕੇ ਵਿੱਚੋਂ ਸਿੱਖਾਂ ਦੀਆਂ ਧਰਮਸ਼ਾਲਾਂ ਢੁਆ ਦਿੱਤੀਆਂ ਗਈਆਂ, ਸਿੱਖਾਂ ਦੀਆਂ ਧਰਮ-ਪੋਥੀਆਂ ਫੂਕ ਦਿੱਤੀਆਂ ਗਈਆਂ। ਦੇਸ਼ ਵਿੱਚ ਡੌਂਡੀ ਪਿਟਵਾਈ ਗਈ ਕਿ ਕੋਈ ਗੁਰਬਾਣੀ ਦਾ ਪਾਠ ਨਾ ਕਰੇ ਤੇ ਨਾ ਗੁਰੁ ਦਾ ਨਾਮ ਲਵੇ। 'ਗੁੜ' ਨੂੰ ਵੀ 'ਰੋੜੀ' ਯਾਂ 'ਭੇਲੀ' ਆਖਿਆ ਜਾਵੇ ਕਿਉਂਕਿ ਗੁੜ 'ਗੁਰੂ' ਦੇ ਸ਼ਬਦ ਨਾਲ਼ ਮਿਲਦਾ ਜੁਲਦਾ ਹੈ'। ਗੁੱਸੇ ਦੇ ਭਰੇ ਦੀਵਾਨ ਲਖਪਤ ਨੇ ਲਾਹੌਰ ਸ਼ਹਿਰ 'ਚ ਰਹਿ ਰਹੇ ਸਿੱਖਾਂ ਨੂੰ ਚੂਹਿੜਆਂ ਦੇ ਹਵਾਲੇ ਕਰ ਦਿੱਤਾ ਤੇ ਉਨ੍ਹਾਂ ਨੂੰ ਕਿਹਾ ਗਿਆ, "ਇਹਨਾਂ ਦੀਆਂ ਕੇਸਾਂ ਵਾਲੀਆਂ ਖੋਪਰੀਆਂ ਲਾਹ ਕੇ ਧਰਤੀ 'ਚ ਦੱਬ ਦਿਉ।"

ਇੰਞ ਲਾਹੌਰ ਵਿੱਚ ਹਾ ਹਾ ਕਾਰ ਮੱਚ ਗਈ। ਦੀਵਾਨ ਕੌੜਾ ਮੱਲ, ਦੀਵਾਨ ਲੱਛੀ ਰਾਮ, ਦੀਵਾਨ ਦਿਲਾ ਰਾਮ, ਦੀਵਾਨ ਸੂਰਤ ਸਿੰਘ, ਭਾਈ ਦੇਸ ਰਾਜ ਤੇ ਸ਼ਹਿਰ ਦੇ ਹੋਰ ਪਤਵੰਤੇ ਲਖਪਤ ਰਾਏ (ਲੱਖੂ) ਨੂੰ ਮਿਲ਼ੇ ਅਤੇ ਲਖਪਤ ਦੇ ਗੁਰੂ ਜਗਤ ਭਗਤ

ਤੋਂ ਵੀ ਸਿੱਖਾਂ ਨਾਲ਼ ਅਨਿਆਏ ਨਾ ਕਰਨ ਤੋਂ ਬੇਨਤੀ ਕਰਵਾਈ। ਡਾਕਟਰ ਹਰੀ ਰਾਮ ਗੁਪਤਾ 'ਹਿਸਟਰੀ ਆਫ਼ ਦੀ ਸਿਖਸ' ਦੇ ਪੰਨਾ 27 'ਤੇ ਅੰਕਿਤ ਕਰਦੇ ਹਨ ਕਿ ਉਸ ਨੇ ਕਿਸੇ ਦੀ ਨਾ ਮੰਨੀ ਤੇ 10 ਮਾਰਚ 1746 ਨੂੰ ਫੜੇ ਸਿੱਖ ਸਭ ਕਤਲ ਕਰ ਦਿੱਤੇ ਗਏ।

ਇਸ ਉਪਰੰਤ ਲੱਖੂ ਜੰਗਲ ਦੀ ਝੱਲ ਵਿੱਚ ਰਹਿਣ ਵਾਲ਼ੇ ਸਿੰਘਾਂ ਵਲ ਵਧਿਆ। ਇਤਿਹਾਸਕਾਰਾਂ ਅਨੁਸਾਰ ਬੇਵਤਨ ਕੀਤੇ 15 ਹਜ਼ਾਰ ਸਿੰਘ ਕਾਹਨੂੰਵਾਲ ਦੇ ਛੰਬ ਇਲਾਕੇ 'ਚ ਡੇਰੇ ਲਾਈ ਬੈਠੇ ਸਨ। ਲਖਪਤ ਨੇ ਜੰਗਲ ਨੂੰ ਅੱਗ ਲੁਆ ਦਿੱਤੀ। ਸਿੰਘ ਲੜਦੇ ਭਿੜਦੇ ਬਸੌਲੀ ਵਲ ਜਦ ਨਿਕਲੇ ਤਾਂ ਲੱਖੂ ਦੀ ਫ਼ੌਜ ਜਿਸ ਵਿੱਚ ਮੁਲਤਾਨ, ਬਹਾਵਲਪੁਰ, ਕਸੂਰ ਅਤੇ ਅਟਕ ਦੇ ਫ਼ੌਜੀ ਦਸਤੇ ਸ਼ਾਮਲ ਸਨ ਇਨ੍ਹਾਂ ਹਰਨ ਹੋਏ ਸਿੰਘਾਂ 'ਤੇ ਗੋਲ਼ੀਆਂ ਦਾਗੀਆਂ। ਬਹੁਤ ਸਾਰੇ ਪਕੜ ਕੇ ਅੱਗ 'ਚ ਸਾੜੇ, ਕਈਆਂ ਨੂੰ ਜੰਬੂਰਾਂ ਨਾਲ਼ ਨੋਚ ਕੇ ਪਾਰ ਬੁਲਾਇਆ ਅਤੇ ਕਈਆਂ ਨੂੰ ਸੂਲੀ 'ਤੇ ਟੰਗਿਆ। ਇਹ ਝੱਲ ਦੀ ਜੰਗ ਅਪ੍ਰੈਲ ਤੋਂ ਜੂਨ 1746 ਤੱਕ ਚੱਲੀ। ਇਸ ਜੰਗ 'ਚ ਭੱਜ-ਦੌੜ ਅਤੇ ਭੁੱਖ ਨੇ ਸਿੰਘਾਂ ਨੂੰ ਬਹੁਤ ਸਤਾਇਆ। ਉਨ੍ਹਾਂ ਦੇ ਮੂੰਹ 'ਚੋਂ ਨਿਕਲਦੇ ਸ਼ਬਦਾਂ ਨੂੰ ਭੰਗੂ ਜੀ ਨੇ ਇਸ ਤਰ੍ਹਾਂ ਪੰਥ ਪ੍ਰਕਾਸ਼ (ਪ੍ਰਾਚੀਨ) ਵਿੱਚ ਲਿਖਿਆ ਹੈ:

ਅੱਧੀ ਮੌਤ ਮੁਸਾਫਰੀ, ਅੱਧੀ ਮੌਤ ਸੁ ਭੁੱਖ।
ਊਹਾ ਆਇ ਦੋਊ ਮਿਲੀ, ਯਹ ਭਯੋ ਖ਼ਾਲਸੇ ਦੁੱਖ।

ਬਚਣ ਦਾ ਹੋਰ ਕੋਈ ਚਾਰਾ ਨਾ ਦੇਖਦੇ ਹੋਏ ਕਾਫੀ ਸਿੰਘ ਲੱਖੂ ਦੇ ਮੁਲਾਣਿਆਂ ਨਾਲ਼ ਜੂਝਦੇ ਅਤੇ ਉਨ੍ਹਾਂ ਦੇ ਆਹੂ ਲਾਹੁੰਦੇ ਰਾਵੀ ਦਰਿਆ ਵਲ ਵਧੇ। ਅੱਗੋਂ ਰਾਵੀ ਦਰਿਆ ਬੜਾ ਚੜ੍ਹਿਆ ਹੋਇਆ ਸੀ। ਇੱਥੇ ਸਿੰਘਾਂ ਦੀ ਪਰਖ ਉਂਜ ਹੀ ਹੋਈ ਜਿਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਲਾਂ ਦੀ ਆਨੰਦਪੁਰ ਸਾਹਿਬ ਤੋਂ ਨਿਕਲਣ ਸਮੇਂ ਸਰਸਾ ਨਦੀ 'ਤੇ ਹੋਈ ਸੀ। ਸਰਦਾਰ ਗੁਰਦਿਆਲ ਸਿੰਘ ਡੱਲੇਵਾਲੀਆ ਅਤੇ ਉਸ ਦਾ ਭਰਾ ਪਾਣੀ ਦਾ ਵਹਾ ਅਤੇ ਡੂੰਘਾਈ ਦੇਖਣ ਨਦੀ 'ਚ ਵੜੇ ਤਾਂ ਦੋਵੇਂ ਹੀ ਰੁੜ੍ਹ ਗਏ। ਇਹ ਦੇਖ ਕੁਝ ਸਿੰਘ ਪਹਾੜੀਆਂ ਵਲ ਨਿਕਲ ਗਏ ਅਤੇ ਕੁਝ ਫੇਰ ਝੱਲ 'ਚ ਜਾ ਵੜੇ। ਭਾਈ ਜੱਸਾ ਸਿੰਘ ਆਹਲੂਵਾਲੀਆ ਅਤੇ ਭਾਈ ਸੁੱਖਾ ਸਿੰਘ ਮਾੜੀ ਕੰਬੋਕੇ ਵਾਲਿਆਂ ਦੇ ਜੱਥਿਆਂ ਨੇ ਲਖਪਤ ਦੇ ਦਲਾਂ ਨਾਲ ਟੱਕਰ ਲਈ, ਭਾਰੀ ਸੰਗ੍ਰਾਮ ਹੋਇਆ। ਭਾਈ ਸੁੱਖਾ ਸਿੰਘ ਦੀ ਲੱਤ 'ਚ ਗੋਲੀ ਲੱਗੀ ਪਰ ਉਹ ਲੱਤ 'ਤੇ ਪੱਗ ਦਾ ਹਿੱਸਾ ਬੰਨ੍ਹ ਕੇ ਲੜਦੇ ਰਹੇ। ਭਾਈ ਚੜ੍ਹਤ ਸਿੰਘ (ਦਾਦਾ ਮਹਾਰਾਜਾ ਰਣਜੀਤ ਸਿੰਘ) ਵੀ ਫੱਟੜ ਹੋ ਗਏ। ਇਸ ਘਮਸਾਣ ਦੀ ਲੜਾਈ ਅੰਦਰ ਜਸਪਤ ਰਾਏ ਦਾ ਪੁੱਤਰ ਹਰਭਜ ਰਾਏ, ਯਹੀਆ ਖਾਂ ਦਾ ਪੁੱਤਰ ਨਾਹਰੂ ਖਾਂ, ਫ਼ੌਜਦਾਰ ਸੈਫ਼ ਅਲੀ ਖਾਂ ਆਦਿ ਮਾਰੇ ਗਏ। ਜਦ ਰਾਤ ਹੋ ਗਈ ਤਾਂ ਭੁੱਖਣ-ਭਾਣੇ ਸਿੰਘਾਂ ਨੇ ਵੈਰੀ ਦੇ ਖਾਣ-ਪੀਣ ਵਾਲੀਆਂ ਰਸਦਾਂ 'ਤੇ ਜਾ ਹਮਲਾ ਕੀਤਾ। ਇਸ ਮਾਰ-ਧਾੜ ਵਿੱਚ ਜੋ ਹੱਥ ਆਇਆ ਉਹ ਪੇਟ ਭਰਨ ਲਈ ਲੈ ਆਏ। ਪਰ ਬਲਿਹਾਰੇ ਜਾਈਏ ਇਨ੍ਹਾਂ ਸਿਦਕੀ ਸੂਰਮੇ, ਸਿਰੜ 'ਤੇ ਧਰਮ ਦੇ ਪੱਕਿਆਂ ਸਿੰਘਾਂ ਤੋਂ ਜਿਨ੍ਹਾਂ ਦੇ ਹੌਸਲੇ ਗੁਰੂ ਕ੍ਰਿਪਾ ਸਦਕਾ ਅਸਤ-ਪਸਤ ਨਹੀਂ ਹੋਏ।

ਅਗਲੇ ਦਿਨ ਪੈਦਲ ਚੱਲਣ ਵਾਲਿਆਂ ਨੇ ਦੱਭ ਦੇ ਤੁਲ੍ਹੇ ਬਣਾ ਕੇ ਰਾਵੀ ਪਾਰ ਕੀਤੀ। ਇਨ੍ਹਾਂ ਵਿੱਚੋਂ ਵੀ ਅਨੇਕਾਂ ਦੁਸ਼ਮਣ ਦੇ ਹੱਥ ਆ ਗਏ ਜਿਨ੍ਹਾਂ ਨੂੰ ਲਾਹੌਰ ਲਿਜਾ ਕੇ ਨਖਾਸ ਚੌਂਕ ਕੋਲ ਕਤਲ ਕਰ ਕੇ ਟੋਆ ਪੁੱਟ ਕੇ ਦੱਬ ਦਿੱਤਾ। ਇਸ ਜਗ੍ਹਾ ਦਾ ਨਾਂ 'ਸ਼ਹੀਦ ਗੰਜ' ਪੈ ਗਿਆ। ਇਹ ਛੋਟੇ ਘੱਲੂਘਾਰੇ ਦਾ ਸਾਕਾ 1 ਮਈ 1746 ਨੂੰ ਵਾਪਰਿਆ। ਇਸ ਵਿੱਚ 10-12 ਹਜ਼ਾਰ ਸਿੰਘਾਂ ਨੇ ਜਾਨਾਂ ਵਾਰੀਆਂ। ਅੱਜ ਕਲ੍ਹ ਗੁਰਦਾਸਪੁਰ ਤੋਂ 7 ਕਿਲੋਮੀਟਰ 'ਤੇ ਛੋਟਾ ਘੱਲੂਘਾਰਾ ਇਤਿਹਾਸਕ ਗੁਰਦੁਆਰੇ ਵਿਖੇ ਹਰ ਸਾਲ 10-11 ਦਸੰਬਰ ਨੂੰ ਸਭਾ ਲਗਦੀ ਹੈ ਅਤੇ ਸ਼ਹੀਦ ਸਿੰਘਾਂ ਦੀ ਕੁਰਬਾਨੀ ਦੇ ਸੋਹਲੇ ਗਾਏ ਜਾਂਦੇ ਹਨ।

ਜਦੋਂ ਰਾਜਸੀ ਨਿਯਮ ਭਰਿਸ਼ਟ ਹੋ ਜਾਂਦੇ ਹਨ ਤਦ ਮਜ਼ਲੂਮਾਂ ਅਤੇ ਪਵਿੱਤਰ ਆਤਮਾਵਾਂ ਦਾ ਜਿਉਣਾ ਦੁੱਭਰ ਹੋ ਜਾਂਦਾ ਹੈ। ਗੁਰੂ ਦਾ ਖ਼ਾਲਸਾ ਐਸੀ ਦਸ਼ਾ ਨੂੰ ਜਰ ਨਹੀਂ ਸਕਦਾ। ਇਸ ਸੰਬੰਧੀ ਇੱਕ ਕਵੀ ਦੇ ਬੋਲ ਵੀ ਦਿਲ ਟੁੰਬਵੇਂ ਹਨ:

ਜਦ ਸੱਟ ਕਿਸੇ ਮਜ਼ਲੂਮ ਦੇ ਲਗਦੀ ਹੈ।
ਹੰਝੂ ਖ਼ਾਲਸੇ ਦੀਆਂ ਅੱਖਾਂ 'ਚ ਆ ਜਾਂਦੇ।
ਰਾਖੇ ਕੌਮ ਦੇ ਪੁੱਤਰ ਦਸ਼ਮੇਸ਼ ਜੀ ਦੇ।
ਜਾਨਾਂ ਵਾਰ ਕੇ ਅਣਖ ਜਗਾ ਜਾਂਦੇ।

ਕਵੀ ਸੈਨਾਪਤੀ 'ਸ੍ਰੀ ਗੁਰੂ ਸੋਭਾ' 'ਚ ਕਾਵਿ ਰਚਨਾ ਕਰਦੇ ਹਨ:

ਅਸੁਰ ਸੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ ਸੰਕਟ
ਨਿਵਾਰਬੇ ਕੋ ਖਾਲਸਾ ਬਨਾਯੋ ਹੈ।

ਸਰਦਾਰ ਕਰਨੈਲ ਸਿੰਘ ਪੰਛੀ ਦੇ ਵੀ ਸ਼ਹੀਦਾਂ ਪ੍ਰਤੀ ਬੜੇ ਨਿਆਰੇ ਬੋਲ ਹਨ:

ਛੁਪਾਏ ਛੁਪ ਨਹੀਂ ਸਕਤੇ ਸ਼ਹੀਦੋ ਕੇ ਯਿਹ ਅਫ਼ਸਾਨੇ।
ਅਗਰ ਸੂਲੀ ਨਾ ਬੋਲੀ ਤੋ ਲਹੂ ਕੀ ਧਾਰ ਬੋਲੇਗੀ।
ਯੁੱਗੋਂ ਤੱਕ ਰੋਸ਼ਨੀ ਮਿਲਤੀ ਰਹੇਗੀ ਇਨ ਚਿਰਾਗੋਂ ਸੇ।
ਕਿ ਹਰ ਲੋਅ ਅਪਨੇ ਪਰਵਾਨੋ ਕੀ ਜੈ ਜੈ ਕਾਰ ਬੋਲੇਗੀ।

# ਅਧਿਆਇ 3

## ਦਲ ਖ਼ਾਲਸਾ ਅਤੇ ਸਿੱਖ ਮਿਸਲਾਂ

ਅਠ੍ਹਾਰਵੀਂ ਸਦੀ ਵਿੱਚ 'ਦਲ ਖ਼ਾਲਸਾ' ਸਿੱਖ ਕੌਮ ਦੀ ਬਹੁਤ ਹੀ ਅਜਬ, ਗਜਬ ਅਤੇ ਹਰਿਆਵਲ ਜੱਥੇਬੰਦੀ ਹੋਂਦ ਵਿੱਚ ਆਈ। 1734 ਈਸਵੀ ਵਿੱਚ ਮੁਗਲ ਹਕੂਮਤ ਨੇ ਸਰਦਾਰ ਕਪੂਰ ਸਿੰਘ ਨੂੰ ਨਵਾਬੀ ਦਾ ਖਿਤਾਬ ਬਖਸ਼ਿਆ ਸੀ।ਇਸ ਖਿਤਾਬ ਦਾ ਮੁੱਖ ਮਕਸਦ ਸੀ ਸਿੱਖਾਂ ਨੂੰ ਆਪਣੇ ਅਧੀਨ ਕਰਨਾ।ਪਰ ਪੰਥ ਦੇ ਸਰਦਾਰਾਂ ਨੇ ਕਪੂਰ ਸਿੰਘ ਨੂੰ ਇਹ ਆਖ ਦਿੱਤਾ ਸੀ ਕਿ ਤੂੰ ਪੰਥ ਅੱਗੇ ਜਵਾਬ-ਦੇਹ ਹੈਂ; ਹਕੂਮਤ ਅੱਗੇ ਨਹੀਂ। ਇਸ ਖਿਤਾਬ ਅਤੇ ਜਾਗੀਰ ਨਾਲ਼ ਭਾਵੇਂ ਪੰਥ ਨੂੰ ਕੋਈ ਫ਼ਾਇਦਾ ਨਹੀਂ ਸੀ ਹੋਇਆ ਪਰ ਜਾਂਬਾਜ਼, ਦਿਲਦਾਰ, ਹਿੰਮਤੀ ਅਤੇ ਦੂਰ-ਦ੍ਰਿਸ਼ਟੀ ਦੇ ਮਾਲਕ ਕਪੂਰ ਸਿੰਘ ਨੇ ਇਸ ਅਮਨ-ਅਮਾਨ ਦੇ ਸਮੇਂ ਅੰਦਰ ਪੰਥ ਦੀ ਨਿਰੋਲ ਸ਼ਕਤੀ ਨੂੰ ਦੋ ਭਾਗਾਂ ਵਿੱਚ ਜੱਥੇਬੰਦ ਕਰ ਦਿੱਤਾ, ਇੱਕ ਨੂੰ 'ਬੁੱਢਾ ਦਲ' ਅਤੇ ਦੂਜੀ ਜੱਥੇਬੰਦੀ ਨੂੰ 'ਤਰਨਾ ਦਲ' ਦਾ ਨਾਮ ਦਿੱਤਾ।ਬੁੱਢਾ ਦਲ ਜਿਸ ਅੰਦਰ ਲੰਮੇਰੀ ਉਮਰ ਦੇ ਸਿੰਘ ਸਨ ਨੂੰ ਗੁਰਦੁਆਰਿਆਂ ਦੀ ਸੇਵਾ-ਸੰਭਾਲ ਦਾ ਕੰਮ ਸੌਂਪਿਆ ਅਤੇ ਤਰਨਾ ਦਲ ਜਿਸ ਵਿੱਚ 40 ਸਾਲ ਤੋਂ ਘੱਟ ਉਮਰ ਵਾਲੇ ਸਿੰਘ ਰੱਖੇ ਨੂੰ ਮੁਗਲਾਂ ਨਾਲ ਟੱਕਰ ਲੈਣ ਅਤੇ ਉਨ੍ਹਾਂ ਦਾ ਲੁੱਟਿਆ ਮਾਲ ਧਨ ਸ੍ਰੀ ਅਕਾਲ ਤਖ਼ਤ ਦੀ ਭੇਂਟ ਕਰਨ ਲਈ ਹੁਕਮ ਕੀਤਾ। ਦੋਹਾਂ ਜੱਥੇਬੰਦੀਆਂ ਦਾ ਮੁੱਖੀਆ ਭਾਈ ਕਪੂਰ ਸਿੰਘ ਹੀ ਸੀ।

ਕਪੂਰ ਸਿੰਘ ਦੀ ਇਸ ਵਿਉਂਤਬੰਦੀ ਨੂੰ ਸੁਣ ਅਤੇ ਪੰਥਕ ਸ਼ਕਤੀ ਨੂੰ ਮਜ਼ਬੂਤ ਕਰਨ ਲਈ ਨੌਜਵਾਨ ਬਲਦਾਂ ਦੇ ਗਲੋਂ ਪੰਜਾਲੀਆਂ ਲਾਹ ਕੇ ਹਲਾਂ ਦੇ ਮੁੰਨੇ ਛੱਡ ਕੇ ਅਤੇ ਘਰਾਂ ਦੇ ਪਰਵਾਰ ਤਿਆਗ ਕੇ ਸ਼ਸਤਰਧਾਰੀ ਹੋ ਤਰਨਾ ਦਲ ਵਿੱਚ ਧੜਾ-ਧੜ ਸ਼ਾਮਲ ਹੋ ਗਏ।ਇਸ ਵੱਡੀ ਗਿਣਤੀ ਨੂੰ ਤੱਕ ਕਪੂਰ ਸਿੰਘ ਨੇ ਤਰਨਾ ਦਲ ਦੇ ਪੰਜ ਜੱਥੇ ਬਣਾ ਦਿੱਤੇ। ਇੱਕ ਦਾ ਮੋਹਰੀ ਬਾਬਾ ਦੀਪ ਸਿੰਘ, ਦੂਜੇ ਦਾ ਕਰਨ ਸਿੰਘ ਤੇ ਧਰਮ ਸਿੰਘ ਅੰਮ੍ਰਿਤਸਰ ਵਾਲੇ, ਤੀਜੇ ਦਾ ਕਾਹਨ ਸਿੰਘ ਤੇ ਬਿਨੋਦ ਸਿੰਘ ਤ੍ਰਿਹਣ, ਚੌਥੇ ਦਾ ਦਸੌਂਧਾ ਸਿੰਘ ਕੋਟ ਬੁੱਢੇਵਾਲ ਅਤੇ ਪੰਜਵੇਂ ਦਾ ਵੀਰ ਸਿੰਘ, ਜੀਵਨ ਸਿੰਘ (ਮਜ਼ਬੀ ਸਿੰਘ) ਨੂੰ ਬਣਾਇਆ।ਪੰਜਾਂ ਨੂੰ ਕ੍ਰਮਵਾਰ ਰਾਮਸਰ, ਬਿਬੇਕਸਰ, ਲਛਮਨਸਰ, ਕੌਲਸਰ ਤੇ ਸੰਤੋਖਸਰ ਡੇਰੇ ਸੰਭਾਲੇ।

ਇਨ੍ਹਾਂ ਪੰਜ ਜੱਥਿਆਂ ਨੇ ਨਾਦਰ ਸ਼ਾਹ ਦਾ ਅਸਲਾ ਅਤੇ ਖਜ਼ਾਨਾ ਲੁੱਟਿਆ। ਨਾਦਰ ਨੇ ਜ਼ਕਰੀਏ ਨੂੰ ਸਿੱਖਾਂ 'ਤੇ ਵਧੇਰੇ ਤਕੜਾਈ ਕਰਨ ਲਈ ਕਿਹਾ ਅਤੇ ਇਹ ਸ਼ਬਦ ਵੀ ਆਖੇ, "ਇਹ ਸਿੱਖ ਕਿਸੇ ਦਿਨ ਇਸ ਧਰਤੀ ਦੇ ਹਾਕਮ ਹੋਣਗੇ"। ਡਾਕਟਰ ਹਰੀ ਰਾਮ ਗੁਪਤਾ 'ਹਿਸਟਰੀ ਆਫ਼ ਦੀ ਸਿਖਸ', ਜਿਲਦ ਪਹਿਲੀ (History of the Sikhs, Part1) ਵਿੱਚ ਲਿਖਦੇ ਹਨ ਕਿ ਇਹ ਜੱਥੇ ਕੇਵਲ ਧਾਰਮਿਕ ਵਿਸ਼ਵਾਸ ਕਰ

ਕੇ ਹੀ ਇੱਕਠੇ ਨਹੀਂ ਸਨ ਸਗੋਂ ਸਵੈਰੱਖਿਆ ਲਈ ਮੁਹਿੰਮਾਂ ’ਤੇ ਜਾਣ, ਜਰਵਾਣਿਆਂ ਦੇ ਦੰਦ ਖੱਟੇ ਕਰਨ ਅਤੇ ਪਰਜਾ ਦੀ ਰਖਵਾਲੀ ਦੇ ਮੁਦੱਈ ਸਨ। ਇਸ ਜੱਥੇਬੰਦੀ ਨੇ ਬਹੁਤ ਹੀ ਸਿਰੜੀ, ਸਾਹਸੀ, ਬਹਾਦਰ ਅਤੇ ਯੋਗ ਅਗਵਾਈ ਵਾਲ਼ੇ ਆਗੂ ਪੈਦਾ ਕੀਤੇ। ਇਨ੍ਹਾਂ ਨੇ ਸਿੱਖਾਂ ਦੇ ਸੈਨਿਕ ਜੀਵਨ ਦੀ ਉਸਾਰੀ ਵਿੱਚ ਵੱਡਾ ਰੋਲ ਅਦਾ ਕੀਤਾ ਜਿਸ ਕਾਰਨ ਪੰਥ ਦੀ ਚੜ੍ਹਦੀ ਕਲਾ ਉਤੇਜਤ ਹੋਈ। ਤਰਨਾ ਦਲ ਵਿੱਚ ਸੂਰਿਆਂ ਦੀ ਜ਼ਿਆਦਾ ਗਿਣਤੀ ਹੋਣ ਕਰ ਕੇ ਕਪੂਰ ਸਿੰਘ ਨੇ 14 ਅਕਤੂਬਰ 1745 ਨੂੰ ਅਕਾਲ ਤਖ਼ਤ ਸਾਹਿਬ ’ਤੇ ਇੱਕਠ ਕਰ ਕੇ ਇਸ ਦਲ ਦੇ 25 ਜੱਥੇ ਬਣਾ ਦਿੱਤੇ। ਹਰ ਇੱਕ ਜੱਥੇ ਵਿੱਚ ਤਕਰੀਬਨ 100 ਸਿੰਘ ਸ਼ਾਮਲ ਸਨ। ਜ਼ਕਰੀਆ ਖਾਂ ਦੀ ਮੌਤ ਉਪਰੰਤ (21 ਨਵੰਬਰ 1746 ਤੋਂ 21 ਮਾਰਚ 1747 ਤੱਕ) ਚਾਰ ਕੁ ਮਹੀਨੇ ਇਸ ਦੇ ਪੁੱਤਰਾਂ ਯਹੀਆ ਖਾਂ ਅਤੇ ਸ਼ਾਹ ਨਿਵਾਜ਼ ਖਾਂ ਵਿੱਚ ਅਣਬਣ ਹੋਣ ਕਰ ਕੇ ਘਮਸਾਨ ਮੱਚਿਆ। ਸੁਯੋਗ ਸਿੰਘ ਸਰਦਾਰਾਂ ਨੇ ਇਸ ਦਾ ਫ਼ਾਇਦਾ ਉਠਾਇਆ। ਸ਼ਾਹ ਨਿਵਾਜ਼ ਨੇ ਯਹੀਆ ਖਾਨ ਨੂੰ ਕੈਦੀ ਬਣਾ ਲਿਆ ਅਤੇ 21 ਮਾਰਚ 1747 ਨੂੰ ਇਹ ਲਾਹੌਰ ਦਾ ਸੂਬੇਦਾਰ ਬਣ ਗਿਆ। ਇਸ ਨੇ ਲਖਪਤ ਰਾਏ ਨੂੰ ਹਟਾ ਕੇ ਕੌੜਾ ਮੱਲ ਨੂੰ ਦੀਵਾਨ ਥਾਪਿਆ। ਕੁਦਰਤ ਬੜੀ ਬੇਅੰਤ ਹੈ, ਜਦੋਂ ਇਹ ਤੱਕਦੀ ਹੈ ਕਿ ਗਰੀਬਾਂ ’ਤੇ ਹਕੂਮਤ ਧੱਕਾ ਕਰ ਰਹੀ ਹੈ ਤਾਂ ਇਹ ਨਿਓਟਿਆਂ ਨੂੰ ਓਟ, ਨਿਆਸਰਿਆਂ ਨੂੰ ਆਸਰਾ, ਨਿਤਾਣਿਆਂ ਨੂੰ ਤਾਣ ਅਤੇ ਨਿਮਾਣਿਆਂ ਨੂੰ ਮਾਣ ਬਖਸ਼ ਦਿੰਦੀ ਹੈ। ਇਹ ਤਖ਼ਤ ਵਾਲ਼ੇ ਨੂੰ ਤਖ਼ਤੇ ’ਤੇ ਬਿਠਾ ਕੇ ਉਸ ਦੇ ਹੰਕਾਰ ਨੂੰ ਤੋੜ ਦਿੰਦੀ ਹੈ। ਦੀਵਾਨ ਕੌੜਾ ਮੱਲ ਮਨ ਕਰ ਕੇ ਸਿੱਖਾਂ ਦਾ ਸਹਿਯੋਗੀ ਸੀ। ਸਿੱਖ ਇਸ ਨੂੰ “ਮਿੱਠਾ ਮਲ” ਹੀ ਕਹਿੰਦੇ ਸਨ।

ਸਿੱਖਾਂ ਨੇ ਮੌਕਾ ਤਾੜ ਕੇ ਵਿਸਾਖੀ 1747 ਦੇ ਪੁਰਬ ’ਤੇ ਭਾਰੀ ਇਕੱਠ ਵਿੱਚ ਗੁਰਮਤਾ ਕੀਤਾ ਕਿ ਸ਼ਸਤਰ, ਵਸਤਰ, ਮਾਲ, ਅਸਬਾਬ ਰੱਖਣ ਅਤੇ ਸੁਰੱਖਿਆ ਲਈ ਕੋਈ ਕਿਲ੍ਹਾ ਨੁਮੀ ਜਗ੍ਹਾ ਉਸਾਰੀ ਜਾਵੇ। ਇੰਵ 30 ਮਾਰਚ 1747 ਨੂੰ ਅੰਮ੍ਰਿਤਸਰ ਵਿਖੇ ਰਾਮਸਰ ਲਾਗੇ, ਰਾਮ ਰੌਣੀ ਨਾਂ ਦੀ ਕੱਚੀ ਗੜ੍ਹੀ ਬਣ ਕੇ ਤਿਆਰ ਹੋ ਗਈ। ਜੂਨ 1747 ਵਿੱਚ ਨਾਦਰ ਸ਼ਾਹ ਮਾਰਿਆ ਗਿਆ ਤੇ ਉਸ ਪਿੱਛੋਂ ਅਹਿਮਦ ਸ਼ਾਹ ਅਬਦਾਲੀ ਅਫ਼ਗਾਨਿਸਤਾਨ ਦਾ ਹੁਕਮਰਾਨ ਬਣਿਆਂ। ਇਹ ਅਬਦਾਲੀ ਨਾਦਰ ਸ਼ਾਹ ਨਾਲ਼ ਪਹਿਲਾਂ ਹਿੰਦੁਸਤਾਨ ਆਇਆ ਸੀ। ਇਸ ਨੇ ਦੇਖ ਲਿਆ ਸੀ ਕਿ ਹਿੰਦ ਦੀ ਪਰਜਾ ਬੜੀ ਦੁਰਬਲ, ਖੀਣੀ, ਤੇਜਹੀਣ ਤੇ ਬੇਇਖਲਾਕੀ ਹੈ। ਇਸ ਨੂੰ ਲੁੱਟਣਾ ਤੇ ਕੁੱਟਣਾ ਕੋਈ ਔਖਾ ਕੰਮ ਨਹੀਂ ਹੈ।

ਅਹਿਮਦ ਸ਼ਾਹ ਅਬਦਾਲੀ 1747-48 ਵਿੱਚ ਪਹਿਲੀ ਵਾਰ ਹਿੰਦ ’ਤੇ ਬੜੇ ਜ਼ੋਰ-ਸ਼ੋਰ ਨਾਲ਼ ਚੜ੍ਹ ਕੇ ਆਇਆ। ਲਾਹੌਰ ਦਾ ਸੂਬੇਦਾਰ ਸ਼ਾਹ ਨਿਵਾਜ਼ ਉਸ ਨਾਲ ਭਿੜਨ ਨੂੰ ਤਿਆਰ ਹੋ ਗਿਆ ਪਰ ਅਬਦਾਲੀ ਦੀ ਜਾਬਰ ਫ਼ੌਜ ਦੇ ਅੱਗੇ ਇਹ ਡਟ ਕੇ ਖੜ੍ਹ ਨਾ ਸਕਿਆ ਅਤੇ ਮਾਰ ਖਾ ਕੇ ਸਰਹਿੰਦ ਪਹੁੰਚ ਗਿਆ। ਦਿੱਲੀ ਦੀ ਸਲਤਨਤ

ਵੱਲੋਂ ਵਜ਼ੀਰ ਕਮਰੁੱਦੀਨ ਤੇ ਉਸ ਦਾ ਪੁੱਤਰ ਮੀਰ ਮੁਇਨਲ ਮੁਲਕ (ਮੀਰ-ਮਨੂੰ) ਵੱਡੀ ਸੈਨਾ ਲੈ ਕੇ ਅਬਦਾਲੀ ਦੇ ਟਾਕਰੇ 'ਤੇ ਆ ਪਹੁੰਚੇ। ਮਾਨੂਪੁਰ ਲਾਗੇ ਦੋਹਾਂ ਸੈਨਾ ਵਿੱਚ ਜ਼ਬਰਦਸਤ ਯੁੱਧ ਹੋਇਆ ਪਰ ਅਬਦਾਲੀ ਹਾਰ ਸਵੀਕਾਰ ਕਰ ਕੇ ਅਫ਼ਗਾਨਿਸਤਾਨ ਵੱਲ ਚੱਲ ਪਿਆ। ਝੱਲ ਵਿੱਚ ਬੈਠੇ ਸਿੰਘਾਂ ਨੇ ਇਸ ਨੂੰ ਖ਼ੂਬ ਲੁੱਟਿਆ।ਮਾਨੂਪੁਰ ਦੀ ਜੰਗ ਵਿੱਚ ਕਮਰੁੱਦੀਨ ਮਾਰਿਆ ਗਿਆ।ਦਿੱਲੀ ਸਰਕਾਰ ਨੇ ਮੀਰ ਮੰਨੂ ਨੂੰ ਲਾਹੌਰ ਦਾ ਸੂਬੇਦਾਰ ਥਾਪ ਦਿੱਤਾ।

ਗੁਰ ਬਿਲਾਸ ਪਾਤਸ਼ਾਹੀ 10 ਅੰਦਰ ਗੁਰੂ ਕਲਗੀਧਰ ਦੇ ਮੁੱਖ ਤੋਂ ਉੱਚਰੇ ਇਹ ਸ਼ਬਦ ਦਰਜ਼ ਹਨ:

ਤਬ ਇਮ ਭਨਯੋ ਗ਼ੀਬ ਨਿਵਾਜ, ਸ਼ਸਤ੍ਰਨ ਕੇ ਅਧੀਨ ਹਹਿ ਰਾਜ।
ਕੋਊ ਕਿਸੀ ਕੋ ਰਾਜ ਨੇ ਦੇ ਹੈਂ, ਜੋ ਲੇ ਹੈਂ ਨਿਜ ਬਲ ਸੇ ਲੇ ਹੈਂ।

ਦਿੱਲੀ ਦਾ ਤਖ਼ਤ ਕਮਜ਼ੋਰ ਤੱਕ ਅਤੇ ਦੇਸ਼ ਅੰਦਰ ਮੱਚੀ ਹਫ਼ੜਾ-ਦਫ਼ੜੀ ਕਾਰਨ ਅਨੇਕਾਂ ਸਿੱਖ ਅੰਮ੍ਰਿਤਧਾਰੀ ਹੋ ਲੜਾਕੂ ਜੱਥਿਆਂ ਵਿੱਚ ਸ਼ਾਮਲ ਹੋ ਗਏ।ਡਾਕਟਰ ਹਰੀ ਰਾਮ ਗੁਪਤਾ ਅਨੁਸਾਰ ਉਸ ਸਮੇਂ ਇੱਕ ਤਾਂ ਖ਼ਾਲਸਾ ਦਲ ਦੇ 65 ਜੱਥੇ ਬਣ ਚੁੱਕੇ ਸਨ।ਦੂਜੀ ਗੱਲ ਇਹ ਸੀ ਕਿ ਹਕੂਮਤ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਇਸ਼ਨਾਨ 'ਤੇ ਪਾਬੰਦੀ ਲਗਾਈ ਹੋਈ ਸੀ।ਸਰਦਾਰ ਕਪੂਰ ਸਿੰਘ ਨੇ 4-5 ਮਾਰਚ 1748 ਨੂੰ ਹੋਲਾ-ਮਹੱਲਾ ਮਨਾਉਣ ਲਈ ਆਨੰਦਪੁਰ ਸਾਹਿਬ ਵਿਖੇ ਇਕੱਠੇ ਹੋਣ ਲਈ ਸਭ ਨੂੰ ਤਾਕੀਦ ਕੀਤੀ। ਹੋਲੇ-ਮਹੱਲੇ ਦੇ ਇਸ ਇਕੱਠ ਵਿੱਚ ਗੁਰਮਤਾ ਕੀਤਾ ਕਿ ਵਿਸਾਖੀ ਦਾ ਸਮਾਗਮ ਇਸ ਵਾਰ ਅੰਮ੍ਰਿਤਸਰ ਮਨਾਇਆ ਜਾਵੇ ਅਤੇ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਲਈ ਰੁਕਾਵਟ ਪਾਉਣ ਵਾਲਿਆਂ ਨੂੰ ਸੋਧਿਆ ਜਾਵੇ।ਇਹ ਹੁਕਮ ਸੁਣਦਿਆਂ ਸਿੰਘਾਂ ਨੇ ਮੌਕਾ ਪਾ ਕੇ ਦਰਸ਼ਨ ਇਸ਼ਨਾਨ ਦੀ ਰੁਕਾਵਟ ਪਾ ਰਹੇ ਸਥਾਪਤ ਕੀਤੇ ਹਾਕਮ ਸਲਾਬਤ ਖਾਂ ਅਤੇ ਉਸ ਦੇ ਸਾਥੀਆਂ ਨੂੰ ਮਾਰ ਮੁਕਾਇਆ।

29 ਮਾਰਚ 1748 ਨੂੰ ਅੰਮ੍ਰਿਤਸਰ ਵਿਖੇ ਠਾਠਾਂ ਮਾਰਦਾ ਇਕੱਠ ਹੋਇਆ।ਸਰਦਾਰ ਕਪੂਰ ਸਿੰਘ ਨੇ ਸਰਬੱਤ ਖ਼ਾਲਸੇ ਅੱਗੇ ਨਵੀਂ ਜੱਥੇਬੰਦੀ ਹੋਂਦ ਵਿੱਚ ਲਿਆਉਣ ਦਾ ਮਤਾ ਰੱਖਿਆ।ਮਤੇ ਅਨੁਸਾਰ, ਖ਼ਾਲਸੇ ਦੀ ਸੈਨਿਕ ਸ਼ਕਤੀ ਦਾ ਨਾਂ 'ਦਲ ਖਾਲਸਾ' ਤਜ਼ਵੀਜ਼ ਕੀਤਾ ਜੋ ਸਰਬ ਸੰਮਤੀ ਨਾਲ਼ ਮਨਜ਼ੂਰ ਹੋ ਗਿਆ।ਦਲ ਖ਼ਾਲਸੇ ਦਾ ਮੁਖੀ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਥਾਪਿਆ।ਜੱਥੇਦਾਰ ਕਪੂਰ ਸਿੰਘ ਨੇ ਬਜ਼ੁਰਗ ਅਵਸਥਾ ਹੋਣ ਕਰ ਕੇ ਇਹ ਜ਼ੁੰਮੇਵਾਰੀ ਸਰਦਾਰ ਜੱਸਾ ਸਿੰਘ ਸਪੁੱਤਰ ਸਰਦਾਰ ਨਿਹਾਲ ਸਿੰਘ ਪਿੰਡ ਆਹਲੂ (ਨੇੜੇ ਲਾਹੌਰ) ਨੂੰ ਸੰਭਾਲੀ।ਇਨ੍ਹਾਂ ਦਾ ਜਨਮ 1718 ਵਿੱਚ ਹੋਇਆ ਸੀ ਅਤੇ ਆਹਲੂ ਪਿੰਡ ਹੋਣ ਕਰ ਕੇ ਇਹ ਜੱਸਾ ਸਿੰਘ ਆਹਲੂਵਾਲੀਆ ਦੇ ਨਾਂ ਨਾਲ ਪ੍ਰਸਿੱਧ ਹੋ ਗਏ।ਇਨ੍ਹਾਂ ਭਾਈ ਕਪੂਰ ਸਿੰਘ ਦੀ ਅਗਵਾਈ ਹੇਠ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤਪਾਨ ਕੀਤਾ ਸੀ।। ਛੋਟੀ ਉਮਰ 'ਚ ਇਹ ਦਿੱਲੀ ਵਿੱਖੇ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰ ਕੌਰ ਜੀ ਪਾਸ ਵੀ ਰਹੇ ਅਤੇ ਉਥੇ ਰਹਿ ਕੇ ਗੁਰਮੁਖੀ, ਉਰਦੂ, ਫ਼ਾਰਸੀ ਅਤੇ ਗੁਰਮਤਿ ਗਿਆਨ ਹਾਸਲ ਕੀਤਾ। ਗੁਰੂ ਮਹਿਲਾਂ ਦੀ ਜੱਸਾ ਸਿੰਘ 'ਤੇ ਐਸੀ ਕ੍ਰਿਪਾ ਦ੍ਰਿਸ਼ਟੀ ਹੋਈ ਕਿ ਗੁਰੂ ਦੇ ਲਾਲ ਨੂੰ ਖ਼ਾਲਸਾ ਦਲ ਦਾ ਮੁਖੀਆ ਬਣਨ ਉਪਰੰਤ ਸੁਲਤਾਨ-ਉਲ-ਕੌਮ, ਫ਼ਖਰਿ-ਏ-ਸਿੱਖ ਕੌਮ ਅਤੇ ਪਾਤਸ਼ਾਹ ਸਰਦਾਰ ਦੇ ਰੁਤਬਿਆਂ ਨਾਲ਼ ਨਿਵਾਜਿਆ। ਇਨ੍ਹਾਂ ਰੁਤਬਿਆਂ ਦੀ ਪ੍ਰਾਪਤੀ ਇਸ ਨਤੀਜੇ ਵਜੋਂ ਹੋਈ ਕਿ ਜੱਸਾ ਸਿੰਘ ਨੇ ਦਰਵੇਸ਼ ਦਿਲ ਨਾਲ਼ ਕੌਮ ਦਾ ਦਰਵਾਨ ਬਣ ਕੇ ਬਿਦੇਸ਼ੀ ਜਾਲਮਾਂ ਦਾ ਹੰਕਾਰ ਫੱਟੀ ਵਾਂਗ ਪੋਚ ਕੇ ਰੱਖ ਦਿੱਤਾ ਸੀ। ਇਸ ਨੇ ਮਹਾਨ ਵਿਜੇਤਾ ਬਣ 1762 ਵਿੱਚ ਲਾਹੌਰ ਅੰਦਰ ਖ਼ਾਲਸਾ ਦਲ ਦੀਆਂ ਸਰਬਤ ਫ਼ੌਜ਼ਾਂ ਦੇ ਮੁਖੀ ਵਜੋਂ ਪਰਵੇਸ਼ ਕੀਤਾ ਸੀ ਤੇ ਸਿੱਖ ਪਾਤਿਸ਼ਾਹੀ ਦਾ ਸਿੱਕਾ ਚਲਾਇਆ ਸੀ। ਸਰਦਾਰ ਨੇ ਸਿੱਧ ਕਰ ਦਿੱਤਾ ਸੀ ਕਿ ਸਿਰੜ, ਸਿਦਕ, ਨਿਰੰਤਰ ਯਤਨ, ਧਰਮ ਤੇ ਦੇਸ਼ ਨਾਲ ਪਿਆਰ ਅਤੇ ਸ਼ਸਤਰ ਸੂਰਬੀਰ ਯੋਧਿਆਂ ਦੇ ਸਹਿਯੋਗੀ ਹੁੰਦੇ ਹਨ। ਇਹ ਜ਼ਾਲਮ ਤੇ ਜ਼ੁਲਮ ਦਾ ਨਾਸ਼ ਕਰ ਕੇ ਗੁਲਾਮੀ ਦੀਆਂ ਜੰਜ਼ੀਰਾਂ ਤੋੜ ਆਜ਼ਾਦੀ ਪਰਦਾਨ ਕਰ ਦਿੰਦੇ ਹਨ। ਕਵੀ ਇਕਬਾਲ ਦੇ ਬੋਲ ਹਨ:

ਯਕੀਂ ਮੁਹਕਮ, ਅਮਲ ਪੈਹਮ, ਮੁਹੱਬਤ ਫ਼ਾਤਿ ਹੇ ਆਲਮ,
ਜਹਾਦਿ-ਜਿੰਦਗਾਨੀ ਮੇਂ ਹੈਂ ਯਿਹ ਮਰਦੋਂ ਕੀ ਸ਼ਮਸ਼ੀਰੇਂ।
ਗੁਲਾਮੀ ਮੇਂ ਨਾ ਕਾਮ ਆਤੀ ਹੈ ਸ਼ਮਸ਼ੀਰੇਂ ਨਾ ਤਦਬੀਰੇਂ,
ਜੋ ਹੋ ਜ਼ੌਕਿ-ਯਕੀਂ ਪੈਦਾ, ਤੋ ਕੱਟ ਜਾਤੀ ਹੈਂ ਜੰਜ਼ੀਰੇ।

29 ਮਾਰਚ ਦੇ ਸਰਬੱਤ ਖ਼ਾਲਸੇ ਵਿੱਚ ਦੋ ਮਤੇ ਹੋਰ ਪਾਸ ਹੋਏ। ਇੱਕ ਸੀ-ਰਾਮਸਰ ਬਿਬੇਕਸਰ ਲਾਗੇ ਬਣਾਈ ਗੜ੍ਹੀ ਨੂੰ ਰਾਮ ਰੌਣੀ ਦਾ ਨਾਂ ਦੇਣਾ, ਦੂਜਾ-ਮਿਸਲਾਂ ਦੀ ਸਥਾਪਨਾ।

## ਰਾਮ ਰੌਣੀ ਗੜ੍ਹੀ

ਇਹ ਗੜ੍ਹੀ ਚੌਥੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੀ ਓਟ ਤੱਕ ਸਿੰਘਾਂ ਨੇ 1748 ਵਿੱਚ ਬਣਾਈ ਸੀ। ਕੁਝ ਸਿੰਘਾਂ ਨੇ ਕਿਹਾ, "ਗੜ੍ਹੀ ਦੀ ਕੀ ਜ਼ਰੂਰਤ ਹੈ, ਰੜੇ ਮੈਦਾਨ ਵਿੱਚ ਹੀ ਦੁਸ਼ਮਣ ਨਾਲ਼ ਮੱਥਾ ਲਾਵਾਂਗੇ"। ਪਰ ਸੁਜਾਨ ਸਿੰਘਾਂ ਨੇ ਕਿਹਾ, "ਗੁਰੂ ਗੋਬਿੰਦ ਸਿੰਘ ਜੀ ਨੇ ਵੀ ਆਨੰਦਪੁਰ ਸਾਹਿਬ ਵਿਖੇ ਕਿਲ੍ਹੇ ਬਣਾਏ ਸਨ ਅਤੇ ਕਿਲ੍ਹਿਆਂ ਵਿੱਚ ਵਿਚਰ ਕੇ ਜ਼ਾਲਮਾਂ ਨਾਲ਼ ਯੁੱਧ ਕੀਤੇ ਸਨ"। ਗੜ੍ਹੀ ਬਣਾਉਣ ਲਈ ਰਾਮਸਰ, ਬਿਬੇਕਸਰ ਕੋਲ਼ ਜਗ੍ਹਾ ਇਸ ਲਈ ਚੁਣੀ ਗਈ ਕਿਉਂਕਿ ਗੁਰੂ ਰਾਮਦਾਸ ਜੀ ਵੱਲੋਂ ਇਥੇ ਖੂਹੀ ਖੁਦਵਾਈ ਸੀ। ਆਮ ਨਿਵਾਸ ਲਈ ਤੇ ਖਾਸ ਕਰ ਜੰਗ ਸਮੇਂ ਪਾਣੀ ਦੀ ਵੱਡੀ ਲੋੜ ਹੁੰਦੀ ਹੈ। ਰਤਨ ਸਿੰਘ ਜੀ ਭੰਗੂ ਦੇ ਇਸ ਸੰਬੰਧੀ ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਸ਼ਬਦ ਹਨ:

ਹੁਤੀ ਖੂਹੀ ਤਹਿ ਗੁਰੂ ਲਵਾਈ। ਤਿਹ ਥਾਂ ਲੀਨੀ ਨੀਂਹ ਧਰਾਈ।
ਆਪੇ ਰਾਜ ਸਿੰਘ ਆਪੇ ਮਜੂਰ। ਬਡੇ ਭੁਜੰਗੀ ਦਿਲ ਕੇ ਸੂਰ (15)
ਆਪੇ ਪੀਸੈਂ ਆਪ ਪਕਾਵੈਂ। ਤੇਤੇ ਬਡ ਸਰਦਾਰ ਕਹਾਵੈਂ।
ਜੋਊ ਕਰੈ ਸਿੰਘ ਬਹੁਤੋ ਕੰਮ। 'ਧੰਨ ਧੰਨ ਕਹੈ ਸਿੰਘ ਤਿਸੈ ਜੰਮ'।(16)
ਚਾਰ ਓਰ ਤਿਹ ਰੌਣੀ ਬਣਾਈ। ਇਮ ਕਰ ਰੌਣੀ ਨਾਮ ਸਦਾਈ।
ਗਿਰਦੈ ਲਏ ਭੁਇ ਮਰਚ ਪੁਟਾਇ। ਖਾਈ ਲਈ ਅਤਿ ਗਹਰ ਕਰਾਇ।

ਇਸ ਗੜ੍ਹੀ ਦੀਆਂ ਕੰਧਾਂ ਮਿੱਟੀ ਦੇ ਡਲ਼ੇ ਅਤੇ ਗਾਰਾ ਵਰਤ ਕੇ ਤਿਆਰ ਕੀਤੀਆਂ। ਦਿਨ ਰਾਤ ਮਿਹਨਤ ਮੁਸ਼ਕਤ ਨਾਲ਼ ਤਕਰੀਬਨ ਇੱਕ ਮਹੀਨੇ ਵਿੱਚ ਗੜ੍ਹੀ ਤਿਆਰ ਕਰ ਲਈ। ਇਸ ਅੰਦਰ 500 ਦੇ ਕਰੀਬ ਘੋੜ ਸਵਾਰ ਸਮਾ ਸਕਦੇ ਸਨ।

ਇਤਿਹਾਸਕ ਗਵਾਹੀ ਹੈ ਕਿ ਜਿਉਂ ਹੀ ਮੀਰ ਮਨੂੰ ਨੂੰ ਸਿੰਘਾਂ ਵਲੋਂ ਉਸਾਰੀ ਇਸ ਗੜ੍ਹੀ ਦੀ ਖ਼ਬਰ ਮਿਲ਼ੀ ਉਸ ਨੇ ਅਜ਼ੀਜ਼ ਖਾਨ ਦੀ ਕਮਾਨ ਹੇਠ ਤੁਰਕਾਂ ਦੀ ਫ਼ੌਜ਼ ਅਤੇ ਕਈ ਪਹਾੜੀ ਰਾਜਿਆਂ ਨੂੰ ਤੋਪਖਾਨੇ ਸਮੇਤ ਲੜਾਈ ਲਈ ਚਾੜ੍ਹ ਦਿੱਤਾ। ਤਿੰਨ ਮਹੀਨੇ (ਅਕਤੂਬਰ ਤੋਂ ਦਸੰਬਰ) ਤੱਕ ਘਮਸਾਨ ਦੀ ਜੰਗ ਹੁੰਦੀ ਰਹੀ। ਜਿੱਥੇ ਤੁਰਕ ਤੇ ਪਹਾੜੀਏ ਸਿੰਘਾਂ ਨੂੰ ਮਾਰਨ ਲਈ ਟੁੱਟ-ਟੁੱਟ ਕੇ ਪੈ ਰਹੇ ਸਨ ਉਥੇ ਸਿੰਘ ਸ਼ੇਰ ਦੀ ਨਿਆਈਂ ਬੜ੍ਹਕਾਂ ਮਾਰ ਆਸਮਾਨੀ ਬਿਜਲੀ ਦੀ ਤਰ੍ਹਾਂ ਇਨ੍ਹਾਂ 'ਤੇ ਹੱਲਾ ਬੋਲਦੇ ਸਨ। ਸਿੰਘ ਅਦੀਨਾ ਬੇਗ ਨੂੰ ਸਬਕ ਸਿਖਾਉਣ ਲਈ ਟੋਲ਼ ਰਹੇ ਸਨ ਪਰ ਇਹ ਹੱਥ ਨਾ ਆਇਆ। ਉਸ ਸਮੇਂ ਜੱਸਾ ਸਿੰਘ ਰਾਮਗੜ੍ਹੀਆ ਜਿਸ ਨੂੰ ਪੰਥ ਤੋਂ ਛੇਕਿਆ ਹੋਇਆ ਸੀ, ਅਦੀਨਾ ਬੇਗ ਦੀ ਮੱਦਦ 'ਤੇ ਸੀ। ਸਿੰਘਾਂ ਨੇ ਜੱਸਾ ਸਿੰਘ ਇਚੋਗਿਲੀਏ (ਰਾਮਗੜ੍ਹੀਏ) ਨੂੰ ਆਖਿਆ, "ਸਿੰਘਾ! ਇਹ ਆਖਰੀ ਸਮਾਂ ਹੈ ਅਜੇ ਵੀ ਸਾਡੇ ਨਾਲ ਰਲ਼ ਜਾ। ਖ਼ਾਲਸਾ ਟੁੱਟੀ ਗੰਢ ਦਿੰਦਾ ਹੈ"। ਇੰਵ ਜੱਸਾ ਸਿੰਘ ਖ਼ਾਲਸੇ ਨਾਲ ਆ ਰਲ਼ਿਆ। ਉਸ ਸਮੇਂ ਕੁਦਰਤ ਨੇ ਇੱਕ ਹੋਰ ਭਾਣਾ ਵਰਤਾਇਆ। ਮੁਲਤਾਨ ਤੋਂ ਸ਼ਾਹ ਨਵਾਜ਼ ਲਾਹੌਰ 'ਤੇ ਚੜ੍ਹ ਆਇਆ। ਮੀਰ ਮਨੂੰ ਨੇ ਟਾਕਰੇ ਲਈ ਫ਼ੌਜ ਤਿਆਰ ਕਰ ਲਈ ਅਤੇ ਟਾਕਰੇ ਲਈ ਕੌੜਾ ਮੱਲ ਨੂੰ ਹੁਕਮ ਕੀਤਾ। ਇਸ ਨੇ ਸਿੰਘਾਂ ਦੀ ਮੱਦਦ ਲਈ ਅਤੇ ਜੰਗ ਵਿੱਚ ਸਿੰਘਾਂ ਨੇ ਸ਼ਾਹ ਨਿਵਾਜ ਨੂੰ ਗੋਲ਼ੀ ਮਾਰ ਕੇ ਢੇਰੀ ਕਰ ਦਿੱਤਾ। ਪਰ ਤਿੰਨ ਮਹੀਨੇ ਦੀ ਜੰਗ ਦੌਰਾਨ ਰਾਮ ਰੌਣੀ ਗੜ੍ਹੀ ਅੱਧੀ-ਪਚੱਧੀ ਢਹਿ ਗਈ ਸੀ।

## ਸਿੱਖ ਮਿਸਲਾਂ

ਭਾਵੇਂ ਸਮੁੱਚੀ ਸੈਨਿਕ ਜੱਥੇਬੰਦੀ ਦਾ ਨਾਮ 'ਦਲ ਖ਼ਾਲਸਾ' ਰੱਖਿਆ ਗਿਆ ਪਰ ਇਸ ਦੀ ਕੁਸ਼ਲਤਾ, ਉਨੱਤੀ ਅਤੇ ਬੇਹਤਰੀ ਲਈ ਨਵੇਂ ਥਾਪੇ ਪ੍ਰਧਾਨ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਇਸ ਨੂੰ 11 ਮਿਸਲਾਂ (ਫਰਿਸਤਾਂ) ਵਿੱਚ ਸੰਗਠਿਤ ਕਰ ਦਿੱਤਾ। ਇਹ ਸਨ:

| ਨੰ: | ਮਿਸਲ ਦਾ ਨਾਂ | ਮੁਖੀ ਸੈਨਾਪਤੀ |
|---|---|---|
| 1 | ਆਹਲੂਵਾਲੀਆ ਮਿਸਲ | ਸ. ਜੱਸਾ ਸਿੰਘ ਆਹਲੂਵਾਲੀਆ |
| 2 | ਫੈਜ਼ਲਪੁਰੀਆ ਮਿਸਲ | ਨਵਾਬ ਕਪੂਰ ਸਿੰਘ |
| 3 | ਸ਼ੁਕਰ ਚੱਕੀਆ ਮਿਸਲ | ਸ. ਨੌਧ ਸਿੰਘ |
| 4 | ਭੰਗੀਆਂ ਮਿਸਲ | ਸ. ਹਰੀ ਸਿੰਘ ਭੰਗੀ |
| 5 | ਨਿਸ਼ਾਨਾਂ ਵਾਲੀ ਮਿਸਲ | ਸ. ਦਸੌਧਾ ਸਿੰਘ |
| 6 | ਕਨ੍ਹਈਆ ਮਿਸਲ | ਸ. ਜੈ ਸਿੰਘ ਕਾਨ੍ਹਾ |
| 7 | ਨਕੱਈਆ ਮਿਸਲ | ਸ. ਹੀਰਾ ਸਿੰਘ ਨਕੱਈ |
| 8 | ਡੱਲੇਵਾਲੀਆ ਮਿਸਲ | ਸ. ਗੁਲਾਬ ਸਿੰਘ ਡੱਲੇਵਾਲ |
| 9 | ਸ਼ਹੀਦਾਂ ਮਿਸਲ | ਬਾਬਾ ਦੀਪ ਸਿੰਘ |
| 10 | ਕ੍ਰੋੜ ਸਿੰਘੀਆ ਮਿਸਲ | ਸ. ਕ੍ਰੋੜਾ (ਕਰੋੜਾ) ਸਿੰਘ ਫੈਜ਼ਗੜ੍ਹ, ਇਸ ਪਿੱਛੋਂ ਬਘੇਲ ਸਿੰਘ |
| 11 | ਸੰਘਾਣੀਆਂ ਰਾਮਗੜ੍ਹੀਆ | ਸ. ਨੰਦ ਸਿੰਘ ਸੰਘਾਣੀਆ, ਇਸ ਪਿੱਛੋਂ ਜੱਸਾ ਸਿੰਘ ਰਾਮ-ਗੜ੍ਹੀਆ |

ਮਾਲਵੇ ਵਿੱਚ 12 ਵੀਂ ਮਿਸਲ ਫੂਲਕਿਆਂ ਦੀ ਕਹਾਈ

ਮਿਸਲ ਦਾ ਭਾਵ ਹੈ ਸੰਘ, ਸੰਗਠਨ, ਰਲਾਅ, ਸੰਧੀ, ਮੇਲ਼ ਜਾਂ ਗੁੱਟ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਅਤੇ ਸਮਾਨਤਾ ਦਾ ਪ੍ਰਤੀਕ ਹੈ। ਮੇਜਰ ਹੈਨਰੀ ਕੋਰਟ ਨੇ ਮਿਸਲ ਨੂੰ ਕਬੀਲਾ, ਬਰਾਦਰੀ, ਵਰਗ, ਖੰਡ ਅਤੇ ਸ਼੍ਰੇਣੀ ਬਿਆਨਿਆਂ ਹੈ।

ਕਨਿੰਘਮ ਮਿਸਲ ਨੂੰ ਮਜ਼੍ਹਬੀ ਸੰਗਠਨ ਜਾਗੀਰਦਾਰੀ (Theoratic Confederate Feudalism) ਲਿਖਦਾ ਹੈ। ਉਹ ਕਹਿੰਦਾ ਹੈ ਕਿ ਇਹ ਜੱਥੇਬੰਦੀ ਮਜ਼੍ਹਬੀ ਇਸ ਕਰ ਕੇ ਸੀ ਕਿਉਂ ਜੁ 'ਵਾਹਿਗੁਰੂ' ਹੀ ਉਨ੍ਹਾਂ ਦਾ ਸਹਾਇਕ ਤੇ ਰੱਖਿਅਕ ਸੀ। ਧਰਮ ਤੇ ਨਿਸ਼ਾਨੇ ਦੀ ਸਾਂਝ ਉਨ੍ਹਾਂ ਦਾ ਪ੍ਰਭਾਵਸ਼ਾਲੀ ਸਿਧਾਂਤ ਸੀ ਅਤੇ ਗੁਰੂ ਗੋਬਿੰਦ ਸਿੰਘ ਦੇ ਸ਼ਸਤਰਾਂ ਦੀ ਭਗਤੀ ਉਨ੍ਹਾਂ ਦਾ ਮਾਇਕ ਹਥਿਆਰ ਸੀ। ਇਸ ਤੋਂ ਇਲਾਵਾ ਉਹ ਸਾਲ ਵਿੱਚ ਦੋ ਵਾਰ ਅੰਮ੍ਰਿਤਸਰ ਦੇ ਪਵਿੱਤਰ ਸ਼ਹਿਰ ਵਿੱਚ ਇਕੱਠੇ ਹੁੰਦੇ ਸਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਬੈਠ ਅਗਲੀ ਕਾਰਵਾਈ ਲਈ ਸਾਂਝੀ ਯੋਜਨਾ ਬਣਾਉਂਦੇ ਸਨ। ਇਹ ਮਿਸਲਾਂ ਇੱਕ ਸੰਯੁਕਤ ਇੱਕਠ ਜਾਂ ਰਾਜ ਸੰਘ (Confedrate) ਦਾ ਪ੍ਰਤੀਕ ਇਸ ਲਈ ਸਨ ਕਿ ਉਹ ਪੂਰਨ ਤੌਰ ਤੇ ਆਜ਼ਾਦ ਨਹੀਂ ਸਨ, ਸਗੋਂ ਬਕਾਇਦਾ ਤੌਰ ਤੇ ਗੁਰਮਤੇ ਦੀ ਸੰਸਥਾ ਅਧੀਨ ਆਪਸ ਵਿੱਚ ਸੰਗੀ ਸਨ। ਇਹ ਕੇਂਦਰੀ ਸੰਸਥਾ ਵੈਰੀ ਦੇ ਟਾਕਰੇ ਲਈ ਅਤੇ ਜਰਵਾਣਿਆਂ ਨੂੰ ਨੱਥ ਪਾਉਣ ਲਈ ਰਾਜਨੀਤੀ ਕਰਦੀ ਸੀ। ਇਹ

ਮਿਸਲਾਂ ਜਾਗੀਰਦਾਰੂ ਇਸ ਲਈ ਸਨ ਕਿ ਇਸ ਜੱਥੇਬੰਦੀ ਦੇ ਸਾਰੇ ਜੱਥੇਦਾਰ ਸਾਂਝੀਆਂ ਜਿੱਤਾਂ 'ਚ ਪ੍ਰਾਪਤ ਮਾਲ ਆਪੋ ਵਿੱਚ ਬਰੋ-ਬਰਾਬਰ ਵੰਡ ਲੈਂਦੇ ਸਨ।ਅੱਗੋਂ ਹਰ ਜੱਥੇ ਦਾ ਆਗੂ ਪਰਾਪਤ ਕੀਤੀਆਂ ਵਸਤਾਂ ਆਪਣੇ ਸਾਥੀਆਂ ਨੂੰ ਇੱਕੋ ਜਿਹਾ ਵੰਡਦਾ ਸੀ।

ਪਰੰਤੂ ਏ. ਸੀ. ਬੈਨਰਜ਼ੀ (A.C. Bannerjee) ਸਿੱਖ ਮਿਸਲਾਂ ਦੀ ਜੱਥੇਬੰਦੀ ਨੂੰ ਸੰਗਠਤ ਜਾਗੀਰਦਾਰੀ ਨਹੀਂ ਮੰਨਦਾ।ਉਹ ਲਿਖਦਾ ਹੈ ਕਿ ਮਿਸਲਾਂ ਨਾ ਤਾਂ ਸਿੱਖ ਧਰਮ ਦੇ ਅਸੂਲਾਂ ਵਿਰੁੱਧ ਚਲਦੀਆਂ ਸਨ ਅਤੇ ਨਾ ਹੀ ਇਨ੍ਹਾਂ ਦੀ ਰਾਜਨੀਤੀ 'ਤੇ ਸਿੱਖ ਗ੍ਰੰਥੀਆਂ ਦਾ ਪੂਰਨ ਪ੍ਰਭਾਵ ਸੀ।ਜਾਗੀਰਦਾਰੀ ਵਿੱਚ ਤਾਂ ਇੱਕ-ਪੁਰਖੀ ਰਾਜ ਹੁੰਦਾ ਹੈ।ਇਸ ਲਈ ਮਿਸਲਾਂ ਜਮਹੂਰੀ ਤੌਰ 'ਤੇ ਸਿੱਖੀ ਦੇ ਧਾਰਮਿਕ ਅਸੂਲਾਂ 'ਤੇ ਪਹਿਰਾ ਦਿੰਦੀਆਂ ਸਨ।ਇਹ ਯੋਧਿਆਂ ਦਾ ਰਾਜ-ਸੰਘ ਸਨ ਅਤੇ ਧਰਮ ਦੇ ਬੰਧਨ ਹੀ ਇਨ੍ਹਾਂ ਦੇ ਇਕੱਠ ਦਾ ਮੁੱਖ ਕਾਰਨ ਸਨ।

ਇਬਟਸਨ (Ibbetson) ਲਿਖਦਾ ਹੈ ਕਿ ਸਿੱਖ ਮਿਸਲਾਂ ਦੀ ਜੱਥੇਬੰਦੀ ਮਜ਼੍ਹਬੀ ਹਕੂਮਤ, ਇੱਕ ਪੁਰਖਾ ਰਾਜ ਤੇ ਖੁਦਮੁਖਤਾਰੀ ਦਾ ਅਨੋਖਾ ਸੁਮੇਲ ਸੀ।ਸਿੱਖ ਸਰਦਾਰ ਅਤੇ ਸਾਰੇ ਸੈਨਿਕ ਗੁਰੂ ਦੀ ਖ਼ਾਤਰ ਯੁੱਧ ਕਰਦੇ ਸਨ ਅਤੇ ਅੰਮ੍ਰਿਤਸਰ ਵਿਖੇ ਇੱਕਠੇ ਹੋ ਕੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਸਰਬੱਤ ਖ਼ਾਲਸੇ ਦੇ ਫੈਸਲਿਆਂ 'ਤੇ ਫੁੱਲ ਚੜ੍ਹਾਉਂਦੇ ਸਨ।ਇਹ ਮਿਸਲਾਂ ਜਮਹੂਰੀ ਵੀ ਸਨ, ਕਿਉਂ ਜੁ ਮਿਸਲ ਦਾ ਹਰੇਕ ਸਿਪਾਹੀ ਸਮਾਜਿਕ ਤੇ ਰਾਜਨਿਤਕ ਸਮਾਨਤਾ ਦਾ ਅਧਿਕਾਰੀ ਸੀ। ਪਰੰਤੂ ਮਿਸਲਾਂ ਦੇ ਜੱਥੇਦਾਰਾਂ 'ਤੇ ਰੋਕ ਲਾਉਣ ਵਾਲਾ ਬਕਾਇਦਾ ਕੋਈ ਸਾਧਨ ਨਹੀਂ ਸੀ, ਇਸ ਲਈ ਅਮਲੀ ਤੌਰ 'ਤੇ ਇਹ ਖੁਦਮੁਖਤਾਰੀ ਵਾਲੇ ਸਿਧਾਂਤ 'ਤੇ ਚਲਦੀਆਂ ਸਨ।।

ਕਨਿੰਘਮ ਦੇ ਸ਼ਬਦਾਂ ਵਿੱਚ ਧਰਮ ਪ੍ਰਤੀ ਅਤੁੱਟ ਵਿਸ਼ਵਾਸ਼ ਤੋਂ ਬਿਨਾਂ ਇਸ ਸਿੱਖ ਜੱਥੇਬੰਦੀ ਦਾ ਹੋਰ ਕੋਈ ਨਿਸ਼ਾਨਾ ਨਹੀਂ ਸੀ, ਉਹ ਇੱਕੋ ਅਕਾਲ ਪੁਰਖ ਦੇ ਭਰੋਸੇ ਧਰਮ 'ਤੇ ਨੇਕੀ ਦੀ ਰੱਖਿਆ ਲਈ ਲੜ ਮਰ ਰਹੇ ਸਨ। ਉਨ੍ਹਾਂ ਨੂੰ ਆਪਣੇ ਗੁਰੂ ਦੇ ਸ਼ਬਦਾਂ ਉੱਤੇ ਭਰੋਸਾ ਸੀ ਕਿ ਇੱਕ ਦਿਨ ਨੇਕੀ ਦੀ ਜ਼ਰੂਰ ਜਿੱਤ ਹੋਵੇਗੀ ਤੇ ਦੋਖੀ ਖ਼ਤਮ ਹੋ ਜਾਣਗੇ:

ਪੁੰਨ ਪ੍ਰਤਾਪਨ ਬਾਢ ਜੈਤ ਧੁਨ, ਪਾਪਨ ਕੇ ਬਹੁ ਪੁੰਜ ਖਪੈਂਗੇ॥
ਸਾਧ ਸਮੂਹ ਪ੍ਰਸੰਨ ਫਿਰੈਂ ਜਗ, ਸ਼ਤ੍ਰ ਸਭੈ ਅਵਲੋਕ ਚਪੈਂਗੇ॥ (ਦਸਮ ਗ੍ਰੰਥ)

ਸਰਦਾਰ ਸੁਖਦਿਆਲ ਸਿੰਘ ਬਿਆਨ ਕਰਦੇ ਹਨ ਕਿ ਦਲ ਖ਼ਾਲਸੇ ਦੀਆਂ ਸ਼ਾਖਾਵਾਂ (ਮਿਸਲਾਂ) ਵਾਲ਼ੇ ਸਿੰਘ ਜ਼ਿੰਦਗੀ ਅਤੇ ਮੌਤ ਦੀ ਖੇਡ ਖੇਡਦਿਆਂ ਦੀਵਾਲੀ ਅਤੇ ਵਿਸਾਖੀ ਦੇ ਮੌਕਿਆਂ ਤੇ ਸ੍ਰੀ ਅਕਾਲ ਤਖ਼ਤ 'ਤੇ ਇਕੱਠੇ ਹੁੰਦੇ ਸਨ।ਗੁਰਮਤਾ ਹੀ ਖ਼ਾਲਸੇ ਦੀ ਸੰਵਿਧਾਨਕ ਰਵਾਇਤ ਸੀ।ਇਸ ਦਾ ਹਰ ਮੈਂਬਰ ਅੰਮ੍ਰਿਤ ਛਕ ਕੇ ਹੱਥਿਆਰਬੰਦ ਹੋ ਕੇ ਰਹਿੰਦਾ ਸੀ।ਜੰਗਲਾਂ ਅਤੇ ਪਹਾੜਾਂ ਵਿੱਚ ਲੁਕ-ਛਿਪ ਕੇ ਜਿੰਦਗੀ ਬਸਰ ਕਰਨ ਕਰ ਕੇ ਇੱਕ ਘੰਟੇ ਤੱਕ ਵੀ ਜ਼ਿੰਗਦੀ ਦਾ ਭਰੋਸਾ ਨਹੀਂ ਸੀ।ਇਨ੍ਹਾਂ ਲੋਕਾਂ ਦਾ ਸ੍ਰੀ ਗੁਰੂ

ਗ੍ਰੰਥ ਸਾਹਿਬ ਹੀ ਸਭ ਕੁਝ ਸੀ। ਵਾਹਿਗੁਰੂ ਦਾ ਭਾਣਾ ਮੰਨਣਾ ਇਨ੍ਹਾਂ ਦੀ ਖੁਸ਼ੀ ਸੀ। ਸ੍ਰੀ ਦਰਬਾਰ ਸਾਹਿਬ ਵਿੱਖੇ ਗੁਰਬਾਣੀ ਸੁਣਨਾ ਹੀ ਇਨ੍ਹਾਂ ਦੀ ਖੁਰਾਕ ਸੀ ਅਤੇ ਪਵਿੱਤਰ ਸਰੋਵਰ ਸ੍ਰੀ ਅੰਮ੍ਰਿਤਸਰ ਵਿੱਚ ਇਸ਼ਨਾਨ ਹੀ ਇਨ੍ਹਾਂ ਦੀ ਤਾਕਤ ਦਾ ਸੋਮਾ ਸੀ।

ਡਾਕਟਰ ਹਰੀ ਰਾਮ ਗੁਪਤਾ ਅਨੁਸਾਰ, ਸਿੱਖ ਸਰਦਾਰ ਜਿਹੜੇ ਦਲ ਖ਼ਾਲਸੇ ਦੀਆਂ ਵੱਖ-ਵੱਖ ਮਿਸਲਾਂ ਦੇ ਮੁਖੀ ਸਨ, ਸੱਚ-ਮੁੱਚ ਹੀ ਮਹਾਨ ਸਿਪਾਹੀ ਅਤੇ ਦੂਰ-ਦ੍ਰਿਸ਼ਟੀ ਦੇ ਆਗੂ ਸਨ। ਉਹ ਖੁਲ੍ਹੇ ਹਿਰਦਿਆਂ ਦੇ ਮਾਲਕ ਸਨ, ਸਪਸ਼ਟ ਸੋਚਣੀ ਵਾਲ਼ੇ ਅਤੇ ਸਮੇਂ ਦੀ ਨਬਜ਼ ਨੂੰ ਪਛਾਨਣ ਵਾਲ਼ੇ ਸਨ। ਸਿੱਖਾਂ ਦੇ ਸਮੁੱਚੇ ਇਤਿਹਾਸ ਵਿੱਚ ਦਲ ਖ਼ਾਲਸਾ ਦੀ ਸਥਾਪਨਾ ਇੱਕ ਬਹੁਤ ਹੀ ਮਹੱਤਵ ਪੂਰਨ ਕਦਮ ਸੀ। ਇਨ੍ਹਾਂ ਦੀ ਜਬਰਦਸਤ ਸੈਨਿਕ ਸ਼ਕਤੀ ਨੇ ਰਾਜਨੀਤਕ ਤਾਕਤ ਸਥਾਪਤ ਕਰਨ ਲਈ ਰਾਹ ਤਿਆਰ ਕਰ ਦਿੱਤਾ ਸੀ।

ਉਪਰੋਕਤ ਵਿਚਾਰ ਦਰਸਾਉਂਦੇ ਹਨ ਕਿ ਇਨ੍ਹਾਂ ਕੌਮੀ ਪਰਵਾਨਿਆਂ ਦੇ ਮਨਾਂ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਲਾਏ ਨਿਰਮਲ ਸਿੱਖ ਪੰਥ ਨੂੰ ਪ੍ਰਚੰਡ ਕਰਨ ਲਈ ਮਰ ਮਿਟਣਾ ਇੱਕ ਧਾਰਮਿਕ ਫ਼ਰਜ਼ ਸੀ। ਉਹ ਗੁਰੂ ਗ੍ਰੰਥ ਅਤੇ ਖ਼ਾਲਸਾ ਪੰਥ ਦੇ ਸੱਚੇ-ਸੁੱਚੇ ਸੇਵਕ ਸਨ। ਆਪਣੇ ਆਗੂ ਦਾ ਅਤਿ ਸਤਿਕਾਰ ਕਰਦੇ ਸਨ। ਦਲ ਦਾ ਜੱਥੇਦਾਰ ਸਭ ਸੈਨਿਕਾਂ ਨੂੰ ਇੱਕ ਬਰਾਬਰ ਸਮਝਦਾ ਸੀ ਜਦ ਕਿ ਜਾਗੀਰਦਾਰੀ ਸਿਸਟਮ ਅੰਦਰ ਅਜੇਹਾ ਕੋਈ ਵਿਧਾਨ ਨਹੀਂ ਹੁੰਦਾ। ਮਿਸਲ ਦਾ ਸਰਦਾਰ ਜਾਂ ਮਿਸਲਦਾਰ ਖੁਦਮੁਖਤਾਰ ਜਾਂ ਤਾਨਾਸ਼ਾਹੀ ਦਾ ਰਵੱਈਆ ਨਹੀਂ ਸੀ ਰਖਦਾ ਭਾਵੇਂ ਆਪਣੀ ਮਿਸਲ ਦੇ ਅਧੀਨ ਇਲਾਕੇ ਵਿੱਚ ਆਪਣੀ ਮਰਜ਼ੀ ਅਨੁਸਾਰ ਰਾਜ-ਪ੍ਰਬੰਧ ਕਰ ਸਕਦਾ ਸੀ। ਮਿਸਲ ਦੇ ਹਰ ਵਿਅਕਤੀ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਦੀ ਖੁਲ੍ਹ ਸੀ। ਉਹ ਆਪਣੀ ਮਰਜ਼ੀ ਮੁਤਾਬਕ ਇੱਕ ਮਿਸਲ ਤੋਂ ਦੂਜੀ ਮਿਸਲ 'ਚ ਸ਼ਾਮਲ ਹੋ ਸਕਦਾ ਸੀ। ਕਿਸੇ ਸਿਪਾਹੀ ਜਾਂ ਅਹੁਦੇਦਾਰ ਦੀ ਕੋਈ ਤਨਖਾਹ ਨਹੀਂ ਸੀ। ਸਭ ਕੁਝ ਆਪਣੀ ਸਵੈਇੱਛਾ (Voluntarily) ਅਨੁਸਾਰ ਹੀ ਕੀਤਾ ਜਾਂਦਾ ਸੀ। ਸਭ ਦੀ ਤਨਖਾਹ ਸਿਰਫ਼ ਜ਼ੁਲਮ ਅਤੇ ਬਦੀ ਕਰਨ ਵਾਲਿਆਂ ਦੀ ਲੁੱਟ-ਮਾਰ ਦਾ ਮਾਲ ਹੁੰਦਾ ਸੀ। ਉਹ ਮਾਲ ਵੀ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਬੈਠ ਕੇ ਸਭ ਨੂੰ ਇੱਕ-ਬਰਾਬਰ ਵੰਡਦਾ ਸੀ।

ਸਰ ਲੈਪਲ ਗ੍ਰਿਫਨ ਲਿਖਦਾ ਹੈ ਕਿ ਮਿਸਲਾਂ ਦੇ ਸਿਪਾਹੀ ਜ਼ਿਆਦਾਤਰ ਘੋੜ ਸਵਾਰ ਹੀ ਹੁੰਦੇ ਸਨ, ਜਿਨ੍ਹਾਂ ਨੂੰ 'ਕਾਠੀਆਂਬੰਦ' ਦੇ ਨਾਮ ਨਾਲ ਜਾਣਿਆਂ ਜਾਂਦਾ ਸੀ।....ਜਦੋਂ ਕਿਸੇ ਜਿੱਤੇ ਹੋਏ ਇਲਾਕੇ ਵਿੱਚੋਂ ਨਜ਼ਰਾਨਾ ਲੈਣਾ ਹੁੰਦਾ ਸੀ ਤਾਂ ਪਹਿਲੀ ਮੰਗ ਘੋੜਿਆਂ ਦੀ ਹੀ ਕੀਤੀ ਜਾਂਦੀ ਸੀ। ਹਰ ਕਾਮਯਾਬ ਹਮਲੇ ਪਿੱਛੋਂ ਪੈਦਲ ਸਿਪਾਹੀ ਨੂੰ ਘੋੜਾ ਦੇ ਕੇ ਘੋੜ-ਸਵਾਰ ਬਣਾ ਦਿੱਤਾ ਜਾਂਦਾ ਸੀ। ਮਿਸਲਾਂ ਦੇ ਸਿੰਘ ਬਹੁਤ ਅੱਛੇ ਘੋੜ-ਸਵਾਰ ਸਨ। ਜਾਰਜ ਫਾਸਟਰ ਦੇ ਸ਼ਬਦ ਹਨ ਕਿ ਸਿੰਘ ਆਪਣੇ ਸਾਥੀ ਸਿੰਘ ਦੇ ਚਲਾਣੇ 'ਤੇ ਉਤਨਾ ਅਫਸੋਸ ਨਹੀਂ ਸੀ ਕਰਦੇ ਜਿਤਨਾ ਆਪਣੇ ਘੋੜੇ ਦੇ ਮਰਨ 'ਤੇ ਕਰਦੇ ਸਨ।

ਬਰਾਊਨ ਅਨੁਸਾਰ ਹਰ ਸਿੰਘ ਦੋ ਜਾਂ ਤਿੰਨ ਘੋੜੇ ਰੱਖਦਾ ਸੀ। ਇਨ੍ਹਾਂ ਦੇ ਘੋੜਿਆਂ ਦੀ ਰਫ਼ਤਾਰ ਇਤਨੀ ਤੇਜ਼ ਹੁੰਦੀ ਸੀ ਕਿ ਸਿੱਖ ਸੈਨਾ ਇੱਕ ਦਿਨ ਵਿੱਚ 50 ਮੀਲ ਤੋਂ 120 ਮੀਲ ਦਾ ਪੈਂਡਾ ਤੈਅ ਕਰ ਲੈਂਦੀ ਸੀ। ਸਿੰਘ ਨੂੰ ਭਾਵੇਂ ਆਪਣੇ ਖਾਣ ਨੂੰ ਜੇ ਨਹੀਂ ਵੀ ਸੀ ਮਿਲਦਾ ਪਰ ਘੋੜਿਆਂ ਦੇ ਖਾਣ-ਪੀਣ ਦਾ ਪ੍ਰਬੰਧ ਹਰ ਹਾਲਤ ਵਿੱਚ ਕਰਦਾ ਸੀ ਕਿਉਂਕਿ ਗੁਰੀਲਾ ਲੜਾਈ ਘੋੜਿਆਂ ਤੋਂ ਬਿਨਾਂ ਅਸੰਭਵ ਸੀ। ਜਾਰਜ ਫਾਸਟਰ ਦੇ ਲਿਖਤੀ ਸ਼ਬਦ ਹਨ ਕਿ ਸਿੰਘਾਂ ਦੇ ਘੋੜੇ ਬਹੁਤ ਹੀ ਸਿੱਖਿਅਕ (trained) ਸਨ। ਜਦ ਉਹ ਤੇਜ਼ ਦੌੜਦੇ ਸਮੇਂ ਘੋੜੇ ਦੀ ਗਰਦਨ 'ਤੇ ਥਾਪੀ ਦਿੰਦੇ ਸਨ ਤਾਂ ਘੋੜਾ ਇੱਕੋ ਦਮ ਰੁਕ ਜਾਂਦਾ ਸੀ।

## ਗੁਰਮਤਿਆਂ ਦਾ ਯੁੱਗ

ਸਿੱਖੀ ਅੰਦਰ 1745 ਤੋਂ 1805 ਈਸਵੀ ਦੇ ਸਮੇਂ ਨੂੰ ਗੁਰਮਤਿਆਂ ਦਾ ਸੁਨਹਿਰੀ ਯੁੱਗ ਕਹਿੰਦੇ ਹਨ। ਗੁਰਮਤੇ ਦਾ ਭਾਵ ਹੈ ਗੁਰੂ ਦੇ ਦਰਸਾਏ ਮਾਰਗ ਅਨੁਸਾਰ ਕੀਤਾ ਫੈਸਲਾ। ਜਦੋਂ ਵੀ ਸਿੱਖਾਂ 'ਤੇ ਵਿਸ਼ੇਸ਼ ਔਕੜ ਆਉਂਦੀ ਤਾਂ ਉਹ ਅਕਾਲ ਬੁੰਗੇ 'ਤੇ ਸ੍ਰੀ ਗੁਰੂ ਗ੍ਰੰਥ ਦੀ ਹਜ਼ੂਰੀ ਵਿੱਚ ਮਿਲ਼ ਬੈਠ ਕੇ ਫ਼ੈਸਲਾ ਕਰਦੇ। ਇਸ ਫੈਸਲੇ ਨੂੰ 'ਗੁਰਮਤਾ' ਕਹਿੰਦੇ ਸਨ। ਗੁਰਮਤੇ ਨੂੰ ਗੁਰੂ ਦਾ ਹੁਕਮ ਮੰਨ ਕੇ ਸਭ ਇਸ 'ਤੇ ਤਨ, ਮਨ ਤੇ ਧਨ ਨਾਲ ਪਹਿਰਾ ਦਿੰਦੇ ਸਨ।

ਮੈਲਕਮ ਵੀ ਆਪਣੀ ਪੁਸਤਕ ਸਕੈੱਚ ਆਫ ਦੀ ਸਿੱਖਸ (Sketch of the Sikhs) ਵਿੱਚ ਲਿਖਦਾ ਹੈ ਕਿ 1745-1805 ਦਰਮਿਆਨ ਸਿੱਖਾਂ ਦੇ ਸਾਰੇ ਮਹੱਤਵ ਪੂਰਨ ਫੈਸਲੇ ਗੁਰਮਤੇ ਪ੍ਰਣਾਲੀ ਨਾਲ਼ ਹੁੰਦੇ ਸਨ। ਗੁਰਮਤੇ ਲਈ ਮਹਾਨ ਕੌਮੀ ਕੌਂਸਲ ਦਾ ਸਮਾਗਮ ਹੁੰਦਾ ਸੀ। ਜਿਸ ਵਿੱਚ ਸਾਰੇ ਸਿੱਖਾਂ ਦੇ ਮੁਖੀਏ (ਮਿਸਲਦਾਰ) ਇਕੱਠੇ ਹੁੰਦੇ ਸਨ। ਹਰ ਮਿਸਲ ਦੇ ਮੁਖੀ ਨੇ ਆਪਣੇ ਅਤੇ ਆਪਣੀ ਮਿਸਲ ਦੇ ਸਿੱਖਾਂ ਦੇ ਨਿਵਾਸ ਹਰਿਮੰਦਰ ਸਾਹਿਬ ਦੀ ਪ੍ਰਕਰਮਾ ਲਾਗੇ ਬਣਾਏ ਹੋਏ ਸਨ। ਹਰ ਗੁਰਮਤਾ ਧਰਮ ਤੇ ਅਧਾਰਤ ਸੀ ਤੇ ਧਰਮ ਹੀ ਉਸ ਸਮੇਂ ਸਿੱਖਾਂ ਦਾ ਜੀਵਨ ਅਧਾਰ ਸੀ।

ਜੀ. ਐੱਲ. ਚੋਪੜਾ ਨੇ 'ਦੀ ਪੰਜਾਬ ਐਜ਼ ਸਾਵਰਨ ਸਟੇਟ' (The Punjab as Soverign State) ਲਿਖਤ ਦੀ ਭੂਮਿਕਾ ਵਿੱਚ ਅੰਕਿਤ ਕੀਤਾ ਹੈ ਕਿ ਗੁਰਮਤਾ ਪ੍ਰਣਾਲੀ ਨੂੰ ਸਿੱਖਾਂ ਦੀ ਕੇਂਦਰੀ ਸਰਕਾਰ ਅਤੇ ਉਨ੍ਹਾਂ ਨੂੰ ਇੱਕ ਮੁੱਠ ਰੱਖਣ ਲਈ ਵੱਡੀ ਸ਼ਕਤੀ ਮੰਨਿਆ ਜਾਂਦਾ ਸੀ।

ਇਹ ਸਾਰੇ ਇਤਿਹਾਸਕਾਰ ਮੰਨਦੇ ਹਨ ਕਿ ਮਿਸਲਾਂ ਦੇ ਸਭ ਸਰਦਾਰਾਂ ਅਤੇ ਸਿੰਘਾਂ ਦਾ ਵਿਅਕਤੀਗਤ ਅਤੇ ਸਮੂਹਿਕ ਆਚਰਨ ਬਹੁਤ ਉੱਚਾ ਸੀ। ਭਾਵੇਂ ਕਈ ਮਸਲਿਆਂ 'ਚ ਉਨ੍ਹਾਂ ਦੇ ਮੱਤ ਭੇਦ ਸਨ ਪਰ ਖ਼ਤਰਨਾਕ ਅਤੇ ਜਾਨ ਲੇਵਾ ਹਾਲਤਾਂ ਵਿੱਚ ਉਹ ਗੁਰੂ ਦੇ ਉਪਦੇਸ਼ਾਂ 'ਤੇ ਪਹਿਰਾ ਦਿੰਦੇ ਸਨ ਅਤੇ ਹਰਿਮੰਦਰ ਸਾਹਿਬ ਪਹੁੰਚ

ਕੇ ਸਰਬੱਤ ਖਾਲਸੇ ਦੇ ਇਕੱਠ ਵਿੱਚ ਆਪਣੇ ਮੱਤ-ਭੇਦਾਂ ਨੂੰ ਭੁਲਾ ਕੇ ਸਾਂਝੇ ਫੈਸਲਿਆਂ 'ਤੇ ਬੜੀ ਆਨ ਅਤੇ ਸ਼ਾਨ ਨਾਲ ਫੁੱਲ ਚੜ੍ਹਾਉਂਦੇ ਸਨ।

ਸਰਦਾਰ ਭਗਤ ਸਿੰਘ ਆਪਣੀ ਲੇਖਣੀ 'A History of Sikh Misals' ਵਿੱਚ ਵਰਨਣ ਕਰਦੇ ਹਨ ਕਿ ਗੁਰਮਤੇ ਦੀ ਸੰਸਥਾ ਦਾ ਕੰਮ ਰਾਜਸੀ, ਧਾਰਮਿਕ ਤੇ ਅਦਾਲਤੀ ਸੀ।ਇਹ ਸੰਸਥਾ 'ਦਲ ਖਾਲਸਾ' ਦਾ ਆਗੂ ਚੁਣਦੀ ਸੀ ਅਤੇ ਵੈਰੀਆਂ ਵਿਰੁੱਧ ਫ਼ੌਜੀ ਕਾਰਵਾਈ ਦੀਆਂ ਤਜ਼ਵੀਜਾਂ ਤਿਆਰ ਕਰਦੀ ਸੀ।

ਪ੍ਰੋਫੈਸਰ ਕਿਰਪਾਲ ਸਿੰਘ ਨੇ ਆਪਣੀ ਪੁਸਤਕ "ਸਿੱਖ ਇਤਿਹਾਸ ਦੇ ਵਿਸ਼ੇਸ਼ ਪੱਖ" ਵਿੱਚ ਇਹ ਸ਼ਬਦ 124 ਪੰਨਾ 'ਤੇ ਲਿਖੇ ਹਨ, "1748 ਦੇ ਗੁਰਮਤੇ ਨੇ ਸਾਰੀ ਖ਼ਾਲਸਾ ਕੌਮ ਨੂੰ ਇੱਕ ਮੁੱਠ ਕਰ ਦਿੱਤਾ ਤੇ ਖਿੰਡੀ ਸ਼ਕਤੀ ਸੰਯੁਕਤ ਕਰ ਕੇ ਪੰਜਾਬ ਵਿੱਚ ਨਵੀਂ ਰਾਜਸੀ ਤਾਕਤ ਦੀ ਨੀਂਹ ਰੱਖੀ"।ਡਾਕਟਰ ਹਰੀ ਰਾਮ ਗੁਪਤਾ ਦੇ ਸ਼ਬਦ 'ਹਿਸਟਰੀ ਆਫ਼ ਦੀ ਸਿੱਖਸ (History of the Sikhs)' ਦੇ ਪੰਨਾ 134 'ਤੇ ਦਰਜ਼ ਹਨ, ਉਸ ਸਮੇਂ ਜੇਕਰ ਕੋਈ ਤਾਕਤ ਹਿੰਦ ਵਿੱਚ ਪੰਜਾਬ ਉੱਤੇ ਰਾਜ ਕਰਨ ਦਾ ਇਖਲਾਕੀ ਹੱਕ ਰਖਦੀ ਸੀ ਤਾਂ ਉਹ ਸਿੱਖ ਹੀ ਸਨ ਜਿਨ੍ਹਾਂ ਬਾਰ ਬਾਰ ਪੰਜਾਬ ਦੀ ਜ਼ੁਲਮਾਂ ਜਾਬਰਾਂ ਤੋਂ ਰਾਖੀ ਕੀਤੀ ਸੀ।

## ਜ਼ਾਲਮਾਂ ਨੂੰ ਸੋਧਣ ਲਈ ਢਾਈ ਫੱਟ ਦੀ ਲੜਾਈ

ਜ਼ਾਲਮਾਂ ਵਿਰੁੱਧ ਸਿੰਘਾਂ ਦਾ ਲੜਾਈ ਢੰਗ ਆਮ ਤੌਰ 'ਤੇ ਗੁਰੀਲਾ ਕਿਸਮ ਦਾ ਹੀ ਹੁੰਦਾ ਸੀ।ਇਸ ਦਾ ਕਾਰਨ ਸੀ ਕਿ ਜ਼ਾਲਮ ਵੱਡੀ ਗਿਣਤੀ ਵਿੱਚ ਹੁੰਦੇ ਸਨ ਜਦ ਕਿ ਖ਼ਾਲਸਾ ਦਲ ਦੀ ਗਿਣਤੀ ਤਾਂ ਆਟੇ 'ਚ ਲੂਣ ਦੇ ਬਰਾਬਰ ਹੁੰਦੀ ਸੀ।ਐਸੀ ਲੜਾਈ ਲਈ ਸਿੰਘਾਂ ਵਿੱਚ 'ਢਾਈ ਫੱਟ' ਲੜਾਈ ਕਰਨ ਦਾ ਸ਼ਬਦ ਬੜਾ ਹਰਮਨ ਪਿਆਰਾ ਸੀ।ਢਾਈ ਫੱਟ ਦਾ ਭਾਵ ਸੀ ਕਿ ਦੋ ਰਾਹ ਪੂਰੇ ਅਤੇ ਇੱਕ ਰਾਹ ਅੱਧਾ ਅਪਨਾਉਣਾ।ਦੋ ਤੇ ਅੱਧਾ ਨੂੰ ਪੰਜਾਬੀ ਵਿੱਚ ਢਾਈ ਕਿਹਾ ਜਾਂਦਾ ਹੈ।ਪਹਿਲੇ ਰਾਹ ਦਾ ਮਤਲਬ ਸੀ ਕਿ ਦੁਸ਼ਮਣ 'ਤੇ ਅਚਾਨਕ ਹਮਲਾ ਕਰਨਾ, ਦੂਜੇ ਰਾਹ ਦਾ ਭਾਵ ਸੀ ਹਮਲਾ ਕਰ ਕੇ ਦੁਸ਼ਮਣ ਨੂੰ ਸੋਧਣਾ ਅਤੇ ਉਸ ਵੱਲੋਂ ਲੁੱਟਿਆ ਹੋਇਆ ਮਾਲ ਅਤੇ ਗੁਲਾਮ ਬਣਾਏ ਜੁਆਨ ਮੁੰਡੇ ਤੇ ਕੁੜੀਆਂ ਛਡਾਉਣੀਆਂ ਅਤੇ ਤਿੱਤਰ ਹੋ ਜਾਣਾ।ਅੱਧਾ ਫੱਟ ਵਾਲਾ ਰਾਹ ਸੀ ਕਿ ਹਮਲੇ ਸਮੇਂ ਜੇਕਰ ਦੌੜਿਆ ਨਾ ਜਾ ਸਕੇ ਤਾਂ ਲੜ ਕੇ ਸ਼ਹੀਦ ਹੋ ਜਾਣਾ।ਪਰ ਮੁੱਖ ਕੋਸ਼ਿਸ਼ ਇਹੀ ਹੁੰਦੀ ਸੀ ਕਿ ਅਚਾਨਕ ਹਮਲੇ ਦੌਰਾਨ ਦੁਸ਼ਮਣ ਨੂੰ ਨੁਕਸਾਨ ਪਹੁੰਚਾ ਕੇ ਇੱਕੇ ਦਮ ਦੌੜਨ ਦੀ ਹੀ ਹੁੰਦੀ ਸੀ।ਇਹ ਢਾਈ ਫੱਟ ਖ਼ਾਲਸੇ ਦਾ ਸੰਕੇਤਕ (code word) ਸ਼ਬਦ ਸੀ ਜਿਸ ਤੋਂ ਦੁਸ਼ਮਣ ਬਹੁਤ ਡਰਦਾ ਸੀ।

# ਗੁਰਸਿੱਖਾਂ ਦੀ ਰਹਿਣੀ-ਬਹਿਣੀ ਅਤੇ ਚਾਲ-ਢਾਲ

ਦਲ ਖ਼ਾਲਸੇ ਦਾ ਹਰ ਸਿੰਘ ਖੰਡੇ-ਬਾਟੇ ਦੀ ਪਹੁਲ ਛਕ ਅੰਮ੍ਰਿਤਧਾਰੀ ਸੀ। ਹਰ ਇੱਕ ਦਾ ਆਦਰਸ਼ ਸੀ ਪੂਜਾ ਅਕਾਲ ਦੀ, ਪਰਚਾ ਸ਼ਬਦ ਦਾ ਅਤੇ ਦੀਦਾਰ ਖ਼ਾਲਸੇ ਦਾ। ਭਾਵ ਉਹ ਅਕਾਲ ਪੁਰਖ ਦੇ ਜਸੀਏ, ਗੁਰਬਾਣੀ ਦੇ ਰਸੀਏ ਅਤੇ ਗੁਰੂ ਦੇ ਖ਼ਾਲਸੇ ਦੇ ਸਖੀਏ (ਹਿਤੈਸ਼ੀ) ਸਨ। ਉਨ੍ਹਾਂ ਆਪਣਾ ਜੀਵਨ ਅਰਥਾਤ ਤਨ, ਮਨ ਅਤੇ ਧਨ ਗੁਰੂ ਦੇ ਅਰਪਨ ਕੀਤਾ ਹੋਇਆ ਸੀ। ਉਨ੍ਹਾਂ ਦਾ ਜੀਵਨ ਸਾਦਾ, ਸਵੱਲਾ ਅਤੇ ਸੰਤੁਸ਼ਟੀ ਭਰਿਆ ਸੀ। ਉਹ ਪ੍ਰਭੂ ਦੀ ਪ੍ਰੇਮਾ ਭਗਤੀ, ਧਰਮ ਦੀ ਕਿਰਤ ਅਤੇ ਵੰਡ ਛਕਣ ਦੇ ਆਦੀ ਸਨ। ਸਿੰਘਾਂ ਦੀ ਰਸਨਾ 'ਤੇ ਹਰ ਸਮੇਂ ਗੁਰੂ ਦਾ ਜਾਪ ਸੀ, ਗੁਰੂ ਹੀ ਇਨ੍ਹਾਂ ਦੀ ਓਟ ਸੀ ਅਤੇ ਗੁਰੂ ਤੋਂ ਬਿਨਾਂ ਇਹ ਹੋਰ ਕਿਸੇ ਦੀ ਪ੍ਰਵਾਹ ਨਹੀਂ ਸੀ ਕਰਦੇ। ਗੁਰਬਾਣੀ ਦੇ ਸ਼ਬਦ 'ਤੇ ਹੀ ਹਰ ਸਮੇਂ ਪਹਿਰਾ ਦਿੰਦੇ ਸਨ, ਜੈਸੇ :

ਗੁਰੂ ਗੁਰੂ ਗੁਰ ਕਰ ਮਨ ਮੋਰ॥ ਗੁਰੂ ਬਿਨਾ ਮੈ ਨਾਹੀ ਹੋਰ॥

ਸਿੰਘਾਂ ਦੀ ਸੁਤੰਤਰਤਾ ਦੀ ਹੱਦ, ਆਪਹੁਦਰੇਪਣ ਅਤੇ ਵਿਅਕਤੀਗਤ ਦੀ ਪ੍ਰਕ੍ਰਿਆ ਤੋਂ ਦੂਰੀ ਨੂੰ ਫਾਸਟਰ ਲਿਖਦਾ ਹੈ "ਮੈਂ ਇੱਕ ਸਿੱਖ ਸਿਪਾਹੀ ਨੂੰ ਪੁੱਛਿਆ, ਤੇਰਾ ਮਾਲਕ ਸਰਦਾਰ ਕੌਣ ਹੈ?" ਤਾਂ ਉਸ ਦਾ ਜਵਾਬ ਸੀ, "ਸਿਵਾਇ ਗੁਰੂ ਦੇ ਅਸੀਂ ਨਹੀਂ ਕਿਸੇ ਨੂੰ ਮਾਲਕ ਮੰਨਦੇ"।

ਖ਼ਾਲਸੇ ਦਾ ਮੁੱਖ ਨਿਸ਼ਾਨਾ ਸੀ, ਗੁਲਾਮੀ ਨੂੰ ਗਲੋਂ ਲਾਹ ਕੇ ਸੁਤੰਤਰਤਾ, ਸਵੈਮਾਨ ਅਤੇ ਲੋਕ ਭਲਾਈ ਕਰਨੀ। ਉਨ੍ਹੀਂ ਦਿਨੀਂ ਇੱਕ ਕਹਾਵਤ ਆਮ ਪ੍ਰਚੱਲਤ ਸੀ, "ਖਾਧਾ ਪੀਤਾ ਲਾਹੇ ਦਾ ਬਾਕੀ ਅਹਿਮਦਸ਼ਾਹੇ ਦਾ"। ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦਾ ਅਕੀਦਾ ਮਿਥਿਆ, "ਗਰੀਬ ਦੀ ਰੱਖਿਆ ਅਤੇ ਜਰਵਾਣੇ ਦੀ ਭੱਖਿਆ"। ਇਸ ਸਿਧਾਂਤ ਦੀ ਪੂਰਤੀ ਲਈ ਸਿੰਘਾਂ ਨੇ ਸਾਲਾਂ ਬੱਧੀ ਜੰਗਲਾਂ ਵਿੱਚ ਦਿਨ ਕਟੀ ਕੀਤੀ ਅਤੇ ਝੱਖੜ, ਝਾਂਗੀ, ਮੀਂਹ, ਅੱਤ ਦੀ ਗਰਮੀ ਤੇ ਸਰਦੀ, ਭੁੱਖ, ਦੁੱਖ ਅਤੇ ਮੌਤ ਦੀ ਪਰਵਾਹ ਨਹੀਂ ਕੀਤੀ। ਇਨ੍ਹਾਂ ਤੇੜ ਚੋਲਾ, ਸਿਰ 'ਤੇ ਦਸਤਾਰ ਜਾਂ ਦਮਾਲਾ, ਤੇੜ ਕਛਹਿਰਾ ਅਤੇ ਰਾਤਾਂ ਕੱਟਣ ਲਈ ਇੱਕ ਜਾਂ ਦੋ ਕੰਬਲ (ਭੂਰੇ) ਪਾਸ ਰੱਖੇ ਹੋਏ ਸਨ। ਇੰਵ ਲੋਕ ਇਨ੍ਹਾਂ ਨੂੰ 'ਕੱਛ ਵਾਲੇ ਬਾਬੇ' ਜਾਂ 'ਭੂਰਿਆਂ ਵਾਲੇ ਰਾਜੇ' ਆਖਦੇ ਸਨ। ਜਰਵਾਣੇ ਜਦੋਂ ਲੋਕਾਂ ਦੀਆਂ ਧੀਆਂ, ਭੈਣਾਂ, ਇਸਤ੍ਰੀਆਂ ਜਾਂ ਨੂੰਹਾਂ ਗੁਲਾਮ ਬਣਾ ਲੈਂਦੇ ਤਾਂ ਉਹ ਫਰਿਆਦੀ ਹੋ ਕੇ ਸਿੰਘਾਂ ਪਾਸ ਪਹੁੰਚ ਇਉਂ ਵੈਣ ਪਾਉਂਦੇ:

'ਮੋੜੀਂ ਬਾਬਾ। ਕੱਛ ਵਾਲਿਆ, ਛਈ! ਰੰਨ ਗਈ, ਬਸਰੇ ਨੂੰ ਗਈ।

ਜਦੋਂ ਕਦੇ ਸਿੰਘ ਦਾਅ ਤਕਾ ਕੇ ਰੋਟੀ-ਪਾਣੀ ਖ਼ਾਤਰ ਜੰਗਲ ਦੇ ਲਾਗਲੇ ਪਿੰਡਾਂ 'ਚ ਆਉਂਦੇ ਤਾਂ ਪੰਜਾਬਣਾਂ ਇਹ ਕਹਿ ਕੇ ਸੁਆਗਤ ਕਰਦੀਆਂ:

ਆਏ ਨੀ ਨਿਹੰਗ, ਬੂਹੇ ਖੋਲ੍ਹ ਦੇ ਨਿਸੰਗ।

ਭਾਵ ਉਹ ਬੇਡਰ ਹੋ ਕੇ ਸਿੰਘਾਂ ਨੂੰ ਆਪਣੇ ਰਖਵਾਲੇ ਸਮਝਦੀਆਂ ਤੇ ਪ੍ਰੇਮ ਨਾਲ਼ ਪਰਸ਼ਾਦਾ ਛਕਾਉਂਦੀਆਂ, ਬਸਤਰ ਅਤੇ ਧਨ ਵੀ ਦਿੰਦੀਆਂ ਸਨ।

ਇਨ੍ਹਾਂ ਖ਼ਾਲਸਿਆਂ ਦੇ ਬੋਲੇ ਵੈਰੀਆਂ ਨੂੰ ਭਚਲਾਉਣ ਲਈ ਬੜੇ ਗੜਗੱਜ, ਚੜ੍ਹਦੀ ਕਲਾ ਵਾਲੇ ਅਤੇ ਗੁਪਤ ਰੂਪ ਸਨ। ਜਿਵੇਂ ਤੁਰੰਗ ਸਿੰਘ-ਘੋੜਾ, ਹਰੇ ਘਾਹ ਵਾਲੀ ਥਾਂ-ਮਖਮਲੀ ਫਰਸ਼, ਮੁਕਤਾ-ਸ਼ਹੀਦ, ਪਖਾਨੇ (ਟੱਟੀ) ਜਾਣਾ ਜਾਂ ਮੈਦਾਨ ਜਾਣਾ, ਦੁਸ਼ਾਲਾ-ਕੰਬਲ, ਹੱਥ ਮੂੰਹ ਧੋਣਾ-ਪੰਜ ਇਸ਼ਨਾਨਾ, ਤਹਿ ਤੋੜ-ਪਰੌਂਠਾ, ਟਹਲੂਆ-ਪਰਨਾ ਜਾਂ ਦੁਪੱਟਾ, ਜੰਡ ਦੀ ਫ਼ਲੀ-ਜਲੇਬੀ, ਨੜੀਮਾਰ-ਹੁੱਕਾ ਪੀਣ ਵਾਲਾ, ਬੁੰਗਾ-ਸਿੰਘਾਂ ਦਾ ਡੇਰਾ, ਦਿਦਾਰ ਸਿੰਘ-ਸ਼ੀਸ਼ਾ, ਚੁਟਕਲਾ ਪ੍ਰਸਾਦ-ਲੂਣ ਮਿਰਚ, ਚੁੱਪ-ਖੰਡ, ਕੇਸਰ-ਹਲਦੀ, ਕੋਤਵਾਲ-ਚਾਕੂ, ਸਮੁੰਦਰ-ਦੁੱਧ, ਗਿੱਦੜ-ਭਗਵੇਂ ਕਪੜੇ ਵਾਲਾ ਸਾਧ, ਝਾੜੂ ਬਰਦਾਰ-ਸੂਬੇਦਾਰ, ਸਬਜ਼ ਮੰਦਰ-ਰੁੱਖ ਦੀ ਛਾਂ, ਸੀਸ਼ ਮਹਿਲ-ਟੁੱਟਾ ਛੱਪਰ, ਘੋੜਾ-ਜੁੱਤੀ ਦਾ ਜੋੜਾ, ਭਗੌਤੀ-ਤਲਵਾਰ, ਮਿਠਿਆਈ-ਸ਼ਕਰਕੰਦੀ, ਲੜਾਕੀ-ਲਾਲ ਮਿਰਚ, ਕਰਾੜੀ-ਮੂਲੀ, ਗੁਬਿੰਦੀ-ਗਾਜਰ, ਕੜਾਕਾ-ਭੁੱਖਾ ਰਹਿਣਾ, ਕੁਤਬਦੀਨ-ਕੁੱਤਾ, ਆਕੜ ਭੰਨ-ਬੁਖਾਰ, ਬਦਾਮ-ਭੁੱਜੇ ਛੋਲੇ, ਬੂੰਦੀ-ਬੱਕਲੀਆਂ, ਸਿਰ ਖਿੰਡੀ-ਸ਼ੱਕਰ, ਰਾਮ ਜੰਗਾ-ਬੰਦੂਕ, ਭੂਇੰ ਸੂਰ-ਸ਼ਲਗਮ, ਬਸੰਤ ਕੌਰ-ਮੱਕੀ, ਫਿਰਨੀ-ਚੱਕੀ, ਧਨੰਤਰ-ਨਿੰਮ, ਸਿਰ ਗੁੰਮ-ਰੋੜਾ, ਹਜੂਰੀਆ-ਪਰਨਾ, ਸਉਗੀ -ਹਰਾ ਛੋਲੀਆ, ਅੜਿੰਗ ਬੜਿੰਗ ਹੋਣਾ-ਸੌਣਾ, ਆਦਿ।

## ਸਿੰਘਾਂ ਦੀ ਬਹਾਦਰੀ ਬਾਰੇ ਇਤਿਹਾਸਕਾਰਾਂ ਦੇ ਵਿਚਾਰ

ਇਮਾਦਅ-ਸਾਅਦਤ ਦਾ ਕਰਤਾ ਲਿਖਦਾ ਹੈ ਕਿ ਸਿੰਘ ਬੜੇ ਜ਼ੋਰਾਵਰ, ਸ਼ੇਰਾਂ ਵਰਗੇ ਜੁਆਨ ਤੇ ਭਰਵੇਂ ਕੱਦ ਵਾਲੇ ਹਨ। ਹਰ ਸੂਰਮਾਂ ਦੋ ਦੋ ਸੌ ਕੋਹ ਤੱਕ ਪ੍ਰਤੀ ਦਿਨ ਘੋੜੇ 'ਤੇ ਸਫ਼ਰ ਕਰ ਲੈਂਦਾ ਹੈ। ਵਲੈਤੀ ਘੋੜੇ ਨੂੰ ਤਾਂ ਉਹ ਲੱਤ ਮਾਰ ਕੇ ਹੀ ਥੱਲੇ ਸੁੱਟ ਲੈਂਦੇ ਹਨ। ਜੇ ਇਸ ਤਰ੍ਹਾਂ ਨਾ ਹੁੰਦਾ ਤਾਂ ਇਹ ਵਲੈਤੀ ਫ਼ੌਜ਼ ਉੱਤੇ ਕਿਵੇਂ ਜਿੱਤ ਪਾਉਂਦੇ? ਦੁਰਾਨੀ ਦੀ ਫ਼ੌਜ਼ ਨੇ ਵੀ ਸਿੱਖਾਂ ਦੀ ਤੇਗ ਦੀ ਧਾਂਕ ਕਬੂਲ ਕੀਤੀ। ਕਰਨਲ ਪੋਲੀਅਰ ਦਿੱਲੀ ਤੋਂ 22 ਮਈ 1776 ਨੂੰ ਲਿਖੇ ਇੱਕ ਪੱਤਰ ਵਿੱਚ ਦਰਜ਼ ਕਰਦਾ ਹੈ ਕਿ ਸਿੰਘ ਆਮ ਕਰ ਕੇ ਬਲਵਾਨ ਜੁੱਸੇ ਵਾਲੇ, ਕੱਦਾਵਰ ਅਤੇ ਕਠਨ ਤੋਂ ਵੀ ਕਠਨ ਕੰਮ ਕਰ ਸਕਦੇ ਹਨ। ਰਣ ਤੱਤੇ ਵਿੱਚ ਉਹ ਸ਼ੇਰਾਂ ਵਾਂਗ ਬੁੱਕਦੇ ਅਤੇ ਮੋਰਾਂ ਵਾਂਗ ਪੈਲਾਂ ਪਉਂਦੇ ਹਨ। ਬੰਦੂਕ ਚਲਾਉਣ ਵਿੱਚ ਇਨ੍ਹਾਂ ਨਾਲੋਂ ਵਧ ਕੇ ਇਸ ਦਾ ਕਾਰੀਗਰ ਕੋਈ ਨਹੀਂ। ਇਹ ਸੱਜੇ, ਖੱਬੇ, ਅੱਗੇ, ਪਿੱਛੇ ਬੜੀ ਫੁਰਤੀ ਨਾਲ਼ ਲਗਾਤਾਰ ਗੋਲੀਆਂ ਦਾਗਣ ਵਿੱਚ ਨਿਪੁੰਨ ਹਨ। ਜੇਕਰ ਮੇਰੀ ਗੱਲ ਦਾ ਵਿਸ਼ਵਾਸ਼ ਨਹੀਂ ਤਾਂ ਲੜਾਈ ਕਰਨ ਵਾਲਿਆਂ ਪਾਸੋਂ ਪੁੱਛ ਕੇ ਦੇਖੋ। ਲੜਾਈ ਤੋਂ ਵੱਧ ਕੇ ਇਨ੍ਹਾਂ ਦੇ ਗੁਣ ਸੁਣੋ, ਇਹ ਹੋਰਨਾਂ ਜੰਗਜੂ ਲੋਕਾਂ ਨਾਲ਼ੋਂ ਰਹਿਮ ਦਿਲ ਹਨ। ਲੜਾਈ ਵਿੱਚ ਜੇ ਕੋਈ ਨਮਰਦ ਹਥਿਆਰ ਇਨ੍ਹਾਂ ਅੱਗੇ ਸੁੱਟ ਦਵੇ ਜਾਂ ਨੱਸ ਜਾਵੇ ਤਾਂ ਉਸ ਨੂੰ ਕਦੇ ਨਹੀਂ ਮਾਰਦੇ। ਇਨ੍ਹਾਂ ਵਿੱਚ ਵਿਭਚਾਰ ਨਹੀਂ

ਅਤੇ ਕਿਸੇ ਤ੍ਰੀਮਤ ਦਾ ਗਹਿਣਾ ਗੱਟਾ ਨਹੀਂ ਲੁੱਟਦੇ। ਖੁਲਾਸਾਤੁ-ਤਵਾਰੀਖ ਦੇ ਲਿਖਾਰੀ ਨੇ ਲਿਖਿਆ ਹੈ, 'ਆਪਣੇ ਤੇ ਪਰਾਏ ਵਿੱਚ ਇਨ੍ਹਾਂ ਸਿੱਖਾਂ ਦੀ ਨਜ਼ਰ ਵਿੱਚ ਇੱਕੋ ਜਿਹੇ ਹਨ। ਦੋਸਤ ਤੇ ਦੁਸ਼ਮਣ ਇਨ੍ਹਾਂ ਲਈ ਬਰਾਬਰ ਹਨ:

ਖੇਸੋ ਬੇਗਾਨਾ ਦਰ ਨਜ਼ਰੇ ਏਸ਼ਾਂ ਯਕਸ਼ਾਂ।
ਦੋਸਤੋ ਦੁਸ਼ਮਨ ਦਰ ਨਜ਼ਰੇ ਏਸਾਂ ਬਰਾਬਰ।

ਜਿੱਥੇ ਤੱਕ ਬਦਲੇ ਦਾ ਤੁਅੱਲਕ ਹੈ, ਸਿੱਖਾਂ ਨੇ ਕਦੀ ਉਹ ਵਹਿਸ਼ੀਆਨਾ ਢੰਗ ਨਹੀਂ ਅਪਣਾਇਆ, ਜਿਸ ਕਿਸਮ ਦਾ ਵਰਤਾਉ 60 ਵਰ੍ਹੇ ਮੁਸਲਮ ਹਾਕਮ ਉਨ੍ਹਾਂ ਨਾਲ਼ ਕਰਦੇ ਰਹੇ। ਉਨ੍ਹਾਂ ਸ਼ਾਹੀ ਫੁਰਮਾਨ ਜਾਰੀ ਕੀਤੇ, "ਜਿੱਥੇ ਗੁਰੂ ਨਾਨਕ ਦੇ ਸਿੱਖ ਮਿਲਣ, ਉਨ੍ਹਾਂ ਨੂੰ ਉੱਥੇ ਹੀ ਕਤਲ ਕਰ ਦਿੱਤਾ ਜਾਵੇ"।

ਨਾਨਕ ਪ੍ਰਸਤਾਂ ਰਾ ਹਰ ਜਾ ਕਿ ਥਾ ਯਾਬੰਦ ਬਕਤਲ ਰਸਾਨੰਦ।
(ਅਖਬਾਰਿ ਦਰਵਾਰਿ-ਮੁਅੱਲਾ)

ਕਾਜ਼ੀ ਨੂਰ ਮੁਹੰਮਦ 1763 ਵਿੱਚ ਅਹਿਮਦ ਸ਼ਾਹ ਦੁਰਾਨੀ ਦੇ ਸੱਤਵੇਂ ਹਮਲੇ ਵੇਲੇ ਉਸ ਦੇ ਨਾਲ ਆਇਆ ਅਤੇ ਸਿੰਘਾਂ ਦੇ ਕਾਰਨਾਮੇ ਜੋ ਉਸ ਨੇ ਅੱਖੀਂ ਦੇਖੇ ਬਾਰੇ ਇੰਞ ਬਿਆਨ ਕਰਦਾ ਹੈ, 'ਸਿੰਘਾਂ ਨੂੰ ਸਗ (ਕੁੱਤੇ) ਨਾ ਆਖੋ, ਉਹ ਤਾਂ ਸ਼ੇਰ ਦੀ ਨਿਆਈਂ ਹਨ। ਕੋਈ ਆਦਮੀ ਇਨ੍ਹਾਂ ਦੇ ਸਾਮ੍ਹਣੇ ਅੜ-ਖੜ੍ਹ ਨਹੀਂ ਸਕਦਾ, ਭਾਵੇਂ ਉਹ ਕਿਤਨਾ ਹੀ ਜੋਧਾ ਤੇ ਬਲ ਵਾਲਾ ਕਿਉਂ ਨਾ ਹੋਵੇ। ਜਦ ਇਹ ਨੇਜੇ ਨੂੰ ਹੱਥ ਪਾਉਂਦੇ ਹਨ ਤਾਂ ਵੈਰੀ ਦੀ ਸੈਨਾ ਨੂੰ ਭਾਂਜ ਪਾ ਦਿੰਦੇ ਹਨ, ਜਦ ਇਹ ਕਮਾਨ 'ਤੇ ਚਿੱਲਾ ਚਾੜ੍ਹਦੇ ਹਨ ਤਾਂ ਵੈਰੀ ਦੀ ਜਾਨ ਲੈਣ ਵਾਲ਼ੇ ਤੀਰ ਛੱਡਦੇ ਹਨ ਅਤੇ ਜਦ ਇਨ੍ਹਾਂ ਦਾ ਤਬਰ ਚਿਲਤੇ(ਸੰਜੋ) ਉੱਤੇ ਪੈਂਦਾ ਹੈ ਤਾਂ ਵੈਰੀ ਦਾ ਚਿਲਤਾ ਹੀ ਖੱਫ਼ਣ ਬਣ ਜਾਂਦਾ ਹੈ।

ਮਿਸਟਰ ਬਰਨਜ਼ ਦੇ ਸ਼ਬਦ ਹਨ, "ਸਿੱਖ ਕੌਮ ਬਹੁਤ ਹੀ ਫ਼ਰਾਖ-ਦਿਲ ਹੈ। ਮਜ਼੍ਹਬੀ ਭਿੰਨ ਭੇਦ ਦੇ ਬਾਵਜੂਦ ਸਿੱਖ ਰਹਿਮ ਦਿਲੀ ਤੋਂ ਹੀ ਕੰਮ ਲੈਂਦੇ ਹਨ"। ਸਰ ਲੈਪਲ ਗ੍ਰਿਫਨ ਵੀ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਸਿੱਖ ਜੰਗ ਸਮੇਂ ਵੀ ਮਨੁੱਖ ਹੀ ਰਹਿੰਦੇ ਹਨ, ਭੂਤਨੇ ਨਹੀਂ ਬਣਦੇ। ਮੈਂ ਇਨ੍ਹਾਂ ਦੀ ਇਤਿਹਾਸ ਅੰਦਰ ਔਰਤਾਂ ਦੀ ਬੇਪਤੀ ਕਰਨ ਅਤੇ ਵਹਿਸ਼ੀਆਨਾ ਤਸੀਹੇ ਦੇਣ ਦੀ ਕੋਈ ਘਟਨਾ ਨਹੀਂ ਪੜ੍ਹੀ।

ਤਵਾਰੀਖੇ ਪੰਜਾਬ ਵਿੱਚ ਬੂਟੇ ਸ਼ਾਹ ਲਿਖਦਾ ਹੈ, "ਸਿੱਖ ਜਦੋਂ ਕਿਸੇ ਵੈਰੀ ਦੇ ਕਾਫ਼ਲੇ ਉੱਤੇ ਹੱਲਾ ਬੋਲ਼ਦੇ ਹਨ ਤਾਂ ਉਹ ਮਰਦ ਦੇ ਸਿਰੋਂ ਪਗੜੀ ਕਦੇ ਨਹੀਂ ਉਤਾਰਦੇ ਅਤੇ ਨਾ ਹੀ ਔਰਤ ਦੇ ਗਹਿਣਿਆਂ ਜਾਂ ਬਸਤਰਾਂ ਨੂੰ ਹੱਥ ਪਾਉਂਦੇ ਹਨ"।

ਵਗਰ ਦਰ ਹੀਨੇ ਕਜ਼ਾਕੀ ਕਸੇ ਕਾਫ਼ਲਾ ਰਾ ਤਾਰਾਜ਼ ਨਮੂਦੰਦ।
ਦਸਤਾਰ ਅਜ਼ ਸਰੇ ਹਰਗਿਜ਼ ਫਰਾ ਨ ਮੇ ਆਫੁਰ ਦੰਦ।
ਵਾ ਬਰ ਪਾਰਦਾ ਵਾ ਜ਼ੇਵਰੇ ਜ਼ਨਾ ਮੁਤਲਿਕ ਦਸਤ ਅੰਦਾਜ਼ ਨ ਮਸਵੰਦ।

ਪਿਆਰਾ ਸਿੰਘ ਪਦਮ ਸੰਖੇਪ ਸਿੱਖ ਇਤਿਹਾਸ ਦੇ ਪੰਨਾ 137 ’ਤੇ ਗਜ਼ਟੀਅਰ ਦਾ ਹਵਾਲਾ ਦੇ ਕੇ ਲਿਖਦੇ ਹਨ ਕਿ ਸਿੱਖ ਸਰਦਾਰ ਥਾਂ ਥਾਂ ਲੰਗਰ ਲਾਉਂਦੇ ਹਨ। ਜਦੋਂ 1782 ਈਸਵੀ ਵਿੱਚ ਚਾਲ਼ੀਏ ਦਾ ਕਾਲ ਪਿਆ ਤਾਂ ਇਲਾਕੇ ਦੇ ਸਰਦਾਰ ਬੁੱਧ ਸਿੰਘ ਨੇ ਆਪਣੀ ਸਾਰੀ ਜਾਇਦਾਦ ਵੇਚ ਕੇ ਲੋਕਾਈ ਲਈ ਲੰਗਰ ਲਗਾ ਦਿੱਤੇ।

ਡਾਕਟਰ ਹਰੀ ਰਾਮ ਗੁਪਤਾ ਹਿਸਟਰੀ ਆਫ਼ ਦੀ ਸਿਖਸ ਦੀ ਪਹਿਲੀ ਜਿਲਦ ਦੇ ਪੰਨਾ 272 ’ਤੇ ਕਲਮਬੰਦ ਕਰਦੇ ਹਨ: ਸਿੰਘਾਂ ਨੇ ਪੰਜਾਬ ਲਈ, ‘ਬੀਰ ਭੂਮੀ ਯਾ ਸੂਰਮਿਆਂ ਦਾ ਦੇਸ਼’ ਆਖੇ ਜਾਣ ਦਾ ਮਾਣ ਜਿਤਾਇਆ। ਉਨ੍ਹਾਂ ਦੇ ਮਾਣ ਮੱਤੇ ਵਾਲ਼ੀ ਗੱਲ ਸਹੀ ਹੈ ਕਿ ਉਹਨਾਂ 800 ਵਰ੍ਹਿਆਂ ਤੋਂ ਵਹਿੰਦੇ ਵਿਦੇਸ਼ੀ ਜਰਵਾਣਿਆਂ ਦੇ ਹਮਲਿਆਂ ਨੂੰ ਠੱਲ੍ਹ ਪਾ ਦਿੱਤੀ। ਇਸ ਕਰ ਕੇ ਉੱਤਰੀ ਹਿੰਦ ਦੇ ਵਸਨੀਕ ਆਮ ਤੌਰ ’ਤੇ ਪੰਜਾਬ ਵਾਸੀ ਅਤੇ ਖ਼ਾਸ ਤੌਰ ’ਤੇ ਸਿੱਖਾਂ ਦੇ ਅਤਿਅੰਤ ਰਿਣੀ ਹਨ।

‘The sikhs won for the Punjab the envied title of ‘the soldier’s land’ and who alone can boast of having erected a bulmark of defence against foreign aggression, the tide of which had run its prosperous course for the preceding 800 years and to whom all other peoples of northern India in general and of the Punjab in particular owe a deep debt of gratitude.(History of the Sikhs, P272 First valume)

ਇੰਞ ਮੁਸਲਮਾਨ, ਅੰਗਰੇਜ਼ ਅਤੇ ਹਿੰਦੂ ਲੇਖਕਾਂ ਨੇ ਸਿੰਘਾਂ ਦੀ ਬਹਾਦਰੀ, ਕੁਰਬਾਨੀ, ਆਚਰਨ ਅਤੇ ਆਜ਼ਾਦੀ ਵਾਲ਼ੀ ਮਹਾਨ ਸੋਚ ਨੂੰ ਖ਼ੂਬ ਦਰਸਾਇਆ ਅਤੇ ਵਡਿਆਇਆ ਹੈ। ਐਸੀ ਲੋਕ-ਭਲਾਈ, ਲੋਕ-ਰਾਜ, ਇਨਸਾਫ਼ ਅਤੇ ਆਪਣੇ ਹੱਕ ਪ੍ਰਾਪਤ ਕਰਨ ਦੀ ਮਿਸਾਲ ਉਸ ਸਮੇਂ ਦੇ ਇਤਿਹਾਸ ਵਿੱਚ ਸੰਸਾਰ ਅੰਦਰ ਘੱਟ ਹੀ ਮਿਲਦੀ ਹੈ। ਹਿੰਦ ਅੰਦਰ ਪੰਜਾਬ ਦੀ ਧਰਤੀ ’ਤੇ ਇਨ੍ਹਾਂ ਕੁਰਬਾਨੀਆਂ ਸਦਕਾ ਸ਼ੇਰਿ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਸਤਲੁਜ ਤੋਂ ਜਮਰੌਦ ਤੱਕ ਸ਼ਾਨਦਾਰ ਸਿੱਖ ਰਾਜ ਸਥਾਪਤ ਕੀਤਾ।

## ਕ੍ਰੋੜ ਸਿੰਘੀਆ ਮਿਸਲ

ਕ੍ਰੋੜ ਸਿੰਘੀਆ ਮਿਸਲ ਸਭ ਤੋਂ ਵੱਡੀ, ਉੱਚੀ-ਸੁੱਚੀ ਅਤੇ ਵਰਿਆਮ ਯੋਧਿਆਂ ਦੀ ਹੋਂਦ ਕਾਰਨ ਬੜੀ ਤਾਕਤਵਰ ਸੀ। ਬੂਟੇ ਸ਼ਾਹ ਤਵਾਰੀਖ-ਈ-ਪੰਜਾਬ, ਡਾਕਟਰ ਗੰਡਾ ਸਿੰਘ ਅਤੇ ਰਤਨ ਸਿੰਘ ਭੰਗੂ ਦੀਆਂ ਲਿਖਤਾਂ ਦਰਸਾਉਂਦੀਆਂ ਹਨ ਕਿ ਸ਼ਾਮ ਸਿੰਘ ਸੰਧੂ (ਜੱਟ) ਪਿੰਡ ਨਾਰਲੀ ਮਸਤਾਨ ਸਿੰਘ ਜੀ ਦੇ ਡੇਰੇ ਵਿੱਚ ਗੁਰਮੁਖੀ ਵਿੱਦਿਆ, ਸ਼ਸਤਰ ਵਿੱਦਿਆ ਅਤੇ ਕੀਰਤਨ ਵਿੱਦਿਆ ਸਿੱਖਦੇ ਸਨ। ਇਨ੍ਹਾਂ ਇਥੇ ਰਹਿ ਕੇ ਹੀ ਮਸਤਾਨ ਸਿੰਘ ਜੀ ਤੋਂ ਖੰਡੇ-ਬਾਟੇ ਦੀ ਪਹੁਲ ਛਕੀ। ਮਸਤਾਨ ਸਿੰਘ, ਬਾਬਾ ਬੰਦਾ

ਸਿੰਘ ਬਹਾਦਰ ਦੀ ਸੈਨਾ ਵਿੱਚ ਜੱਥੇਦਾਰ ਸਨ। ਮੁਗਲਾਂ ਨਾਲ਼ ਲੜਾਈ ਸਮੇਂ ਚੱਪੜ-ਚਿੱੜੀ (ਸਰਹਿੰਦ ਲਾਗੇ) ਜੰਗੇ-ਮੈਦਾਨ 'ਚ ਇਹ ਸ਼ਹੀਦ ਹੋ ਗਏ। ਉਪਰੰਤ ਕਪੂਰ ਸਿੰਘ ਸਿੰਘਾਪੁਰੀਆ ਡੇਰੇ ਦੇ ਮੁਖੀ ਬਣੇ, ਇਨ੍ਹਾਂ ਦੇ ਸਮੇਂ ਸ਼ਾਮ ਸਿੰਘ 'ਦਲ-ਖ਼ਾਲਸਾ' ਦੀ ਹਰ ਕਾਰਵਾਈ 'ਚ ਵਧ-ਚੜ੍ਹ ਕੇ ਹਿੱਸਾ ਲੈਂਦੇ ਸਨ। ਕਪੂਰ ਸਿੰਘ ਦੇ ਪ੍ਰਲੋਕ ਗਮਨ ਪਿੱਛੋਂ ਮਿਸਲ ਦੀ ਵਾਗ ਡੋਰ ਸਰਦਾਰ ਸ਼ਾਮ ਸਿੰਘ ਨੇ ਸੰਭਾਲੀ। ਰਤਨ ਸਿੰਘ ਭੰਗੂ ਜੀ ਕਥਨ ਕਰਦੇ ਹਨ ਕਿ ਸ਼ਾਮ ਸਿੰਘ ਮੇਰੇ ਨਾਨਾ ਜੀ ਸੀ, ਉਨ੍ਹਾਂ ਦਾ ਸੁਭਾਅ ਬੜਾ ਹੀ ਦਰਿਆ ਦਿਲ, ਬੋਲੀ ਮਿੱਠੀ, ਗੁਰਬਾਣੀ ਦੇ ਰਸੀਏ ਤੇ ਜਸੀਏ ਅਤੇ ਆਏ ਗਏ ਹਰੇਕ ਵਰਗ ਲਈ ਲੰਗਰ ਹਮੇਸ਼ਾਂ ਚਾਲੂ ਰਖਦੇ ਸੀ। ਉਹ ਆਪ ਵੀ ਅੰਮ੍ਰਿਤਧਾਰੀ ਸਨ ਅਤੇ ਹੋਰਾਂ ਨੂੰ ਇਸ ਵਿਧਾਨ 'ਚ ਪਰਵੇਸ਼ ਕਰਨ ਲਈ ਤਤਪਰ ਰਹਿੰਦੇ ਸਨ। ਸ਼ਾਮ ਸਿੰਘ ਜੀ ਦੇ ਔਲਾਦ ਨਾ ਹੋਣ ਕਰ ਕੇ ਉਨ੍ਹਾਂ ਪਿੱਛੋਂ 1739 'ਚ ਡੇਰੇ ਦੀ ਸਾਂਭ-ਸੰਭਾਲ ਉਨ੍ਹਾਂ ਦੇ ਭਤੀਜੇ ਕਰਮ ਸਿੰਘ ਨੇ ਸੰਭਾਲੀ।

ਕਰਮ ਸਿੰਘ ਨੇ ਦੀਵਾਨ ਦਰਬਾਰਾ ਸਿੰਘ ਦੀ ਹੱਲਾ-ਸ਼ੇਰੀ 'ਤੇ ਅੰਮ੍ਰਿਤਪਾਨ ਕੀਤਾ। ਜਾਲੰਧਰ ਦੀ ਜੰਗ ਜੋ ਨਾਸੀਰ-ਉਦ-ਦੀਨ ਅਤੇ ਅਦੀਨਾ ਬੇਗ ਵਿਚਕਾਰ ਹੋਈ, ਵਿੱਚ ਅਦੀਨਾ ਬੇਗ ਦੀ ਮੱਦਦ ਕਰਦਿਆਂ ਨਾਸੀਰ-ਉਦ-ਦੀਨ ਦੇ ਮੁੱਖ ਸਿਪਾਹ-ਸਲਾਰ ਖੈਰ ਸ਼ਾਹ ਦਾ ਸੀਸ ਕਰਮ ਸਿੰਘ ਨੇ ਕਲਮ ਕਰ ਦਿੱਤਾ। ਇਸ ਕਾਰਨ ਕਰਮ ਸਿੰਘ ਨੂੰ ਨਿੱਡਰ ਅਤੇ ਬਹਾਦਰ ਯੋਧਾ ਗਰਦਾਨਿਆਂ। ਇਸ ਨੇ ਆਪਣੇ ਬਲਬੂਤੇ 'ਤੇ ਉਨ੍ਹਾਂ ਲੋਕਾਂ ਨੂੰ ਮੁੜ ਸਿੱਖੀ ਗ੍ਰਹਿਣ ਕਰਾਈ ਜਿਨ੍ਹਾਂ ਨੂੰ ਜ਼ਕਰੀਏ ਨੇ ਧੱਕੇ ਨਾਲ ਮੁਸਲਮਾਨ ਬਣਾਇਆ ਸੀ। ਕੁਦਰਤੀ ਕਰਮ ਸਿੰਘ ਦੇ ਵੀ ਕੋਈ ਪੁੱਤਰ ਨਹੀਂ ਸੀ ਜਿਸ ਕਾਰਨ ਕਰਮ ਸਿੰਘ ਦੀ ਮੌਤ ਉਪਰੰਤ ਭਾਈ ਕ੍ਰੋੜਾ ਸਿੰਘ ਵਿਰਕ ਮਾਝੇ ਦਾ ਜਿਮੀਂਦਾਰ ਉਸ ਦਾ ਜਾਨ ਨਸ਼ੀਨ ਬਣਿਆਂ। ਇਹ ਬਾਰਕੀ ਪਿੰਡ, ਜਿਲ੍ਹਾ ਲਾਹੌਰ ਦਾ ਵਸਨੀਕ ਸੀ। ਕ੍ਰੋੜਾ ਸਿੰਘ ਨੇ ਇਲਾਕੇ ਦੇ ਬਹੁਤ ਸਾਰੇ ਨੌਜਵਾਨ ਆਪਣੇ ਦਲ ਵਿੱਚ ਭਰਤੀ ਕੀਤੇ। ਉਪਰੰਤ ਇਸ ਨੇ ਮਿਸਲ ਅਧੀਨ ਹਰਿਆਣਾ ਅਤੇ ਸ਼ਾਮ ਚੌਰਾਸੀ (ਜਿਲ੍ਹਾ ਹੁਸ਼ਿਆਰਪੁਰ, ਪੰਜਾਬ) ਦੇ ਇਲਾਕੇ ਲੈ ਆਂਦੇ। ਇਸ ਦੇ ਸ਼ਾਨਦਾਰ ਪ੍ਰਬੰਧ ਦੇ ਕਾਰਨ ਡੇਰੇ ਨੇ ਉੱਚ ਬੁਲੰਦੀਆਂ ਛੋਹੀਆਂ। ਬੜੀ ਜਲਦੀ ਇਸ ਦੇ ਘੋੜ ਸਵਾਰਾਂ ਦੀ ਗਿਣਤੀ 8 ਹਜ਼ਾਰ ਤੱਕ ਜਾ ਪਹੁੰਚੀ। ਕ੍ਰੋੜਾ ਸਿੰਘ ਦੀ ਦਿਆਨਤਦਾਰੀ, ਪ੍ਰਭਾਵੀ ਲੀਡਰਸ਼ਿਪ ਅਤੇ ਦਲੇਰੀ ਨੂੰ ਮੁੱਖ ਰਖਦਿਆਂ ਮਿਸਲ ਦਾ ਨਾਂ ਕ੍ਰੋੜ ਸਿੰਘੀਆ ਮਿਸਲ ਪੈ ਗਿਆ।

ਕ੍ਰੋੜਾ ਸਿੰਘ ਨੇ ਮਹਾਰਾਜਾ ਭਰਤਪੁਰ ਦੀ ਮੱਦਦ ਕਰ ਕੇ ਕਈ ਜਿੱਤਾਂ ਦਵਾਈਆਂ। ਅਫ਼ਗਾਨ ਬੁਲੰਦ ਖਾਂ ਨਾਲ ਮੱਥਾ ਲਾਇਆ ਅਤੇ ਉਸ ਦਾ ਖਜ਼ਾਨਾ ਲੁੱਟਿਆ। ਓਰਮੁੜ ਟਾਂਡਾ ਦੀ ਲੜਾਈ ਵਿੱਚ ਦੀਵਾਨ ਬਿਸੰਬਰ ਦਾਸ ਨੂੰ ਕਤਲ ਕੀਤਾ। ਇਸ ਦੀ ਸੂਰਬੀਰਤਾ ਅਤੇ ਯੁੱਧ ਕਲਾ ਨੂੰ ਸੁਣ ਕੁਮਹੇਰ(ਰਾਜਸਥਾਨ) ਦੇ ਰਾਜਾ ਡੇਕ ਨੇ ਮੱਦਦ ਲਈ ਤਾਲਮੇਲ ਕੀਤਾ ਅਤੇ 1 ਰੁਪਏ ਪ੍ਰਤੀ ਦਿਨ ਘੋੜ ਸਵਾਰ ਨੂੰ ਦੇਣਾ ਮੰਨਿਆ। ਭਾਈ ਕ੍ਰੋੜਾ ਸਿੰਘ 5 ਹਜ਼ਾਰ ਘੋੜ ਸਵਾਰ ਲੈ ਕੇ ਅਜੀਮਾਬਾਦ (ਤਰਾਵੜੀ) ਪਹੁੰਚੇ। ਪਰ

ਕੰਜਪੁਰਾ ਦੇ ਨਵਾਬ ਦੀਆਂ ਫ਼ੌਜ਼ਾਂ ਦੇ ਨਾਲ ਜੰਗ ਵਿੱਚ ਜੌਹਰ ਦਿਖਾਉਂਦੇ 1761 ਵਿੱਚ ਸ਼ਹੀਦ ਹੋ ਗਏ। ਕਈ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਇਕ ਦਿਨ ਸਿੰਘ ਜਦ ਘੋੜਿਆਂ ਲਈ ਖੇਤਾਂ ਵਿੱਚ ਘਾਹ ਵਗੈਰਾ ਲੈਣ ਗਏ ਤਾਂ ਉਥੇ ਜ਼ਿਮੀਂਦਾਰਾਂ ਨਾਲ ਟਕਰਾ ਹੋ ਗਿਆ। ਇੱਕ ਜ਼ਿਮੀਂਦਾਰ ਨੇ ਗੁੱਸੇ 'ਚ ਆ ਕੇ ਜਥੇਦਾਰ ਕ੍ਰੋੜਾ ਸਿੰਘ ਨੂੰ ਗੋਲੀ ਦਾ ਨਿਸ਼ਾਨਾ ਬਣਾ ਦਿੱਤਾ ਤੇ ਉਹ ਪ੍ਰਾਣ ਤਿਆਗ ਗਿਆ। ਭਾਈ ਕ੍ਰੋੜਾ ਸਿੰਘ ਦੇ ਕੋਈ ਔਲਾਦ ਨਹੀਂ ਸੀ। ਇਨ੍ਹਾਂ ਦੀ ਮੌਤ ਉਪਰੰਤ ਸਰਬ ਸੰਮਤੀ ਨਾਲ 1761 ਨੂੰ ਭਾਈ ਬਘੇਲ ਸਿੰਘ ਨੂੰ ਕ੍ਰੋੜ ਸਿੰਘੀਆ ਮਿਸਲ ਦਾ ਜੱਥੇਦਾਰ ਨਿਯੁਕਤ ਕਰ ਦਿੱਤਾ।

## ਬਘੇਲ ਸਿੰਘ ਨੇ ਕ੍ਰੋੜ ਸਿੰਘੀਆ ਮਿਸਲ ਨੂੰ ਸ਼ਕਤੀਸ਼ਾਲੀ ਬਨਾਉਣਾ

ਮਿਸਲ ਦੀ ਸਰਦਾਰੀ ਪੰਥਕ ਸੂਝ-ਬੂਝ, ਅਧਿਆਤਮਕ ਜੀਵਨ, ਕੁਰਬਾਨੀ, ਤਪ-ਤਿਆਗ ਅਤੇ ਕੀਤੀ ਸੇਵਾ-ਘਾਲਣਾ ਤੋਂ ਵਗੈਰ ਪ੍ਰਾਪਤ ਨਹੀਂ ਹੁੰਦੀ ਸੀ। ਭਾਈ ਬਘੇਲ ਸਿੰਘ ਦੀ ਸਰਬਾਂਗੀ ਸ਼ਕਸੀਅਤ, ਸਰੀਰਿਕ ਅਤੇ ਮਾਨਸਿਕ ਗੁਣਾਂ ਦਾ ਸੁਮੇਲ ਸੀ। ਸਰਦਾਰ ਰੂਪ ਸਿੰਘ ਅਨੁਸਾਰ 'ਭਾਵੇਂ ਬੁੱਧੀ ਸ਼ਖਸੀਅਤ ਦਾ ਖਾਸ ਗੁਣ ਹੈ ਪਰ ਬੁੱਧੀ-ਯੋਗਤਾ ਦੇ ਨਾਲ ਨਾਲ ਸਰੀਰਿਕ ਅਤੇ ਮਾਨਸਿਕ ਸ਼ਕਤੀਆਂ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ, ਜਿਨ੍ਹਾਂ ਵਿੱਚ ਯਾਦ-ਦਾਸ਼ਤ, ਕਲਪਨਾ, ਤਰਕ ਤੇ ਧਿਆਨ ਸ਼ਕਤੀ ਵਿਅਕਤੀਤਵ ਦੇ ਗੁਣ ਧੁਰ ਦਰਗਾਹੋਂ ਰੱਬੀ ਕ੍ਰਿਪਾ ਸਦਕਾ ਹੀ ਹੁੰਦੇ ਹਨ'। ਜੇ ਕੋਈ ਵੱਡਾ ਸੂਰਮਾ ਹੈ ਤਾਂ ਇਹ ਸੂਰਮਗਤੀ ਵੀ ਪ੍ਰਭੂ ਬਖਸ਼ਿਸ਼ ਤੋਂ ਬਿਨਾਂ ਨਹੀਂ ਹੋ ਸਕਦੀ। ਗੁਰਬਾਣੀ ਦੇ ਮਹਾਂਵਾਕ ਹਨ:

ਅਤ ਸੂਰਾ ਜੋ ਕੋਊ ਕਹਾਵੈ॥ ਪ੍ਰਭੁ ਕੀ ਕਲਾ ਬਿਨਾ ਕਹਿ ਧਾਵੈ॥ (੨੮੨)

ਭਾਈ ਬਘੇਲ ਸਿੰਘ ਅੰਦਰ ਬਹਾਦਰੀ, ਦਲੇਰੀ, ਤਿਆਗ, ਦੂਰ-ਦਰਸ਼ੀ, ਜ਼ਬਤ ਆਦਿ ਗੁਣਾਂ ਤੋਂ ਇਲਾਵਾ ਜੱਥੇਬੰਦੀ ਨੂੰ ਸੰਗਠਨ ਕਰਨ ਦੀ ਮਨ ਵਿੱਚ ਰੌਂ ਕਾਰਨ ਕ੍ਰੋੜ ਸਿੰਘੀਆ ਮਿਸਲ ਦਾ ਮੁਖੀਆ ਬਣਾਇਆ ਗਿਆ। ਕਈ ਇਤਿਹਾਸਕ ਲਿਖਤਾਂ ਅਨੁਸਾਰ ਭਾਈ ਕ੍ਰੋੜਾ ਸਿੰਘ ਨੇ ਜਿਉਂਦੇ ਜੀਅ ਕਹਿ ਦਿੱਤਾ ਸੀ ਕਿ ਮੇਰੇ ਪਿੱਛੋਂ ਬਘੇਲ ਸਿੰਘ ਮਿਸਲ ਦਾ ਸਰਦਾਰ ਹੋਵੇਗਾ। ਇਨ੍ਹਾਂ ਦੀ ਹਿੰਮਤ, ਯੋਗਤਾ ਅਤੇ ਤਕਬੀਰ ਸਦਕਾ ਇਹ ਮਿਸਲ ਸਭ ਮਿਸਲਾਂ ਨਾਲੋਂ ਵੱਡੀ ਅਤੇ ਤਾਕਤਵਰ ਬਣੀ। ਸੋ ਬਘੇਲ ਸਿੰਘ ਬਾਰੇ ਇਹ ਕਹਿਣਾ ਬਣਦਾ ਹੈ:

ਸ਼ੇਰ ਵਾਂਗੂੰ ਗੱਜਣਾ, ਵੈਰੀ ਦੇ ਸੀਨੇ ਵੱਜਣਾ, ਗੁਰੂ ਦੇ ਸਿੰਘ ਦਾ ਕਾਜ ਸੀ।
ਰਣ ਵਿੱਚੋਂ ਕਦੇ ਨਹੀਂ ਭੱਜਣਾ, ਉਏ ਮੇਰਿਆ ਸੱਜਣਾ,
ਇਹ ਉਸ ਦਾ ਨਾਦ ਸੀ।
ਦਿਲ ਛਪਾਉਣਾ ਆਪਣਾ, ਤੇ ਦਿਲ ਹਿਲਾਉਣਾ ਵੈਰੀ ਦਾ,
ਇਹ ਉਸ ਦਾ ਵਿਸਮਾਦ ਸੀ।

ਝੰਡਾ ਉਠਾਉਣਾ ਪੰਥ ਦਾ, ਤੇ ਸ਼ਬਦ ਗਾਉਣਾ ਗੁਰੂ ਗ੍ਰੰਥ ਦਾ,
ਇਹੀ ਸਿੰਘ ਬਘੇਲ ਦਾ ਰਾਜ ਸੀ।

ਸਰਦਾਰ ਬਘੇਲ ਸਿੰਘ ਨੂੰ ਸ਼ੱਕ ਹੋਇਆ ਕਿ ਰਾਜੇ ਡੇਕ ਕੁਮਹੇਰ ਨੇ ਭਾਈ ਕ੍ਰੋੜਾ ਸਿੰਘ ਨੂੰ ਕਿਸੇ ਗੁੱਝੀ ਨੀਤੀ ਅਧੀਨ ਮਰਵਾਇਆ ਹੋਵੇਗਾ। ਮਿਸਲ ਦੀ ਸਰਦਾਰੀ ਦੀਆਂ ਸਭ ਰਸਮਾਂ ਪੂਰਨ ਕਰ ਕੇ ਸਰਦਾਰ ਸਿੱਖ ਫ਼ੌਜ ਲੈ ਤਰਾਵੜੀ ਵਲ ਚੱਲ ਪਿਆ। ਸਿੱਖ ਫ਼ੌਜ ਦਾ ਜਦੋਂ ਉਸ ਵਲ ਆਉਣਾ ਸੁਣਿਆ ਤਾਂ ਉਸ ਨੇ ਜੰਗ ਦੀ ਤਿਆਰੀ ਕਰ ਲਈ ਅਤੇ ਆਪਣੇ ਇਲਾਕੇ ਵਿੱਚ ਦਾਖਲੇ ’ਤੇ ਰੋਕ ਲਈ ਫ਼ੌਜ ਤੈਨਾਤ ਕਰ ਦਿੱਤੀ। ਸਿੰਘਾਂ ਨੇ ਪਹੁੰਚ ਕੇ ਰਾਜੇ ਦੀ ਫ਼ੌਜ ਦੇ ਅਧਿਕਾਰੀਆਂ ਨੂੰ ਡਰਾਬਾ ਦਿੱਤਾ ਕਿ ਜਾਂ ਤਾਂ ਕੀਤੇ ਇਕਰਾਰਨਾਮੇ ਅਨੁਸਾਰ ਧਨ ਦੇ ਦਿਉ ਨਹੀਂ ਤਾਂ ਕੁਮਹੇਰ ਸ਼ਹਿਰ ਉਜਾੜ ਦਿਆਂਗੇ। ਰਾਜਾ ਇਹ ਦੇਖ ਘਬਰਾ ਗਿਆ ਅਤੇ ਆਪਣਾ ਵਕੀਲ ਗੱਲਬਾਤ ਲਈ ਭੇਜਿਆ। ਵਕੀਲ ਨੇ ਸਰਦਾਰ ਬਘੇਲ ਸਿੰਘ ਨਾਲ਼ ਗੱਲਬਾਤ ਦੌਰਾਨ ਆਖਿਆ ਕਿ ਤੁਸੀਂ ਫ਼ੌਜ਼ ਵਾਪਸ ਲੈ ਜਾਉ। ਬਘੇਲ ਸਿੰਘ ਦੇ ਫ਼ੌਜ ਵਾਪਸ ਲਜਾਣ ਤੋਂ ਨਾਂਹ ਕਰਨ ’ਤੇ ਰਾਜੇ ਨੇ ਜਥੇਦਾਰ ਨੂੰ ਆਪਣੇ ਮਹਿਲਾਂ ’ਚ ਬੁਲਾਇਆ, ਬੜਾ ਆਦਰ ਮਾਣ ਕੀਤਾ ਅਤੇ ਕੁਝ ਸ਼ਾਹੀ ਵਸਤਾਂ ਵੀ ਭੇਂਟ ਕੀਤੀਆਂ। ਦੂਜੇ ਪਾਸੇ ਜੱਸਾ ਸਿੰਘ ਆਹਲੂਵਾਲੀਆ ਰਾਜੇ ਦੀਆਂ ਫ਼ੌਜਾਂ ਨਾਲ਼ ਮੁੱਠ-ਭੇੜ ਸਮੇਂ ਫੱਟੜ ਹੋ ਗਏ। ਆਖੀਰ ਰਾਜੇ ਨੇ 10 ਹਜਾਰ ਰੁਪਏ ਦੇ ਕੇ ਖਹਿੜਾ ਛੁਡਾਇਆ। ਸਰਦਾਰ ਬਘੇਲ ਸਿੰਘ ਕੁਝ ਦਿਨ ਉਥੇ ਰਹਿ ਕੇ ਜਲੰਧਰ ਦੁਆਬ ਵਲ ਆ ਗਏ।

ਤਲਵਣ ਦਾ ਮੁਖੀ ਮੁਹੰਮਦ ਖਾਨ ਸਰਦਾਰ ਕ੍ਰੋੜਾ ਸਿੰਘ ਦਾ ਚੰਗਾ ਦੋਸਤ ਸੀ। ਉਸ ਪਾਸ 300 ਦੇ ਕਰੀਬ ਘੋੜ-ਸਵਾਰ ਸੂਰਮੇ ਸਨ। ਸਰਦਾਰ ਬਘੇਲ ਸਿੰਘ ਵੀ ਮੁਹੰਮਦ ਖਾਨ ਦੀ ਹਮੇਸ਼ਾ ਮੱਦਦ ਕਰਦਾ ਸੀ। ਅਹਿਮਦ ਸ਼ਾਹ ਨੇ ਜਦੋਂ ਪੰਜਾਬ ’ਤੇ ਹਮਲਾ ਕੀਤਾ ਤਾਂ ਮੁਹੰਮਦ ਖਾਨ ਬਚਾਅ ਲਈ ਨੂਰ ਮਹਿਲ ਦੀ ਸਰਾਂ ਵਿੱਚ ਲੁਕ ਗਿਆ। ਅਬਦਾਲੀ ਦੇ ਚਲੇ ਜਾਣ ਉਪਰੰਤ ਖਾਨ ਨੇ ਇਸ ਦੀ ਮੱਦਦ ਲਈ ਆਪਣੇ ਭਤੀਜੇ ਹਮੀਰ ਸਿੰਘ ਨੂੰ 3 ਹਜ਼ਾਰ ਘੋੜ ਚੜ੍ਹੇ ਸਿੰਘ ਭੇਜੇ। ਰਸਤੇ ਵਿੱਚ ਹਮੀਰ ਸਿੰਘ ਦੀ ਹੋਰ ਸਿੱਖ ਜੱਥਿਆਂ ਨਾਲ਼ ਟੱਕਰ ਹੋਣ ਕਰ ਕੇ ਉਹ ਫੱਟੜ ਹੋ ਗਿਆ। ਕੁਝ ਸਮੇਂ ਬਾਅਦ ਮੀਆਂ ਮੁਹੰਮਦ ਤਲਵਣ ਆ ਗਿਆ। ਇਸ ਸਮੇਂ ਕੁਦਰਤੀ ਬਘੇਲ ਸਿੰਘ ਵੀ ਸੈਨਿਕਾਂ ਨਾਲ਼ ਤਲਵਣ ਹੀ ਡੇਰਾ ਲਾਈ ਬੈਠਾ ਸੀ।

ਕਹਿੰਦੇ ਹਨ ਕਿ ਜੱਸਾ ਸਿੰਘ ਆਹਲੂਵਾਲੀਆ ਨੇ ਬਘੇਲ ਸਿੰਘ ਨੂੰ ਭੇਦ ਭਰਿਆ ਪੱਤਰ ਲਿਖਿਆ ਕਿ ਤੂੰ ਹੁਣ ਤਲਵਣ ਆਪਣੇ ਅਧੀਨ ਕਰ ਲੈ। ਇਹ ਗੱਲ ਨਾ ਹੋਵੇ ਕਿ ਮੀਏਂ ਨੂੰ ਹਰਾ ਕੇ ਇਸ ’ਤੇ ਕੋਈ ਹੋਰ ਕਾਬਜ਼ ਹੋ ਜਾਵੇ। ਬਘੇਲ ਸਿੰਘ ਬੜਾ ਚਤਰ, ਜਾਂਬਾਜ ਅਤੇ ਇਨਕਲਾਬੀ ਯੋਧਾ ਸੀ। ਇਸ ਨੇ ਮੀਏਂ ਨੂੰ ਕਿਹਾ, “ਮੀਆਂ ਸਾਹਿਬ ਸਾਨੂੰ ਛੋਟਾ ਜਿਹਾ ਕਿਲ੍ਹਾ ਬਨਾਉਣ ਲਈ ਤਲਵਣ ’ਚ ਜਗ੍ਹਾ ਦੇ ਦਿਉ। ਇਸ ਨਾਲ ਕਿਸੇ

ਬਾਹਰੀ ਹਮਲੇ ਤੋਂ ਤੁਹਾਡਾ ਤੇ ਸਾਡਾ ਬਚਾਅ ਹੋ ਸਕੇਗਾ"। ਮੀਆਂ ਨੇ ਕਿਲ੍ਹਾ ਬਣਾਉਣ ਲਈ ਥਾਂ ਦੇ ਦਿੱਤੀ ਅਤੇ ਸਿੰਘਾਂ ਨੇ ਇੱਕ ਮਹੀਨੇ 'ਚ ਕਿਲ੍ਹਾ ਉਸਾਰ ਦਿੱਤਾ। ਫਿਰ ਕਿਲ੍ਹੇ ਵਿੱਚ ਥਾਣਾ ਵੀ ਸਥਾਪਤ ਕਰ ਦਿੱਤਾ। ਇਤਿਹਾਸਕ ਵੇਰਵੇ ਅਨੁਸਾਰ ਬਘੇਲ ਸਿੰਘ ਨੇ ਪੂਰੀ ਤਰ੍ਹਾਂ ਕਬਜਾ ਨਹੀਂ ਸੀ ਕੀਤਾ ਪਰ ਮੀਏਂ ਤੋਂ ਇਲਾਕੇ ਨੂੰ ਪ੍ਰਾਪਤ ਹੋਏ ਮਾਲੀਏ 'ਚੋਂ ਚੌਥਾ ਹਿੱਸਾ ਵਸੂਲ ਕਰਦਾ ਸੀ।

ਬਘੇਲ ਸਿੰਘ ਨੇ ਜੀਵਨ ਵਿੱਚ ਬੜੀਆਂ ਮਾਰਾਂ ਮਾਰੀਆਂ ਜਿਵੇਂ ਉਸ ਦੇ ਜੀਵਨ ਪੰਧ ਅਤੇ ਅਗਲੇਰੇ ਅਧਿਆਇਆਂ ਵਿੱਚ ਵਰਨਣ ਕੀਤਾ ਗਿਆ ਹੈ। ਸਰਦਾਰ ਭਗਤ ਸਿੰਘ ਨੇ 'A History of the Sikh Mislas' ਵਿੱਚ ਲਿਖਿਆ ਹੈ ਕਿ 1783 ਵਿੱਚ ਬਘੇਲ ਸਿੰਘ ਦੀ ਕਮਾਨ ਹੇਠ 60 ਹਜ਼ਾਰ ਸੈਨਿਕ ਸਨ। ਇਸੇ ਕਰਕੇ ਰਤਨ ਸਿੰਘ ਭੰਗੂ ਨੇ ਇਹ ਸ਼ਬਦ ਅੰਕਿਤ ਕੀਤੇ:

ਸਭ ਮਿਸਲੋਂ ਤੇ ਏਹੁ ਵਡੇਰੀ। ਤਾਕਤਵਰ ਵਰਿਆਮ ਉਚੇਰੀ।

ਮਿਸਲ ਦੀ ਸਰਦਾਰੀ ਮਿਲਣ ਉਪਰੰਤ ਬਘੇਲ ਸਿੰਘ ਨੇ (1761-1802) ਤਕਰੀਬਨ 41 ਸਾਲ ਸਰਦਾਰੀ ਕੀਤੀ ਅਤੇ ਕ੍ਰੋੜ ਸਿੰਘੀਆ ਮਿਸਲ ਨੂੰ ਬੁਲੰਦੀਆਂ 'ਤੇ ਪਹੁੰਚਾਇਆ।

ਇਨ੍ਹਾਂ ਦੇ ਅਕਾਲ ਚਲਾਣੇ ਪਿੱਛੋਂ ਭਾਈ ਜੋਧ ਸਿੰਘ ਜੋ ਭਾਈ ਸਾਹਿਬ ਦੇ ਅਨਿੰਨ ਦੋਸਤ ਸਰਦਾਰ ਗੁਰਬਖਸ਼ ਸਿੰਘ ਦਾ ਪੁੱਤਰ ਸੀ, ਮਿਸਲ ਦਾ ਉਤੱਰਾ ਅਧਿਕਾਰੀ ਬਣਿਆ। ਭਾਗ ਸਿੰਘ ਆਪਣੀ ਲਿਖਤ ਤਾਰੀਖ-ਈ-ਖੰਦਾਨ-ਈ-ਰਿਆਸਤ, ਕਲਸੀਆਂ, ਜਿਸ ਦੇ ਅਡੀਟਰ ਠਾਕਰ ਨਗੀਨਾ ਰਾਮ ਸਨ ਅਤੇ ਜੋ 1930 ਵਿੱਚ ਛਪੀ, ਪੰਨਾ 533 ਤੋਂ 537 'ਤੇ ਭਾਈ ਜੋਧ ਸਿੰਘ ਵੱਲੋਂ ਜਲਾਲਾਬਾਦ, ਭਰਤਪੁਰ, ਤਲਵਣ ਅਤੇ ਘੁੜਾਮ ਦੀਆਂ ਜੰਗਾਂ ਵਿੱਚ ਛਾਤੀ ਤਾਣ ਕੇ ਮੱਦਦ ਕੀਤੀ ਸੀ। ਜੋਧ ਸਿੰਘ ਵੀ ਬੜਾ ਫੁਰਤੀਲਾ, ਛੈਲ-ਛਬੀਲਾ ਅਤੇ ਜਟਿਲਾ ਯੋਧਾ ਸੀ। ਇਹ ਲਾਹੌਰ ਜਿਲ੍ਹੇ ਦੀ ਤਹਿਸੀਲ ਕਸੂਰ ਦੇ ਪਿੰਡ ਕਲਸੀਆਂ ਦਾ ਵਸਨੀਕ ਸੰਧੂ ਜੱਟ ਸੀ। ਇਸ ਨੇ ਖਜਾਨ ਸਿੰਘ ਤੋਂ ਛਛਰੌਲੀ ਅਤੇ ਡੇਰਾ ਬਸੀ ਖੋਹ ਲਏ। ਜੋਧ ਸਿੰਘ ਦਾ ਪੁੱਤਰ ਹਰੀ ਸਿੰਘ ਪਟਿਆਲੇ ਦੇ ਰਾਜੇ ਸਾਹਿਬ ਸਿੰਘ ਦੀ ਲੜਕੀ ਕਰਮ ਕੌਰ ਨਾਲ ਵਿਆਹਿਆ ਹੋਇਆ ਸੀ। ਸੰਨ 1807 ਵਿੱਚ ਹਰੀ ਸਿੰਘ, ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ਼ ਵਿੱਚ ਸ਼ਾਮਲ ਹੋ ਲੜਿਆ ਸੀ ਜਿਸ ਬਦਲੇ ਸ਼ੇਰਿ-ਏ-ਪੰਜਾਬ ਨੇ ਉਸ ਨੂੰ ਖੁਸ਼ ਹੋ ਕੇ ਨਰੈਣਗੜ੍ਹ ਦਾ ਪਰਗਨਾ ਸੰਭਾਲ ਦਿੱਤਾ। ਇਸ ਤੋਂ ਇਲਾਵਾ ਬਡਾਲਾ, ਕੰਨ੍ਹੇਰੀ ਅਤੇ ਝਬਾਲ ਦਾ ਇਲਾਕਾ ਵੀ ਸ਼ਾਮਲ ਸੀ। ਸਰਦਾਰ ਹਰੀ ਸਿੰਘ 1817 ਵਿੱਚ ਮੁਲਤਾਨ ਦੀ ਜੰਗ ਵਿੱਚ ਸ਼ਹੀਦ ਹੋ ਗਿਆ। ਇਸ ਪਿੱਛੋਂ ਕ੍ਰੋੜ ਸਿੰਘੀਆ ਮਿਸਲ ਦਾ ਸਾਰਾ ਇਲਾਕਾ ਕਲਸੀਆਂ ਪ੍ਰਵਾਰ ਵਿੱਚ ਸ਼ਾਮਲ ਹੋ ਗਿਆ। ਹਰੀ ਸਿੰਘ ਪਿੱਛੋਂ ਇਸ ਦਾ ਲੜਕਾ ਲੈਹਣਾ ਸਿੰਘ 1858 ਤੱਕ ਕਾਬਜ਼ ਰਿਹਾ। ਸੋਭਾ ਸਿੰਘ ਦਾ ਪੁੱਤਰ ਲੈਹਣਾ ਸਿੰਘ

(1869-83) ਅੰਗਰੇਜ਼ ਪੱਖੀ ਰਿਹਾ। ਲੈਹਣਾ ਸਿੰਘ ਦੇ ਪੁੱਤਰ ਬਿਸ਼ਨ ਸਿੰਘ (1869-83) ਪਾਸ ਇਹ ਇਲਾਕਾ ਸੀ ਜਿਸ ਦੀ ਆਮਦਨ 1,30,300 ਰੁਪਏ ਪ੍ਰਤੀ ਸਾਲ ਸੀ।ਬਿਸ਼ਨ ਸਿੰਘ ਬਾਅਦ ਜਗਜੀਤ ਸਿੰਘ (1883-86) ਅਤੇ ਉਸ ਪਿੱਛੋਂ ਰਣਜੀਤ ਸਿੰਘ (1886-1908) ਅਤੇ ਰਵੀ ਸ਼ੇਰ ਸਿੰਘ (1908-1947) ਵਾਰਸ ਬਣੇ।ਅਸਲ ਵਿੱਚ ਕ੍ਰੋੜ ਸਿੰਘੀਆ ਮਿਸਲ ਦਾ ਸਾਰਾ ਇਲਾਕਾ ਬਘੇਲ ਸਿੰਘ ਦੀ ਸਰਦਾਰਨੀ ਰਤਨ ਕੌਰ ਦੀ ਮੌਤ ਉਪਰੰਤ ਮਹਾਰਾਜਾ ਰਣਜੀਤ ਸਿੰਘ ਅਤੇ ਅੰਗਰੇਜ਼ਾਂ ਅਧੀਨ ਚਲਿਆ ਗਿਆ ਸੀ।1947-48 ਵਿੱਚ ਕਲਸੀਆਂ ਪਰਵਾਰ ਦਾ ਇਲਾਕਾ ਪਟਿਆਲੇ ਅਤੇ ਪੂਰਬੀ ਪੰਜਾਬ ਸਟੇਟ ਯੂਨੀਅਨ ਵਿੱਚ ਮਿਲਾ ਦਿੱਤਾ ਗਿਆ।

## ਮੀਰ ਮਨੂੰ ਦਾ ਜ਼ਾਲਮਪੁਣਾ

ਮੀਰ ਮਨੂੰ ਦਿੱਲੀ ਸਰਕਾਰ ਵੱਲੋਂ ਥਾਪੇ ਵਜ਼ੀਰ ਕਮਰੁਦੀਨ ਦਾ ਪੁੱਤਰ ਸੀ।ਇਸ ਦਾ ਪੂਰਾ ਨਾਂ ਮੁਇਨਲ ਮੁਲਕ ਸੀ। ਇਹ ਬੜਾ ਚੰਡਾਲ, ਦੈਂਤ ਰੂਪ ਅਤੇ ਪਾਪੀ ਸੀ।ਇਹ ਮੀਰ ਮੁਇਨਲ ਮੁਲਕ ਅਤਿਆਚਾਰਾਂ ਕਾਰਨ ਮੀਰ ਮਨੂੰ ਦੇ ਨਾਂ ਨਾਲ ਪ੍ਰਸਿੱਧ ਹੋ ਗਿਆ।ਮਾਨਪੁਰ ਦੇ ਅਸਥਾਨ 'ਤੇ ਦਿੱਲੀ ਵੱਲੋਂ ਅਹਿਮਦ ਸ਼ਾਹ ਅਬਦਾਲੀ ਵਿਰੁੱਧ 1748 ਈਸਵੀ ਨੂੰ ਮੀਰ ਮੁਇਨਲ ਦੀ ਕਮਾਨ ਹੇਠ ਭੇਜੀ ਸੈਨਾ ਦਾ ਸਖ਼ਤ ਮੁਕਾਬਲਾ ਹੋਇਆ।ਇਸ ਜੰਗ ਵਿੱਚ ਵਜ਼ੀਰ ਕਮਰੁੱਦੀਨ ਮਾਰਿਆ ਗਿਆ ਅਤੇ ਅਬਦਾਲੀ ਦੀ ਹਾਰ ਹੋਈ।ਇਸ ਜਿੱਤ ਕਾਰਨ ਅਪ੍ਰੈਲ 1748 ਨੂੰ ਮੁਇਨਲ ਮੁਲਕ (ਮਨੂੰ) ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿੱਤਾ।ਲਾਹੌਰ ਪਹੁੰਚ ਕੇ ਇਸ ਨੇ ਲਖਪਤ ਰਾਏ ਜਿਸ ਨੂੰ ਅਬਦਾਲੀ ਨੇ ਹਾਕਮ ਨਿਯੁਕਤ ਕੀਤਾ ਸੀ, ਕੈਦ ਕਰ ਕੇ ਦੀਵਾਨ ਕੌੜਾ ਮੱਲ ਨੂੰ ਆਪਣਾ ਨਾਇਬ ਬਣਾਇਆ।ਜਲੰਧਰ ਦੁਆਬ ਦਾ ਫ਼ੌਜਦਾਰ ਅਦੀਨਾ ਬੇਗ ਨੂੰ ਥਾਪਿਆ। ਲਖਪਤ ਰਾਏ (ਲੱਖੂ) ਨੇ ਸਿੱਖਾਂ 'ਤੇ ਬੜੇ ਅੱਤਿਆਚਾਰ ਕੀਤੇ ਸਨ।ਅਜਿਹੇ ਪਾਪੀ ਦਾ ਅੰਤ ਮਾੜਾ ਹੀ ਹੁੰਦਾ ਹੈ।ਮਨੂੰ ਨੇ ਇਸ ਨੂੰ 30 ਲੱਖ ਰੁਪਏ ਨਜ਼ਰਾਨਾ ਦੇਣ ਲਈ ਆਖਿਆ ਪਰ ਇਹ ਸਾਰਾ ਧਨ ਦੇਣ ਤੋਂ ਅਸਮਰੱਥ ਰਿਹਾ।ਰਤਨ ਸਿੰਘ ਭੰਗੂ ਜੀ ਲੱਖੂ ਦੇ ਭੈੜੇ ਕਾਰਨਾਮਿਆਂ ਬਾਰੇ ਲਿਖਦੇ ਹਨ:

ਤਬ ਲੱਖੂ ਨੇ ਹੋਕਾ ਦਿਵਾਯੋ।ਨਾਨਕ ਕੋ ਨਾਨੂ ਕਹਿਵਾਯੋ।
ਨਾਨਕ ਬਾਨੀ ਸੁਨੈ ਜੋ ਕਾਨ।ਤਾਂਹਿ ਕਰਾਵੋ ਮੁਸਲਮਾਨ। (5)
ਗ੍ਰੰਥ ਪੰਥੀ ਹੱਥ ਆਵਹਿ ਵਾਹਿ।ਮਧ ਦਰਿਆਇ ਡੁਬਾਵੈ ਤਾਹਿ।
ਕਹਿ ਮੈ ਨਾਨਕ ਪੰਥ ਮਿਟਾਊਂ।ਮੈਂ ਭੀ ਖੱਤ੍ਰੀ ਤਊ ਕਹਾਊਂ।(6)

ਉਸ ਸਮੇਂ ਕੌੜਾ ਮੱਲ ਦੇ ਕਹਿਣ ਤੇ ਮਨੂੰ ਨੇ ਲੱਖੂ ਨੂੰ ਸਿੰਘਾਂ ਦੇ ਹਵਾਲੇ ਕਰ ਦਿੱਤਾ।ਸਿੰਘਾਂ ਨੇ ਜੋ ਇਸ ਨੂੰ ਸਜ਼ਾ ਦਿੱਤੀ ਉਸ ਬਾਰੇ ਭੰਗੂ ਜੀ ਲਿਖਦੇ ਹਨ:

ਯੋ ਕਹਿ ਦੀਨੀ ਮੁਸ਼ਕਨ (ਟੱਟੀ) ਚੜ੍ਹਾਇ।

ਸਿਹਤ (ਟੱਟੀ) ਖਾਨੇ ਮੈਂ ਦਿਯੋ ਗਿਰਾਇ।
ਸਿੱਖਨ ਤੇ ਤਿਸ ਸੀਸ ਹਗਾਯੋ।ਔਰ ਲੋਕਨ ਤੇ ਸੀਸ ਮੁਤਾਯੋ।127

ਭਾਵ ਸਿੰਘਾਂ ਨੇ ਲਖਪਤ ਰਾਏ (ਲੱਖੂ) ਨੂੰ ਮੁਸ਼ਕਾਂ ਬੰਨ੍ਹ ਕੇ ਟੱਟੀ ਖਾਨੇ ਵਿੱਚ ਸੁੱਟ ਇਸ ਦੇ ਮੂੰਹ ਤੇ ਟੱਟੀ ਦਾ ਤੋਬਰਾ ਚੜ੍ਹਾ ਦਿੱਤਾ।ਹਰ ਇੱਕ ਸਿੰਘ ਨੂੰ ਹੁਕਮ ਕੀਤਾ ਕਿ ਇਸ ਦੇ ਸਿਰ ਤੇ ਹੀ ਮੂਤੋ ਅਤੇ ਹੱਗੋ। ਇੰਞ ਇਹ ਸਿੱਖਾਂ ਦਾ ਜਾਨੀ ਦੁਸ਼ਮਣ ਦੁੱਖ ਭੋਗ ਕੇ ਮਰਿਆ।

ਦੀਵਾਨ ਕੌੜਾ ਮੱਲ ਨੇ ਸਿੰਘਾਂ ਨੂੰ ਪੱਟੀ ਪਰਗਣੇ ਦੇ 12 ਪਿੰਡ ਤੇ ਚੂਣੀਆਂ ਦੀ ਜਾਗੀਰ ਦਿਵਾਈ।ਨਵਾਬ ਕਪੂਰ ਸਿੰਘ ਨੇ ਇਸ ਜਾਗੀਰ ਦੇ ਧਨ ਨਾਲ ਦਿਨ ਰਾਤ ਲੰਗਰ ਚਲਾਇਆ।ਸੰਨ 1752 ਵਿੱਚ ਅਬਦਾਲੀ ਨੇ ਲਾਹੌਰ ਨੂੰ ਘੇਰਾ ਪਾ ਲਿਆ।ਇਸ ਜੰਗ ਵਿੱਚ ਕੌੜਾ ਮੱਲ (ਮਿੱਠਾ ਮੱਲ) 6 ਮਾਰਚ 1752 ਨੂੰ ਮਾਰਿਆ ਗਿਆ।ਅਬਦਾਲੀ ਨੇ ਮੀਰ ਮਨੂੰ ਨੂੰ ਪਕੜ ਲਿਆ।ਮੁਫਤੀ ਅਲੀਉਦੀਨ ਨੇ ਇਬਰਤਨਾਮੇ ਵਿੱਚ ਦੁਰਾਨੀ ਅਬਦਾਲੀ ਅਤੇ ਮਨੂੰ ਵਿਚਕਾਰ ਹੋਈ ਵਾਰਤਾਲਾਪ ਨੂੰ ਇੰਞ ਦਰਜ਼ ਕੀਤਾ ਹੈ, "ਦੁਰਾਨੀ ਨੇ ਕਿਹਾ ਕਿ ਮਨੂੰ ਹੁਣ ਤੂੰ ਮੇਰੇ ਰਹਿਮ 'ਤੇ ਹੈਂ; ਦੱਸ ਤੇਰੇ ਨਾਲ ਕੀ ਸਲੂਕ ਕੀਤਾ ਜਾਵੇ? ਮਨੂੰ ਅੱਗੋਂ ਬੋਲਿਆ, ਜੇਕਰ ਤੂੰ ਵਪਾਰੀ ਹੈਂ ਤਾਂ ਮੈਨੂੰ ਵੇਚ ਦੇ, ਜੇ ਕਸਾਈ ਹੈਂ ਤਾਂ ਮਾਰ ਦੇ ਅਤੇ ਜੇ ਬਾਦਸ਼ਾਹ ਹੈਂ ਤਾਂ ਖਿਮਾ ਕਰ ਦੇ। ਇਸ ਦੀ ਸਿਆਣਪ ਅਤੇ ਦਲੇਰੀ ਭਰਿਆ ਉੱਤਰ ਸੁਣ ਦੁਰਾਨੀ ਨੇ ਪ੍ਰਭਾਵਤ ਹੋ ਕੇ ਮੀਰ ਮਨੂੰ ਨੂੰ "ਫਰਜ਼ੰਦੇ ਖਾਨ ਬਹਾਦਰ ਰੁਸਤਮੇ ਹਿੰਦ" ਦਾ ਖਿਤਾਬ ਦਿੱਤਾ ਅਤੇ ਲਾਹੌਰ ਦਾ ਸੂਬੇਦਾਰ ਬਣਾਇਆ।ਕਸ਼ਮੀਰ ਦਾ ਹਾਕਮ ਸੁਖਜੀਵਨ ਨੂੰ ਬਣਾਇਆ।

ਦੁਰਾਨੀ ਦੇ ਕਹਿਣ ਤੇ ਮੀਰ ਮਨੂੰ ਨੇ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਲਈ ਲੱਕ ਬੰਨ੍ਹ ਲਿਆ।ਰੁਸਤਮੇ ਹਿੰਦ ਦਾ ਅਹੁਦਾ ਗ੍ਰਹਿਣ ਕਰ ਕੇ ਇਹ ਘਮੰਡ 'ਚ ਆਇਆ ਹੋਇਆ ਲਾਟਾਂ ਵਾਂਗ ਜੀਵਨ ਬਿਤਾਉਣ ਲੱਗ ਗਿਆ ਅਤੇ ਦੂਜਿਆਂ ਨੂੰ ਕੀੜੇ-ਮਕੌੜੇ ਹੀ ਸਮਝਦਾ ਸੀ।1752 ਦੀ ਵਿਸਾਖੀ ਖ਼ਾਲਸਾ ਆਨੰਦਪੁਰ ਸਾਹਿਬ ਵਿਖੇ ਮਨਾ ਰਿਹਾ ਸੀ ਤਾਂ ਅਦੀਨਾਬੇਗ ਅਤੇ ਸਦੀਕ ਬੇਗ ਨੇ ਵੱਡੀ ਫ਼ੌਜ਼ ਨਾ਼ਲ ਇਨ੍ਹਾਂ 'ਤੇ ਹਮਲਾ ਕਰ ਦਿੱਤਾ ਜਿਸ ਵਿੱਚ ਕਾਫੀ ਸਿੰਘ ਸ਼ਹੀਦੀਆਂ ਪਾ ਗਏ ਅਤੇ ਕੁਝ ਬਚ ਨਿਕਲੇ।ਮਨੂੰ ਨੇ ਮੀਰ ਮੋਮਨ ਖਾਂ ਨੂੰ ਫ਼ੌਜ ਦੇ ਕੇ ਸਿੰਘਾਂ ਦੇ ਖ਼ਾਤਮੇ ਲਈ ਲੱਖੀ ਜੰਗਲ ਵਲ ਘੱਲਿਆ ਪਰ ਸਿੰਘਾਂ ਵੱਲੋਂ ਦਿੱਤੇ ਮੂੰਹ ਭੰਨ ਜਵਾਬ ਕਾਰਨ ਇਹ ਬਹੁਤਾ ਸਫ਼ਲ ਨਾ ਹੋਇਆ। ਤਹਿਮਾਸ ਖਾਂ ਮਿਸਕੀਨ ਨੇ ਤਹਿਰੀਕੇ-ਤਹਿਮਾਸ-ਮਿਸਕੀਨ ਜੋ 1780 'ਚ ਲਿਖੀ ਦਰਜ਼ ਕੀਤਾ ਕਿ ਮੀਰ ਮਨੂੰ ਨੇ ਸਈਅਦ-ਜੈਮਲ-ਉਦ ਦੀਨ ਖਾਂ ਤੇ ਬਖਸ਼ੀ ਗਾਜ਼ੀ ਬੇਗ ਖਾਂ ਨੂੰ ਅੰਮ੍ਰਿਤਸਰ ਫ਼ੌਜ ਦੇ ਕੇ ਭੇਜਿਆ। ਇਨ੍ਹਾਂ ਰਾਮ ਰੌਣੀ ਗੜ੍ਹੀ 'ਤੇ ਭਾਰੀ ਹਮਲਾ ਕੀਤਾ।ਸਿੰਘਾਂ ਡਟ ਕੇ ਮੁਕਾਬਲਾ ਕੀਤਾ ਅਤੇ 900 ਦੇ ਕਰੀਬ ਸ਼ਹੀਦ ਹੋ ਗਏ।ਇਹ ਸ਼ਹੀਦੀਆਂ ਮੁਗਲ ਫ਼ੌਜ ਦੀਆਂ ਤੋਪਾਂ ਦੇ ਗੋ਼ਲੇ ਵਰ੍ਹਾਉਣ ਕਾਰਨ ਹੋਈਆਂ।

ਸਿੰਘਾਂ ਪਾਸ ਕੋਈ ਤੋਪਖਾਨਾ ਨਹੀਂ ਸੀ। ਮੌਲਵੀ ਨੂਰ ਅਹਿਮਦ ਚਿਸਤੀ ਅਨੁਸਾਰ ਮਨੂੰ ਨੇ ਈਦ ਵਾਲ਼ੇ ਦਿਨ ਕਰੀਬ 1100 ਸਿੰਘ ਅਤੇ ਬਹੁਤ ਸਾਰੇ ਹਿੰਦੂਆਂ ਦੇ ਸਿਰ ਕਲਮ ਕਰਾ ਦਿੱਤੇ। ਇੰਵ ਇਹ ਕੱਟੜ ਤੁਅੱਸਬੀ ਅਤੇ ਭੈੜਾ ਮਨੁੱਖ ਹੀ ਨਹੀਂ ਸਗੋਂ ਦੈਂਤ ਰੂਪ ਸੀ।

ਸਿੱਖਾਂ ਅਤੇ ਹਿੰਦੂਆਂ ਨੂੰ ਹਜ਼ਾਰਾਂ ਦੀ ਗਿਣਤੀ ਵਿੱਚ ਮਾਰਨ ਉਪਰੰਤ ਇਸ ਨੇ ਇਸਤ੍ਰੀਆਂ ਅਤੇ ਉਨਾਂ ਦੇ ਬੱਚਿਆਂ ਨੂੰ ਨਿਸ਼ਾਨਾ ਬਣਾਇਆ। ਇਸ ਨੇ ਸਹੁੰ ਖਾਧੀ ਕਿ ਮੈਂ ਸਵਾ ਸੇਰ ਜਨੇਊ ਬਾਲ ਕੇ ਫਿਰ ਖਾਣਾ ਖਾਵਾਂਗਾ। ਇੱਕ ਸਿੱਖ ਦਾ ਸਿਰ ਵੱਢ ਕੇ ਲਿਆਉਣ ਵਾਲੇ ਨੂੰ 25 ਰੁਪਏ ਇਨਾਮ ਦੇਣ ਲੱਗਿਆ। ਪਿੰਡਾਂ ਵਿੱਚ ਸਿੰਘਣੀਆਂ ਦੁੱਧ ਚੁੰਘਦੇ ਬੱਚਿਆਂ ਸਮੇਤ ਜੇਲ੍ਹੀਂ ਡੱਕ ਦਿੱਤੀਆਂ। ਉਨ੍ਹਾਂ ਤੋਂ ਸਵਾ ਸਵਾ ਮਣ ਦਾਣੇ ਪਿਸਵਾਏ। ਜੇਕਰ ਕੋਈ ਢਿੱਲੀ ਮੱਠੀ ਹੋਣ ਕਾਰਨ ਚੱਕੀ ਨਹੀਂ ਸੀ ਪੀਂਹਦੀ ਉਸ ਨੂੰ ਛਾਤੀ 'ਤੇ ਪੱਥਰ ਮਾਰ ਮਾਰ ਕੇ ਮਾਰ ਦਿੱਤਾ ਜਾਂਦਾ ਸੀ। ਨਨ੍ਹੇ ਨਨ੍ਹੇ ਬੱਚੇ ਟੁੱਕੜੇ ਕਰ ਕਰ ਝੋਲੀਆਂ ਵਿੱਚ ਪਾਏ, ਪਰ ਇਹ ਗੁਰੂ ਗੁਰੂ ਕਰਦੀਆਂ ਨਾ ਹੀ ਡੋਲੀਆਂ ਅਤੇ ਨਾ ਹੀ ਧਰਮਹੀਣ ਹੋਈਆਂ।

ਸਿੰਘ ਇਤਨੇ ਕਸ਼ਟ, ਮੁਸੀਬਤਾਂ ਅਤੇ ਪਾਪੀ ਝੱਖੜ ਝੱਲਦੇ ਹੋਏ ਵੀ ਗਾ ਰਹੇ ਸਨ:

ਮੀਰ ਮਨੂੰ ਅਸਾਡੀ ਦਾਤ੍ਰੀ, ਅਸੀਂ ਮਨੂੰ ਦੇ ਸੋਇ।
ਜਿਉਂ ਜਿਉਂ ਮਨੂੰ ਸਾਨੂੰ ਵੱਢਦਾ, ਅਸੀਂ ਦੂਣ ਸਵਾਇ ਹੋਇ॥
(ਇਬਰਤਨਾਮਾ, ਅਲਾਉਦੀਨ)

ਸਿੰਘਣੀਆਂ ਨੂੰ ਕੈਦ ਕਰਨਾ, ਤਸੀਹੇ ਦੇਣੇ ਅਤੇ ਉਨ੍ਹਾਂ ਦੇ ਬੱਚੇ ਮਾਰਨੇ ਸਿੰਘਾਂ ਦੇ ਖ਼ੂਨ ਨੂੰ ਹਮੇਸ਼ਾ ਉਬਾਲੇ ਖੁਆ ਰਿਹਾ ਸੀ। ਕੁਦਰਤ ਬੜੀ ਜ਼ੋਰਾਵਰ ਹੈ। ਜੋ ਵੀ ਸਤਿਗੁਰੂ ਨੂੰ ਸੱਚੇ ਦਿਲ ਨਾਲ਼ ਧਿਆਉਂਦਾ ਹੈ, ਉਹ ਉਸ ਦੀ ਰਖਵਾਲੀ ਕਰਦਾ ਹੈ। ਉਸ ਦੇ ਘਰ ਵਿੱਚ ਅੰਧੇਰ ਨਹੀਂ। ਗੁਰਬਾਣੀ ਦੇ ਬੋਲ ਹਨ:

ਪਾਪੀ ਕਾ ਘਰ ਅਗਨੀ ਮਾਹਿ॥ ਜਲਤ ਰਹੇ ਕਬਹੂ ਮਿਟ ਨਾਹਿ॥

ਇਹ ਕਹਾਵਤ ਵੀ ਹੈ 'ਪਾਪੀ ਕੋ ਮਾਰਨੇ ਕੇ ਲੀਏ ਪਾਪ ਮਹਾਂਬਲੀ ਹੈ।' ਗੁਰੂ ਦੇ ਸਾਜੇ-ਨਿਵਾਜ਼ੇ ਖ਼ਾਲਸੇ ਨੂੰ ਮਿਟਾਉਣ ਵਾਲੇ ਆਪ ਮਿਟ ਜਾਂਦੇ ਹਨ। ਗੁਰੂ ਕੇ ਸਿੰਘ ਕਹਿੰਦੇ ਭਾਵੇਂ ਮਨੂੰ ਸਾਨੂੰ ਘਾਹ ਫੂਸ ਦੇ ਸਮਾਨ ਸਮਝ ਕੇ ਸਾਡੇ 'ਤੇ ਆਪਣੀ ਦਾਤੀ ਫੇਰ ਰਿਹਾ ਹੈ ਪਰ ਉਸ ਨੂੰ ਇਹ ਨਹੀਂ ਪਤਾ ਕੇ ਘਾਹ ਕੱਟਣ ਨਾਲ਼ ਦੂਣ ਸਵਾਇਆ ਵਧਦਾ ਹੈ।

ਇਤਿਹਾਸਕ ਤੱਥਾਂ ਮੁਤਾਬਕ ਮਨੂੰ ਨੂੰ ਖ਼ਬਰ ਮਿਲ਼ੀ ਕਿ ਕਸੂਰ ਲਾਗੇ ਸਿੰਘਾਂ ਨੇ ਟਿਕਾਣਾ ਕੀਤਾ ਹੋਇਆ ਹੈ। ਇਸ ਹੰਕਾਰੀ, ਵਿਕਾਰੀ ਤੇ ਨਰਕਧਾਰੀ ਨੇ ਸੈਨਾ

ਲੈ ਸਿੰਘਾਂ ਦਾ ਪਿੱਛਾ ਕੀਤਾ। ਉਥੇ ਪਹੁੰਚ ਕੇ ਇਸ ਨੇ ਸਿੰਘਾਂ ਨੂੰ ਕੋਹ ਕੋਹ ਕੇ ਮਰਵਾਇਆ। ਇਸ ਕਤਲੇਆਮ ਉਪਰੰਤ ਇਹ ਖੁਸ਼ੀਆਂ ਮਨਾਉਂਦਾ ਜਦੋਂ ਵਾਪਸ ਆ ਰਿਹਾ ਸੀ ਤਾਂ ਰੱਬੀ ਭਾਣਾ ਐਸਾ ਵਰਤਿਆ ਕਿ ਇਸ ਦੀ ਘੋੜੀ ਜਿਸ ਉੱਪਰ ਸਵਾਰ ਸੀ ਅਚਾਨਕ ਐਸੀ ਤ੍ਰਬਕੀ ਕਿ ਉੱਚੀਆਂ ਉੱਚੀਆਂ ਛਲਾਂਗਾਂ ਮਾਰ ਦੌੜ ਪਈ। ਇਸ ਦੌਰਾਨ ਮਨੂੰ ਇੱਕ ਪਾਸੇ ਲਟਕ ਗਿਆ ਅਤੇ ਇਸ ਦਾ ਪੈਰ ਰਕਾਬ ਵਿੱਚ ਫਸ ਗਿਆ। ਇੰਵ ਤ੍ਰਬਕੀ ਹੋਈ ਘੋੜੀ ਇਸ ਨੂੰ ਦੂਰ ਤੱਕ ਘਸੀਟ ਕੇ ਲੈ ਗਈ। ਇਸ ਨੇ ਬਥੇਰੀ ਹਾਲ-ਦੁਹਾਈ ਮਚਾਈ ਅਤੇ ਆਖੀਰ ਇਸ ਪਾਪੀ ਦੇ ਪ੍ਰਾਣ ਨਿਕਲ ਗਏ। ਇਹ ਗੱਲ 3 ਨਵੰਬਰ 1753 ਦੀ ਹੈ।

ਮੀਰ ਮਨੂੰ ਦਾ ਹਮਜੋਲੀ ਅਤੇ ਸਹਿਗਾਮੀ ਤਹਿਮਾਸ ਖਾਂ ਮਿਸਕੀਨ 'ਤਹਿਰੀਕੇ-ਤਹਿਮਾਸ-ਮਿਸਕੀਨ' ਦੇ ਪੰਨਾ 87-90 ਵਿੱਚ ਇਸ ਦੀ ਹੋਈ ਦਰਦਨਾਕ ਮੌਤ ਦਾ ਵਰਨਣ ਕਰਦਾ ਹੈ। ਇਹ ਲਿਖਦਾ ਹੈ ਕਿ ਮੀਰ ਮਨੂੰ, ਅਬਦੁਰ ਰਹੀਮ ਖਾਂ ਜਵਾਈ ਅਬਦੁੱਸ ਸਮੁੰਦ ਖਾਂ ਦੇ ਮਹਿਲ ਵਿੱਚ ਜੋ ਸ਼ਹੀਦ ਗੰਜ ਕੋਲ਼ ਹੈ ਦਫ਼ਨਾਇਆ ਗਿਆ। ਖੁਸ਼ਵਕਤ ਰਾਏ 'ਕਿਤਾਬੇ ਤਵਾਰੀਖੇ ਪੰਜਾਬ' ਜੋ 1812 'ਚ ਲਿਖੀ ਦੇ ਪੰਨਾ 88 'ਤੇ ਲਿਖਦਾ ਹੈ ਕਿ ਮਹਾਰਾਜਾ ਸ਼ੇਰ ਸਿੰਘ ਦੇ ਸ਼ਾਸਨ ਕਾਲ ਸਮੇਂ ਸਿੱਖਾਂ ਨੇ ਅਬਦੁੱਸ ਰਹੀਮ ਖਾਂ ਦਾ ਮਹਿਲ ਢਾਹ ਦਿੱਤਾ ਅਤੇ ਮੀਰ ਮਨੂੰ ਦੀ ਕਬਰ ਪੁੱਟ ਉਸ ਦੀਆਂ ਹੱਡੀਆਂ ਬਾਹਰ ਸੁੱਟ ਦਿੱਤੀਆਂ। ਇਹ ਵਾਰਤਾ ਲਾਹੌਰ ਗਜ਼ਟੀਅਰ ਦੇ ਪੰਨਾ 28 'ਤੇ ਵੀ ਅੰਕਿਤ ਹੈ।

## ਸਿੰਘਾਂ ਦੀ ਚੜ੍ਹਦੀ ਕਲਾ

ਸੰਸਾਰ ਅੰਦਰ ਵਰਤ ਰਹੀ ਰੱਬੀ ਖੇਡ ਅੰਦਰ ਦੁੱਖ ਉਪਰੰਤ ਸੁੱਖ, ਹਾਰ ਉਪਰੰਤ ਜਿੱਤ ਅਤੇ ਢਹਿੰਦੀ ਕਲਾ ਉਪਰੰਤ ਚੜ੍ਹਦੀ ਕਲਾ ਦੀ ਆਸ ਰੱਖੀ ਜਾਂਦੀ ਹੈ। ਆਜ਼ਾਦ ਹਿਰਦੇ ਰੱਖਣ ਵਾਲ਼ੀ ਕੌਮ ਗੁਲਾਮ ਨਹੀਂ ਬਣਾਈ ਜਾ ਸਕਦੀ। ਇਨਕਲਾਬੀ ਕਦੇ ਪਿਛਾਂਹ ਨੂੰ ਨਹੀਂ ਸਗੋਂ ਅਗਾਂਹ ਨੂੰ ਹੀ ਤੱਕਦਾ ਹੈ ਪਰ ਇਸ ਲਈ ਕੁਰਬਾਨੀ ਦੇਣੀ ਪੈਂਦੀ ਹੈ। ਡਾਕਟਰ ਇਕਬਾਲ ਦੇ ਸ਼ਬਦ ਹਨ ਕਿ ਸਿੰਘ ਬਹਾਦਰਾਂ ਨੇ ਅਠਾਰਵੀਂ ਸਦੀ ਅੰਦਰ ਇਸਲਾਮ ਵਾਲਿਆਂ ਤੋਂ ਕੁਰਾਨ ਵੀ ਖੋਹ ਲਿਆ ਤੇ ਤਲਵਾਰ ਵੀ। ਕੁਰਾਨ ਇਸ ਲਈ ਕਿ ਜਬਰੀ ਧਰਮ ਤਬਦੀਲ ਦੇ ਹੜ੍ਹ ਨੂੰ ਬੰਨ੍ਹ ਲਾ ਦਿੱਤਾ ਤੇ ਤਲਵਾਰ ਇਸ ਲਈ ਕਿ ਦਿੱਲੀ 'ਤੇ ਕਾਬਲ ਦੀਆਂ ਦੋਹਾਂ ਤਾਕਤਾਂ ਨੂੰ ਹੇਠਾਂ ਲਾਹ ਕੇ ਉਹ ਆਪ ਪੰਜਾਬ ਦੇ ਵਾਰਿਸ ਬਣ ਗਏ।

# ਭੂਰਿਆਂ ਵਾ.ਲੇ ਰਾਜੇ

ਮਨੂੰ ਦੀ ਮੌਤ ਪਿੱਛੋਂ ਸਿੰਘਾਂ ਨੇ ਪਹਿਲਾ ਕੰਮ, ਲਾਹੌਰ ਦੀਆਂ ਜੇਲ੍ਹਾਂ 'ਚ ਬੰਦ ਸਿੰਘਣੀਆਂ ਅਤੇ ਉਨ੍ਹਾਂ ਦੇ ਬੱਚਿਆਂ ਨੂੰ ਰਿਹਾ ਕਰਾਇਆ। ਦੂਜਾ ਕੰਮ; ਇਹ ਕੀਤਾ ਕਿ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਰਾਮ ਰੌਣੀ ਗੜ੍ਹੀ ਜੋ ਮੀਰ ਮਨੂੰ ਨੇ ਢੁਆ ਦਿੱਤੀ ਸੀ ਉਸ ਨੂੰ ਬਣਵਾਇਆ ਅਤੇ ਬਦਲ ਕੇ ਇਸ ਦਾ ਨਾਂ 'ਰਾਮ ਗੜ੍ਹ' ਰੱਖਿਆ। ਤੀਜਾ; ਸਰਦਾਰ ਚੜ੍ਹਤ ਸਿੰਘ ਅਤੇ ਸਰਦਾਰ ਜੈ ਸਿੰਘ ਨੇ ਮੁਸਲਮਾਨੀ ਭੇਸ ਧਾਰ ਕੇ 500 ਸਿੰਘਾਂ ਨਾ.ਲ ਲਾਹੌਰ ਦਾ 'ਪਰੀ ਮਹਿਲ' ਅਤੇ 'ਰੰਗ ਮਹਿਲ ਲੁੱਟਿਆ। ਚੌਥਾ; ਸੰਨ 1774 ਨੂੰ 12 ਹਜ਼ਾਰ ਸਿੰਘਾਂ ਨੇ ਸਰਹਿੰਦ 'ਤੇ ਜਾ ਕਬਜ਼ਾ ਕੀਤਾ ਅਤੇ ਦੋਸ਼ੀਆਂ ਨੂੰ ਦੰਡ ਦਿੱਤੇ। ਪੰਜਵਾਂ, ਐਪ੍ਰਲ 1775 ਵਿੱਚ ਅਦੀਨਾ ਬੇਗ ਨੇ ਸਿੰਘਾਂ ਦੀ ਸਹਾਇਤਾ ਨਾ.ਲ ਰੁਹੇਲੇ ਨੂੰ ਮਾਰਿਆ। ਇਸ ਬਦਲੇ ਅਦੀਨਾ ਬੇਗ ਨੇ ਸਿੰਘਾਂ ਨੂੰ ਫ਼ਤਿਹਬਾਦ ਦਾ ਪਰਗਣਾ ਸੰਭਾਲਿਆ। ਛੇਵਾਂ; ਸਿੰਘਾਂ ਨੇ ਗਰੀਬ ਕਿਸਾਨਾਂ ਦੀ ਜਾਨ ਮਾਲ ਲਈ 'ਰਾਖੀ' ਅਰਥਾਤ ਜੁਮੇਵਾਰੀ ਦੀ ਮੁਹਿੰਮ ਸ਼ੁਰੂ ਕੀਤੀ। ਸੋ ਬੰਦਾ ਸਿੰਘ ਬਹਾਦਰ ਤੋਂ ਪਿੱਛੋਂ ਇਹ ਦੂਜੀ ਵਾਰ ਸੀ ਜਦੋਂ ਹਕੂਮਤ ਦੇ ਸਤਾਏ ਜੰਗਲਾਂ 'ਚ ਭੂਰਿਆਂ ਦੀਆਂ ਬੁੱਕਲਾਂ ਮਾਰੀ ਫਿਰਦੇ ਸਿੰਘਾਂ ਨੇ ਦੇਸ਼ ਦੇ ਰਾਜ ਪ੍ਰਬੰਧ ਨੂੰ ਹਾਸਲ ਕੀਤਾ।ਇਹ ਦੇਖ ਬੁਲ੍ਹੇ ਸ਼ਾਹ ਫ਼ਕੀਰ ਨੇ ਉਚਾਰਨ ਕੀਤਾ:

ਮੁਗਲਾਂ ਜ਼ਹਿਰ ਪਿਆਲੇ ਪੀਤੇ।ਭੂਰਿਆਂ ਵਾਲੇ ਰਾਜੇ ਕੀਤੇ।

ਹਰੀ ਸਿੰਘ ਭੰਗੀ ਅਤੇ ਚੜ੍ਹਤ ਸਿੰਘ ਨੇ ਰਾਵੀ ਪਾਰ ਦਾ ਇਲਾਕਾ ਮੱਲ ਲਿਆ, ਹੀਰਾ ਸਿੰਘ ਨਿਕੱਈ ਨੇ ਚੂਣੀਆਂ ਦਾ, ਜੈ ਸਿੰਘ ਤੇ ਜੱਸਾ ਸਿੰਘ ਰਾਮਗੜ੍ਹੀਏ ਨੇ ਰਿਆੜਕੀ ਦਾ, ਆਹਲੂਵਾਲੀਆ ਤੇ ਸਿੰਘਪੁਰੀਆ ਮਿਸਲਾਂ ਨੇ ਦੁਆਬਾ, ਮਿਸਲ ਸ਼ਹੀਦਾਂ ਤੇ ਕ੍ਰੋੜ ਸਿੰਘੀਆ ਨੇ ਸਤਲੁਜ ਪਾਰ ਦਾ ਇਲਾਕਾ ਰਾਖੀ ਹੇਠ ਲਿਆਂਦਾ।ਇਸ ਤੋਂ ਇਲਾਵਾ ਚੱਠਿਆਂ, ਗੱਖੜਾਂ, ਰਾਜਪੂਤਾਂ ਤੇ ਪਠਾਣਾਂ ਨੇ ਵੀ ਕਈ ਇਲਾਕੇ ਸੰਭਾਲੇ।

19 ਜਨਵਰੀ 1757 ਨੂੰ ਅਬਦਾਲੀ ਨੇ ਚੌਥੇ ਹਮਲੇ ਦੌਰਾਨ ਦਿੱਲੀ ਲੁੱਟੀ।ਇਸ ਦੇ ਲੜਕੇ ਤੇਮੂਰ ਸ਼ਾਹ ਨੇ ਇਸ ਗੁੱਸੇ ਵਿੱਚ ਕਿ ਮੇਰੇ ਪਿਉ ਨੂੰ ਸਿੰਘਾਂ ਨੇ ਕਈ ਵਾਰ ਲੁੱਟਿਆ ਫ਼ੌਜ਼ੀ ਤਾਕਤ ਨਾ.ਲ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੀ ਤੇ ਤਾਲ ਮਿੱਟੀ ਅਤੇ ਗੰਦ ਨਾਲ ਪੂਰ ਦਿੱਤਾ ਅਤੇ ਅੰਮ੍ਰਿਤਸਰ ਸ਼ਹਿਰ ਲੁੱਟਿਆ।

# ਬਾਬਾ ਦੀਪ ਸਿੰਘ ਦੀ ਸ਼ਹੀਦੀ

'ਹਰਿਮੰਦਰ ਸੋਈ ਆਖੀਐ, ਜਿਥੋ ਹਰਿ ਜਾਤਾ' ਦੇ ਮਹਾਂਵਾਕ ਅਨੁਸਾਰ ਤੈਮੂਰ ਵਲੋਂ ਹਰਿਮੰਦਰ ਸਾਹਿਬ ਢਾਹੁਣ ਦੀ ਗਾਥਾ ਸੁਣ ਤਲਵੰਡੀ ਸਾਬ੍ਹੋ ਬਠਿੰਡਾ (ਦਮਦਮਾ ਸਾਹਿਬ) ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਤਾਰੇ ਕਰ ਰਹੇ ਅਤੇ ਹੋਰ ਧਾਰਮਿਕ ਪੋਥੀਆਂ ਲਿਖਣ ਅਤੇ ਗੁਰਮਤਿ ਵਿੱਦਿਆ ਪੜ੍ਹਾਉਣ ਦੀ ਸੇਵਾ ਕਰ ਰਹੇ ਗੁਣੀ

ਗਿਆਨੀ ਬਾਬਾ ਦੀਪ ਸਿੰਘ ਦੇ ਹਿਰਦੇ 'ਤੇ ਗਹਿਰੀ ਸੱਟ ਵੱਜੀ। ਜਿਵੇਂ ਮਿਕਨਾਤੀਸ (ਚੁੰਬਕ) ਲੋਹੇ ਨੂੰ ਖਿੱਚਦਾ ਹੈ, ਦਸ਼ਮੇਸ਼ ਪਿਤਾ ਦੇ ਹੱਥੋਂ ਅੰਮ੍ਰਿਤ ਛਕਣ ਵਾਲੇ ਬਾਬਾ ਦੀਪ ਸਿੰਘ ਨੇ ਹਰਿਮੰਦਰ ਸਾਹਿਬ ਦੀ ਬੇ-ਰੁਹਮਤੀ ਨਾ ਸਹਾਰਦੇ ਹੋਏ ਸਭ ਕੰਮ ਛੱਡ ਹੱਥ 'ਚ ਖੰਡਾ ਪਕੜ ਅਤੇ ਸੀਸ ਤਲੀ 'ਤੇ ਰੱਖ 500 ਸਿੰਘਾਂ ਦਾ ਜੱਥਾ ਲੈ ਸ਼ਹਾਦਤ ਦੇਣ ਲਈ ਅੰਮ੍ਰਿਤਸਰ ਵਲ ਨੂੰ ਚਾਲੇ ਪਾ ਦਿੱਤੇ। ਰਸਤੇ ਵਿੱਚ ਰੁਕਦਿਆਂ ਕਲਗੀਧਰ ਮਾਹੀ ਦਾ ਸਦ ਸੁਣ ਹਲਵਾਹਕ ਅਤੇ ਕਿਰਤੀ ਘਰ ਬਰ ਤਿਆਗ ਅਤੇ ਹਥਿਆਰ ਚੁੱਕ ਜੱਥੇ 'ਚ ਸ਼ਾਮਲ ਹੁੰਦੇ ਗਏ ਅਤੇ ਆਖੀਰ ਗਿਣਤੀ 5000 ਦੇ ਲਗ ਪਗ ਪਹੁੰਚ ਗਈ। ਅੱਗੇ ਜਹਾਨ ਖਾਨ ਨਾਲ਼ ਟਾਕਰਾ ਹੋ ਗਿਆ। 11 ਨਵੰਬਰ 1757 ਨੂੰ ਗੋਹਲਗੜ੍ਹ ਲਾਗੇ ਜੰਗ ਵਿੱਚ ਬਾਬਾ ਨੌਧ ਸਿੰਘ ਅਤੇ ਹੋਰ ਅਨੇਕ ਸਿੰਘ ਸ਼ਹੀਦੀਆਂ ਪਾ ਗਏ। ਬਾਬਾ ਜੀ ਦੇ ਸਾਮ੍ਹਣੇ ਆਇਆ ਜਹਾਨ ਖਾਂ ਦਾ ਸਹਾਇਕ ਅਤਾਈ ਖਾਂ ਵੀ ਮਾਰਿਆ ਗਿਆ। ਬਾਬਾ ਜੀ ਦਾ ਵੀ ਸੀਸ ਧੱੜ ਤੋਂ ਵੱਖ ਹੋ ਗਿਆ। ਪਰ ਇਹ ਸਿਰ ਲੱਥ ਯੋਧਾ ਸੀਸ ਤਲੀ 'ਤੇ ਰੱਖ ਕੇ ਦੁਸ਼ਮਣ ਦੇ ਆਹੂ ਲਹੁੰਦਾ ਹਰਿਮੰਦਰ ਸਾਹਿਬ ਕੋਲ਼ ਪਹੁੰਚ ਸ਼ਹੀਦੀ ਪਾ ਗਿਆ। ਇਸ ਮਹਾਨ ਗੁਰੂ ਦੇ ਸੇਵਕ, ਵਿਦਵਾਨ ਅਤੇ ਨੂਰੇ ਸੂਰੇ ਦੇ ਸੰਸਾਰ ਤੋਂ ਚਲੇ ਜਾਣ ਨਾਲ਼ ਸਿੱਖਾਂ ਦੇ ਹਿਰਦੇ ਵਲੂੰਧਰੇ ਗਏ ਅਤੇ ਰੋਹ ਵਿੱਚ ਆ ਗਏ।

ਸਿੰਘਾਂ ਨੇ ਹੋਰ ਕੋਈ ਚਾਰਾ ਨਾ ਤੱਕ ਅਦੀਨਾ ਬੇਗ ਨੂੰ ਜਲੰਧਰ-ਦੁਆਬ ਦਾ ਹਾਕਮ ਬਣਾਇਆ। ਪਰ ਇਹ ਚੰਚਲ ਸੁਭਾਅ ਦਾ ਹੋਣ ਕਰ ਕੇ ਛੇਤੀ ਹੀ ਅੱਖਾਂ ਫੇਰ ਗਿਆ। ਸਿੰਘਾਂ ਦਾ ਭੇਤੀ ਹੋਣ ਕਰ ਕੇ ਵੱਧ ਨੁਕਸਾਨ ਕਰਾਉਣ ਲੱਗ ਪਿਆ। ਬਟਾਲੇ ਲਾਗੇ ਅਦੀਨਾਂ ਨਗਰ ਇਸ ਨੇ ਆਪਣਾ ਮੁੱਖ ਦਫ਼ਤਰ ਬਣਾ ਲਿਆ ਪਰ 4 ਮਹੀਨੇ ਦੀ ਨਵਾਬੀ ਕਰ 15 ਸਤੰਬਰ 1758 ਨੂੰ ਮਰ ਗਿਆ। ਸਿੰਘਾਂ 1758 ਦੀ ਦਿਵਾਲੀ ਅੰਮ੍ਰਿਤਸਰ ਵਿਖੇ ਸਜ-ਧਜ ਨਾਲ ਮਨਾਈ।

ਅਬਦਾਲੀ ਅਟਕ ਪਾਰ ਕਰ ਕੇ 1759 ਵਿੱਚ ਪੰਜਵੀਂ ਵਾਰ ਫੇਰ ਹਿੰਦ 'ਤੇ ਚੜ੍ਹਾਈ ਕਰ ਕੇ ਆ ਗਿਆ। ਇਸ ਨੇ ਦਿੱਲੀ ਲੁੱਟੀ ਅਤੇ 1761 ਵਿੱਚ ਮਰਹੱਟਿਆਂ ਨੂੰ ਪਾਣੀਪਤ ਦੇ ਮੈਦਾਨ ਵਿੱਚ ਕਰਾਰੀ ਹਾਰ ਦਿੱਤੀ। ਜਦੋਂ ਦੁਰਾਨੀ ਫ਼ੌਜ ਬਿਆਸ ਨੂੰ ਪਾਰ ਕਰ ਰਹੀ ਸੀ ਤਾਂ ਜੱਸਾ ਸਿੰਘ ਆਹਲੂਵਾਲੀਏ ਨੇ 2200 ਇਸਤ੍ਰੀਆਂ ਛਡਾਈਆਂ ਅਤੇ ਉਨ੍ਹਾਂ ਦੇ ਘਰਾਂ 'ਚ ਪਹੁੰਚਾਈਆਂ। ਇਸ ਕਾਰਵਾਈ ਕਾਰਨ ਜੱਸਾ ਸਿੰਘ 'ਬੰਦੀ ਛੋੜ' ਦੇ ਨਾਂ ਨਾਲ਼ ਪ੍ਰਸਿੱਧ ਹੋ ਗਿਆ।

## ਸਿੰਘਾਂ ਦਾ ਲਾਹੌਰ 'ਤੇ ਕਬਜ਼ਾ

ਜਿਉਂ ਹੀ ਅਬਦਾਲੀ ਨੇ ਅਟਕ ਪਾਰ ਕੀਤਾ ਸਿੰਘਾਂ ਝਨਾ ਦਾ ਇਲਾਕਾ ਲੁੱਟ, ਜੂਨ-ਜੁਲਾਈ 1761 ਨੂੰ ਫੇਰ ਪੰਜਾਬ 'ਤੇ ਆਪਣਾ ਅਧਕਾਰ ਜਮਾ ਲਿਆ। ਅਬਦਾਲੀ ਨੇ ਇਹ ਖ਼ਬਰ ਸੁਣ ਨੂਰਦੀਨ ਖਾਂ ਬਾਮਜ਼ਦੀ ਨੂੰ ਪੰਜਾਬ ਵਲ ਭੇਜਿਆ। ਸਰਦਾਰ ਚੜ੍ਹਤ

ਸਿੰਘ ਨੇ ਝਨਾਂ ਲਾਗੇ ਇਸ ਨੂੰ ਜਾ ਰੋਕਿਆ ਅਤੇ ਐਸੀ ਭਾਂਜ ਦਿੱਤੀ ਕਿ ਇਹ ਮਰਨ ਤੋਂ ਡਰਦਾ ਜੰਮੂ ਜਾ ਵੜਿਆ। ਇਸ ਉਪਰੰਤ ਅਫਗਾਨ ਦੇ ਖੁਆਜਾ ਅਬੀਦ ਖਾਂ ਨੇ ਚੜ੍ਹਤ ਸਿੰਘ ਉੱਤੇ ਚੜ੍ਹਾਈ ਕੀਤੀ। ਸਿੰਘਾਂ ਇਸ ਨੂੰ ਵੀ ਚੰਗੇ ਹੱਥ ਦਿਖਾਏ। 27 ਅਕਤੂਬਰ 1761 ਦੀ ਦੀਵਾਲੀ ਨੂੰ ਗੁਰਮਤਾ ਪਾਸ ਕਰ ਕੇ ਨਵੰਬਰ ਵਿੱਚ ਲਾਹੌਰ 'ਤੇ ਕਬਜ਼ਾ ਕਰ ਲਿਆ। ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਸੁਲਤਾਨ-ਉਲ-ਕੌਮ ਦਾ ਖ਼ਿਤਾਬ ਦੇ ਰਾਜ ਸਿੰਘਾਸਨ 'ਤੇ ਬੈਠਾ ਦਿੱਤਾ ਅਤੇ 'ਨਾਨਕ ਨਾਮ' ਦਾ ਸਿੱਕਾ ਚਲਾਇਆ।

ਬਾਬਾ ਦੀਪ ਸਿੰਘ ਦੀ ਸ਼ਹਾਦਤ ਉਪਰੰਤ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਜਾਬਰ ਸ਼ਾਸਕਾਂ 'ਤੇ ਮੁਗਲ ਪਠਾਣਾਂ ਨੂੰ ਵੰਗਾਰਿਆ ਅਤੇ ਲਲਕਾਰ ਕੇ ਸੋਧਿਆ। ਇਸ ਨੇ ਸਰਦਾਰ ਬਘੇਲ ਸਿੰਘ ਸਮੇਤ ਦੂਜੀਆਂ ਮਿਸਲਾਂ ਦੇ ਸਰਦਾਰਾਂ ਨੂੰ ਨਾਲ ਲੈ ਦੁਸ਼ਮਣਾਂ ਨੂੰ ਜਲੰਧਰ ਤੱਕ ਧੱਕ ਦਿੱਤਾ। ਤੈਮੂਰ (ਅਬਦਾਲੀ ਦਾ ਪੁੱਤਰ) ਅਤੇ ਜਹਾਨ ਖਾਨ ਆਪਣੀਆਂ ਜਾਨਾਂ ਬਚਾ ਕੇ ਨੱਸ ਗਏ। ਮੁਗਲਾਂ ਦੇ ਸੈਨਿਕ ਪਕੜ ਉਨ੍ਹਾਂ ਤੋਂ ਅੰਮ੍ਰਿਤਸਰ ਦਾ ਸਰੋਵਰ ਜੋ ਤੈਮੂਰ ਨੇ ਪੂਰਿਆ ਸੀ, ਉਹ ਸਾਫ਼ ਕਰਾਇਆ। ਸਿੱਖਾਂ ਵੱਲੋਂ ਸਿਰਜੇ ਸੁਨਹਿਰੀ ਭਵਿੱਖ ਦੇ ਰੰਗੀਨ ਸੁਪਨੇ ਸਾਕਾਰ ਕਰਨ ਲਈ ਇਹ ਇਨਕਲਾਬ ਜਾਰੀ ਸੀ ਪਰ ਗਦਾਰਾਂ ਦੇ ਇਹ ਮਿਸ਼ਨ ਕੰਡੇ ਵਾਂਗ ਚੁੱਭ ਰਿਹਾ ਸੀ।

ਜੰਡਿਆਲੇ ਦੇ ਗਦਾਰ ਚੌਧਰੀ ਆਕਲ ਦਾਸ ਦੀ ਨੀਂਦ ਹਰਾਮ ਹੋ ਗਈ। ਸਿੰਘਾਂ ਦੇ ਲਾਹੌਰ 'ਤੇ ਰਾਜ ਕਰਨ ਦੀ ਗੱਲ ਮਾਨੋਂ ਇਸ ਦੀ ਛਾਤੀ 'ਤੇ ਦਿਨ-ਰਾਤ ਸੱਪ ਵਾਂਗ ਮੇਲ੍ਹ ਰਹੀ ਸੀ। ਇਸ ਨੇ ਅਬਦਾਲੀ ਨੂੰ ਸੁਨੇਹਾ ਭੇਜਿਆ ਕਿ ਜਿਸ ਤਰ੍ਹਾਂ ਹਿੰਦ ਵਿੱਚ ਤੁਸੀਂ ਮਰਾਠਿਆਂ ਨੂੰ ਮਾਰ ਮੁਕਾਇਆ ਹੈ ਇਸੇ ਤਰ੍ਹਾਂ ਵੱਡੀ ਫ਼ੌਜ ਲਿਆ ਕੇ ਵੈਰੀ ਸਿੰਘਾਂ ਨੂੰ ਮਾਰ ਮੁਕਾਉ। ਇਹ ਸੁਨੇਹਾ ਪਹੁੰਚਣ 'ਤੇ ਅਬਦਾਲੀ ਨੇ ਹਿੰਦ 'ਤੇ ਛੇਵੇਂ ਹਮਲੇ ਦੀ ਤਿਆਰੀ ਕਰ ਲਈ ਜਿਸ ਦੌਰਾਨ 'ਵੱਡਾ ਘੱਲੂਘਾਰਾ' ਵਾਪਰਿਆ।

## ਵੱਡਾ ਘੱਲੂਘਾਰਾ

ਲੁਟੇਰਾ ਲੁੱਟ ਮਾਰ ਕਰ ਕੇ ਕਦੇ ਰੱਜਦਾ ਨਹੀਂ ਅਤੇ ਨਾ ਹੀ ਆਪਣਾ ਹੰਕਾਰੀ, ਵਿਕਾਰੀ ਅਤੇ ਤਾਨਾਸ਼ਾਹੀ ਸੁਭਾਅ ਬਦਲਦਾ ਹੈ। ਉਹ ਆਪਣੇ ਮਕਸਦ ਦੀ ਪੂਰਤੀ ਲਈ ਬੇਦੋਸ਼ਿਆਂ, ਗਰੀਬਾਂ ਅਤੇ ਕਮਜ਼ੋਰਾਂ ਦਾ ਘਾਣ ਕਰਨ ਤੋਂ ਵੀ ਬਾਜ ਨਹੀਂ ਆਉਂਦਾ। ਇਤਿਹਾਸਕ ਤੱਥਾਂ ਮੁਤਾਬਕ ਅਹਿਮਦ ਸ਼ਾਹ ਅਬਦਾਲੀ ਨੇ ਆਪਣੇ ਪੰਜਵੇਂ ਹਮਲੇ ਦੌਰਾਨ ਪਾਣੀਪਤ ਦੀ ਤੀਜੀ ਲੜਾਈ (13-14 ਜਨਵਰੀ 1761) ਦੌਰਾਨ ਮਰਹੱਟਿਆਂ ਦੇ ਦੰਦ ਖੱਟੇ ਕਰ ਕੇ ਕੇਵਲ ਬੇਥਾਹ ਧਨ ਦੌਲਤ ਹੀ ਨਹੀਂ ਲੁੱਟਿਆ, ਖ਼ੂਨ ਦੀਆਂ ਨਦੀਆਂ ਹੀ ਨਹੀਂ ਵਗਾਈਆਂ ਸਗੋਂ 50 ਹਜ਼ਾਰ ਦੇ ਕਰੀਬ ਸੁੰਦਰ ਔਰਤਾਂ 'ਤੇ ਲੜਕੀਆਂ ਨੂੰ ਗੁਲਾਮ ਬਣਾ ਕੇ ਅਫ਼ਗਾਨਸਤਾਨ ਵੱਲ ਨੂੰ ਤੁਰ ਪਿਆ। ਐਸੇ ਇਨਸਾਨਾਂ ਸੰਬੰਧੀ ਸੋਹਣ ਸਿੰਘ ਸੀਤਲ ਲਿਖਦੇ ਹਨ:

ਉਹ ਜਾਪਣ ਦੇਹ ਇਨਸਾਨੀ, ਤੇ ਰੂਹ ਅਜ਼ਲ ਦੀ
ਉਹ ਵਸਦੇ ਸ਼ਹਿਰਾਂ ਥਾਨੀ, ਜਿੱਥੇ ਲੰਘਦੇ
ਉਹ ਪਿੱਛੇ ਭੂਤ-ਨਸ਼ਾਨੀ ਖੋਲੇ ਛੱਡ ਦੇ
ਉਹ ਕਰਦੇ ਨਿੱਤ ਮਹਿਮਾਨੀ, ਭੁੱਖੀ ਮੌਤ ਦੀ
ਨਾ ਬੱਚਾ, ਬਿਰਧ, ਜਨਾਨੀ, ਜਿਉਂਦੇ ਛੱਡ ਦੇ
ਉਨ੍ਹਾਂ ਕੀਤੀ ਪੁੱਜ ਵਿਰਾਨੀ, ਦੇਸ਼ ਪੰਜਾਬ ਦੀ

ਐਸੇ ਜਬਰ, ਜ਼ੁਲਮ ਅਤੇ ਦੀਨ-ਈਮਾਨ ਨੂੰ ਭੰਗ ਹੁੰਦਾ ਦੇਖ ਗੁਰੂ ਦੇ ਸਿੱਖ ਜਰ ਨਹੀਂ ਸਕਦੇ ਤੇ ਦੁਸ਼ਟਾਂ ਦੇ ਸੰਘਾਰ ਲਈ ਖੰਡਾ ਖੜਕਾਉਂਦੇ ਹਨ। ਜਿਸ ਸਮੇਂ ਦੁਰਾਨੀ ਫ਼ੌਜ ਬਿਆਸ ਪਾਰ ਕਰਨ ਲੱਗੀ ਤਾਂ ਜੱਸਾ ਸਿੰਘ ਆਹਲੂਵਾਲੀਏ ਦੀ ਅਗਵਾਈ ਵਿੱਚ ਸਿੰਘ ਅਫਗਾਨਾਂ 'ਤੇ ਟੁੱਟ ਪਏ, ਕੁਝ ਖਜ਼ਾਨਾ ਵੀ ਲੁੱਟਿਆ ਅਤੇ ਗੁਲਾਮ ਬਣਾਈਆਂ ਲੜਕੀਆਂ ਨੂੰ ਛੁਡਵਾ ਕੇ ਉਨ੍ਹਾਂ ਨੂੰ ਘਰੋ ਘਰੀ ਪੁਜਾਇਆ।

ਲਾਹੌਰ ਪਹੁੰਚਣ 'ਤੇ ਅਬਦਾਲੀ ਨੂੰ ਸਿੰਘਾਂ ਦੀ ਇਸ ਕਾਰਵਾਈ ਦਾ ਪਤਾ ਲੱਗਿਆ ਤਾਂ ਖੁਆਜਾ ਅਬੀਦ ਖਾਂ ਨੂੰ ਹਾਕਮ ਲਾਹੌਰ ਤੇ ਸਰ ਬੁਲੰਦ ਖਾਂ ਨੂੰ ਮੁਲਤਾਨ ਦੀ ਹਾਕਮੀ ਸੌਂਪ ਕੇ ਸਿੰਘਾਂ ਦੇ ਨਾਸ਼ ਦਾ ਹੁਕਮ ਕਰ ਮਈ 1761 ਨੂੰ ਆਪਣੇ ਮੁਲਕ ਨੂੰ ਚੱਲ ਪਿਆ। ਅਜੇ ਇਸ ਨੇ ਅਟਕ ਹੀ ਪਾਰ ਕੀਤਾ ਸੀ ਕਿ ਸਿੰਘਾਂ ਨੇ ਇਸ ਦੇ ਦਲਾਂ ਨੂੰ ਫੇਰ ਲੁੱਟਿਆ। ਪਿਆਰਾ ਸਿੰਘ ਪਦਮ ਅਨੁਸਾਰ 1761 ਦੀ ਦੀਵਾਲੀ ਸਮੇਂ ਲਾਹੌਰ ਨੂੰ ਛੱਡ ਸਾਰਾ ਪੰਜਾਬ ਸਿੰਘਾਂ ਦੇ ਕਬਜੇ ਹੇਠ ਸੀ। ਆਖੀਰ ਨਵੰਬਰ 1761 ਨੂੰ ਲਾਹੌਰ ਵੀ ਆਪਣੇ ਅਧੀਨ ਕਰ ਕੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ 'ਸੁਲਤਾਨ-ਉਲ-ਕੌਮ' ਦਾ ਖਿਤਾਬ ਦੇ ਕੇ ਰਾਜ ਸਿੰਘਾਸਨ 'ਤੇ ਬਿਠਾ ਦਿੱਤਾ। "ਖਜ਼ਾਨਾ-ਏ-ਆਮਰਾ" (1762) ਵਿੱਚ ਦਰਜ਼ ਹੈ ਕਿ ਸਿੰਘਾਂ ਨੇ ਆਪਣਾ ਸਿੱਕਾ ਚਲਾਇਆ। ਜਿਸ ਉੱਪਰ ਫ਼ਾਰਸੀ ਸ਼ਬਦ ਸਨ:

'ਸਿੱਕਾ ਜਦ ਦਰ ਜਹਾਂ ਬਫਜ਼ਲਿ ਅਕਾਲ
ਮੁਲਕ ਅਹਿਮਦ ਗ੍ਰਿਫਤ, ਜੱਸਾ ਕਲਾਲ'।

ਪਰ ਗਣੇਸ਼ ਦਾਸ ਵਡੇਹਰੇ ਦੀ ਲਿਖਤ 'ਚਹਾਰ ਬਾਗ ਪੰਜਾਬ' ਦਰਸਾਉਂਦੀ ਹੈ ਕਿ ਇਸ ਸਮੇਂ ਸਿੰਘਾਂ ਨੇ ਜੋ ਸਿੱਕਾ ਚਲਾਇਆ ਉਸ ਦੇ ਉੱਪਰ ਇਹ ਸ਼ਬਦ ਸਨ:

ਦੇਗੋ ਤੇਗੋ ਫਤਹਿ ਓ ਨੁਸਰਤ ਬੇ-ਦਰੰਗ।
ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।

ਇਹ ਸਿੱਕੇ ਦੇ ਇਹ ਉਹੀ ਸ਼ਬਦ ਸਨ ਜਿਹੜੇ ਬੰਦਾ ਸਿੰਘ ਬਹਾਦਰ ਦੇ ਰਾਜ ਸਮੇਂ ਵਰਤੀ ਜਾਂਦੀ ਮੋਹਰ 'ਤੇ ਉਕਰੇ ਹੋਏ ਸਨ।

ਦੇਗ ਦਾ ਭਾਵ ਸੀ ਰੱਜੇ ਹੋਏ ਖੁਲ੍ਹੇ ਦਿਲ ਵਾਲ਼ੇ, ਤੇਗ ਦਾ ਭਾਵ ਸੀ ਬੇਮਿਸਾਲ

ਜੁਰਅਤਿ ਵਾਲੇ ਅਤੇ ਓ ਨੁਸਰਤ ਬੇ-ਦਰੰਗ ਦਾ ਭਾਵ ਸੀ ਬਿਨਾਂ ਕਿਸੇ ਰੁਕਾਵਟ ਦੇ ਜਿੱਤ ਹੋਣੀ, ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦੀ ਮਿਹਰ ਸਦਕਾ ਹੀ ਹੈ। ਮੁਸਲਮਾਨ ਲਿਖਾਰੀ ਅਸਰਾਰੀ ਸਮੱਦੀ ਨੇ ਦੇਗ ਤੇ ਤੇਗ ਦੇ ਅਰਥ ਇੰਞ ਕੀਤੇ ਹਨ ਕਿ ਸਿੰਘਾਂ ਨੂੰ ਦੁਨੀਆਂ ਦੀ ਕੋਈ ਤਾਕਤ ਹਰਾ ਨਹੀਂ ਸਕਦੀ, ਕਿਉਂਕਿ ਇਨ੍ਹਾਂ ਕੋਲ ਦੇਗ ਵੀ ਹੈ ਤੇ ਤੇਗ ਵੀ ਹੈ।

ਗਣੇਸ਼ ਦਾਸ ਜੀ ਦੀ ਲਿਖਤ ਠੀਕ ਜਾਪਦੀ ਹੈ ਕਿਉਂਕਿ ਸੱਚਾ-ਸੁੱਚਾ, ਗੁਰੂ ਦੀ ਮਨੌਤ ਕਰਨ ਵਾਲਾ, ਤੇਜ-ਪਰਤਾਪੀ ਸਿੰਘ ਕਦੇ ਵੀ ਆਪਣੀ ਸੋਭਾ ਨਹੀਂ ਕਰਾਉਂਦਾ ਉਹ ਤਾਂ ਹਰ ਸਮੇਂ ਗੁਰੂ ਨੂੰ ਹੀ ਮੁੱਖ ਰਖਦਾ ਹੈ। ਪਿਆਰਾ ਸਿੰਘ ਪਦਮ ਵੀ 'ਸੰਖੇਪ ਸਿੱਖ ਇਤਿਹਾਸ' ਦੇ ਪੰਨਾ 101 'ਤੇ ਲਿਖਦੇ ਹਨ ਕਿ ਜੱਸਾ ਕਲਾਲ ਦੇ ਨਾਮ ਵਾਲੇ ਸਿੱਕੇ ਦੇ ਲਫ਼ਜ ਕੁਝ ਤੁਅੱਸਬੀ ਮੁਸਲਮਾਨਾਂ ਦੁਰਾਨੀ ਨੂੰ ਚੁੱਕਣ ਲਈ ਜਾਅਲੀ ਬਣਾ ਕੇ ਕਾਬਲ ਭੇਜੇ ਸਨ।

ਅਸਲ ਵਿੱਚ ਜਦੋਂ 1761 ਵਿੱਚ ਸਿੰਘਾਂ ਦਾ ਸਾਰੇ ਪੰਜਾਬ 'ਤੇ ਕਬਜ਼ਾ ਹੋ ਗਿਆ ਤਾਂ ਜ਼ੁਲਮ ਅਤੇ ਸਿਤਮ ਦਾ ਨਾਚ ਨੱਚਣ ਵਾਲ਼ੇ ਇਹਨਾਂ ਮੁਸਲਮਾਨਾਂ ਅਤੇ ਦੁਰਾਨੀ ਦੇ ਯਾਰਾਂ-ਗਦਾਰਾਂ, ਜੋ ਸਨ ਤਾਂ ਸਿੱਖੀ ਦੇ ਭੇਸ ਵਿੱਚ ਪਰ ਸਨ ਸਿੱਖਾਂ ਦੇ ਜਾਨੀ ਦੁਸ਼ਮਣ ਨੇ ਅਬਦਾਲੀ ਨੂੰ ਫੇਰ ਪੰਜਾਬ 'ਤੇ ਚੜ੍ਹ ਕੇ ਆਉਣ ਲਈ ਊਲ-ਜਲੂਲ ਗੱਲਾਂ ਲਿਖ ਕੇ ਉਕਸਾਇਆ। ਇਬਰਤਨਾਮੇ ਦਾ ਲਿਖਾਰੀ ਮੁਹੰਮਦ ਕਾਸਿਮ ਲਾਹੌਰੀ ਲਿਖਦਾ ਹੈ ਕਿ ਆਕਲ ਦਾਸ (ਸਿੱਖਾਂ ਦਾ ਵੱਡਾ ਦੋਖੀ) ਨੇ ਪੱਤਰ ਲਿੱਖ ਕੇ ਦੁਰਾਨੀ ਪਾਸ ਘੱਲਿਆ ਕਿ ਮੇਰੀ ਜਾਨ ਖ਼ਤਰੇ ਵਿੱਚ ਹੈ ਆਪ ਜਲਦੀ ਪਹੁੰਚੋ ਤਾਂ ਕਿ ਮੈਂ ਜਿੰਦਾ ਰਹਿ ਸਕਾਂ, ਮੇਰੇ ਮਰਨ ਪਿੱਛੋਂ ਤੁਹਾਡੀ ਤਾਕਤ ਦਾ ਕੀ ਲਾਭ ਇਸ ਵਾਰ ਵੈਰੀ ਸਿੰਘਾਂ ਨੂੰ ਮਾਰ ਮਕਾਉਣਾ ਚਾਹੀਦਾ ਹੈ।

ਹੁਲੜਬਾਜਾਂ, ਅਤਿਆਚਾਰੀਆਂ, ਹੰਕਾਰੀਆਂ ਅਤੇ ਵਿਕਾਰੀਆਂ ਦੀਆਂ ਉਪਰੋਕਤ ਲਿਖਤਾਂ ਦੇਖ ਅਬਦਾਲੀ ਛੇਵੀਂ ਵਾਰੀ 50 ਹਜ਼ਾਰ ਫ਼ੌਜ ਲੈ ਕੇ 1762 ਵਿੱਚ ਪੰਜਾਬ 'ਤੇ ਚੜ੍ਹ ਆਇਆ।

## ਕੁੱਪ-ਰਹੀੜੇ ਦੀ ਖ਼ੂਨੀ ਦਾਸਤਾਨ

ਅਬਦਾਲੀ ਦਾ ਪੰਜਾਬ ਵੱਲ ਨੂੰ ਵੱਡੇ ਲਸ਼ਕਰ ਸਮੇਤ ਚੜ੍ਹਿਆ ਆਉਂਦਾ ਸੁਣ ਮਾਝੇ ਦੁਆਬੇ ਦੇ ਸਿੰਘ ਬਚਾਉ ਲਈ ਪਰਵਾਰਾਂ ਸਮੇਤ ਗੱਡਿਆਂ, ਘੋੜਿਆਂ, ਖੱਚਰਾਂ ਅਤੇ ਊਠਾਂ 'ਤੇ ਚੜ੍ਹ ਮਾਲਵੇ ਦੇ ਇਲਾਕੇ ਕੁੱਪ-ਰਹੀੜੇ (ਨੇੜੇ ਮਾਲੇਰਕੋਟਲਾ) ਕੋਲ਼ ਪਹੁੰਚ ਗਏ। ਦੁਰਾਨੀ 3 ਫਰਵਰੀ ਨੂੰ ਲਾਹੌਰੋਂ ਚੱਲ ਕੇ ਮਾਰੋ ਮਾਰੋ ਕਰਦਾ ਅਤੇ ਲੁੱਟ ਮਚਾਉਂਦਾ 5 ਫਰਵਰੀ 1762 ਨੂੰ ਸਿੰਘਾਂ ਦੀ 50 ਹਜ਼ਾਰ ਤੋਂ ਵੀ ਵੱਧ ਇਕੱਠੀ ਹੋਈ ਵਹੀਰ ਦੇ ਨਜ਼ਦੀਕ ਤੜਕਸਾਰ ਹੀ ਪਹੁੰਚ ਗਿਆ। ਦੂਜੇ ਬੰਨਿਉਂ ਜੈਨ ਖਾਂ ਹਾਕਮ

ਸਰਹਿੰਦ ਤੇ ਭੀਖਨ ਖਾਂ ਨਵਾਬ ਮਲੇਰਕੋਟਲਾ ਵੀ ਮੁਲਖਈਏ ਸਮੇਤ ਸਿੰਘਾਂ ਦੀ ਵਹੀਰ ਨੂੰ ਘੇਰ ਕੇ ਮਾਰ ਮੁਕਾਉਣ ਲਈ ਚੜ੍ਹ ਆਏ। ਇਸ ਵਹੀਰ ਨੂੰ ਜਰਵਾਣਿਆਂ ਤੋਂ ਬਚਾਉਣ ਲਈ ਅਤੇ ਸੁਰੱਖਿਅਤ ਥਾਂ 'ਤੇ ਪਹੁੰਚਾਉਣ ਲਈ ਸੰਗੂ ਸਿੰਘ ਵਕੀਲ ਆਲਾ ਸਿੰਘ ਤੇ ਸੇਖੂ ਸਿੰਘ ਵਕੀਲ ਭਾਈ ਬੁੱਢਾ ਸਿੰਘ ਬਰਨਾਲੇ ਵਲ ਲਿਜਾ ਰਹੇ ਸਨ। । ਸਰਦਾਰ ਜੱਸਾ ਸਿੰਘ ਆਹਲੂਵਾਲੀਆ ਤੇ ਸਰਦਾਰ ਚੜ੍ਹਤ ਸਿੰਘ (ਬਾਬਾ ਮਹਾਰਾਜਾ ਰਣਜੀਤ ਸਿੰਘ) ਸ਼ਸਤਰਧਾਰੀ ਸਿੰਘਾਂ ਸਮੇਤ ਵੈਰੀ ਨੂੰ ਰੋਕਣ ਲਈ ਮੈਦਾਨੇ ਜੰਗ ਵਿੱਚ ਜੂਝ ਰਹੇ ਸਨ। ਸਿੰਘ, ਸਿੰਘਣੀਆਂ, ਬੱਚਿਆਂ ਤੇ ਬੁੱਢਿਆਂ ਨੂੰ ਬਚਾਉਣ ਸੰਬੰਧੀ ਰਤਨ ਸਿੰਘ ਭੰਗੂ ਨੇ ਸਿੰਘਾਂ ਵੱਲੋਂ ਅਪਣਾਈ ਵਿਧੀ ਨੂੰ ਇੰਵ ਬਿਆਨ ਕੀਤਾ ਹੈ।

ਜਿਮ ਕਰ ਕੁਕੜੀ ਬਚਿਅਨ ਛੁਪਾਵੈ। ਫਿਲਾਇ ਪੰਖ ਦੁਇ ਤਰਫ਼ ਰਖਾਵੈ।
ਇਮ ਖਾਲਸੇ ਨੇ ਬਹੀਰ ਛਪਾਯੋ। ਜੋ ਬਚ ਰਹਯੋ ਸੋ ਆਗੈ ਲਗਾਯੋ।

ਅਬਦਾਲੀ ਨੇ ਆਪਣੇ ਵਜ਼ੀਰਾਂ ਨੂੰ ਜਿਨ੍ਹਾਂ ਵਿੱਚ ਸਿਰ ਕੱਢਦਾ ਸ਼ਾਹ ਵਲੀ ਖਾਂ, ਭੀਖਨ ਖਾਂ, ਜੈਨ ਖਾਂ ਤੇ ਦੀਵਾਨ ਲੱਛਮੀ ਨਾਰਾਇਣ ਸਨ, ਹੁਕਮ ਕੀਤਾ ਕਿ ਕੋਈ ਵੀ ਸਿੱਖ ਅੱਜ ਬਚ ਕੇ ਨਾ ਨਿਕਲ ਜਾਵੇ। ਮੈਂ ਇਸ ਵਾਰ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਆਇਆ ਹਾਂ। ਇਸ ਜੰਗ ਵਿੱਚ ਫੂਲਕੀਆਂ ਦੀ ਮਿਸਲ ਨੂੰ ਛੱਡ ਸਰਦਾਰ ਬਘੇਲ ਸਿੰਘ ਤੇ ਹੋਰ ਸਾਰੀਆਂ ਮਿਸਲਾਂ ਦੇ ਸਰਦਾਰ ਵਹੀਰ ਦੀ ਰੱਖਿਆ ਲਈ ਛਾਤੀਆਂ ਤਾਣ ਕੇ ਲੜ ਰਹੇ ਸਨ। ਭਾਵੇਂ ਕਾਫੀ ਸਮਾਂ ਸਿੰਘਾਂ ਨੇ ਮੁਗਲ ਫ਼ੌਜੀਆਂ ਨੂੰ ਵਹੀਰ ਦੇ ਨੇੜੇ ਨਾ ਢੁੱਕਣ ਦਿੱਤਾ ਪਰ ਹਜ਼ਾਰਾਂ ਦੀ ਗਿਣਤੀ 'ਚ ਗਿਲਜਿਆਂ ਨੇ ਗੁਰਮੇ ਪਿੰਡ ਪਾਸ ਸਿੰਘਾਂ ਦਾ ਘੇਰਾ ਤੋੜ ਵਹੀਰ 'ਤੇ ਹਮਲਾ ਕਰ ਦਿੱਤਾ। ਸੋਹਣ ਸਿੰਘ ਸੀਤਲ ਅਨੁਸਾਰ ਇਨ੍ਹਾਂ ਮਾਣਸ ਖਾਣਿਆਂ ਨੇ ਕਿਸੇ ਬਿਰਧ, ਇਸਤਰੀ ਜਾਂ ਬੱਚੇ 'ਤੇ ਵੀ ਤਰਸ ਨਾ ਕੀਤਾ। ਜਦੋਂ ਮਾਂ ਮਮਤਾ ਦੀ ਮਾਰੀ ਬੱਚੇ ਨੂੰ ਬਚਾਉਣ ਖ਼ਾਤਰ ਘੁੱਟ ਕੇ ਛਾਤੀ ਨਾਲ਼ ਲਾ ਲੈਂਦੀ, ਤਾਂ ਵੈਰੀ ਸਾਮ੍ਹਣਿਉਂ ਹਿੱਕ ਵਿੱਚ ਨੇਜਾ ਮਾਰ ਕੇ ਮਾਂ-ਬੱਚੇ ਦੋਹਾਂ ਨੂੰ ਪਾਰ ਬੁਲਾ ਦਿੰਦਾ। ਬਹੁਤ ਸਾਰੇ ਬੱਚੇ ਉਤਾਂਹ ਉਛਾਲ ਕੇ ਨੇਜੇ ਵਿੱਚ ਪਰੋ ਦਿੱਤੇ। ਕਿਸੇ ਗਰਭਵਤੀ ਇਸਤਰੀ ਨੂੰ ਦੇਖ ਕੇ ਉਸ ਦੇ ਪੇਟ ਵਿੱਚ ਨੇਜਾ ਮਾਰਦੇ। ਇੰਵ ਹਜ਼ਾਰਾਂ ਦੀ ਗਿਣਤੀ ਵਿੱਚ ਬੱਚੇ, ਬੁੱਢੇ 'ਤੇ ਇਸਤਰੀਆਂ ਤਲਵਾਰ ਦੇ ਘਾਟ ਉਤਾਰੇ ਗਏ। ਕੁਝ ਕਤਲੇਆਮ ਤੋਂ ਡਰਦੇ ਪਿੰਡ ਗਹਿਲ ਵਿੱਚ ਜਾ ਵੜੇ ਪਰ ਪਿੰਡ ਵਾਲਿਆਂ ਨੇ ਅਬਦਾਲੀ ਤੋਂ ਡਰਦਿਆਂ ਬੂਹੇ ਬੰਦ ਕਰ ਲਏ ਤੇ ਕਿਸੇ ਨੂੰ ਸਹਾਰਾ ਨਾ ਦਿੱਤਾ ਸਗੋਂ ਹੱਲਾ ਕਰ ਸਿੰਘਾਂ ਦਾ ਸਮਾਨ ਲੁੱਟ ਲਿਆ। ਕੁਝ ਸਿੰਘ ਸਿੰਘਣੀਆਂ ਬਾਜਰੇ ਆਦਿ ਦੇ ਸੁੱਕੇ ਮੁਹਾਰਿਆਂ ਵਿੱਚ ਲੁਕ ਗਏ, ਜਿਨ੍ਹਾਂ ਨੂੰ ਵੈਰੀਆਂ ਨੇ ਅੱਗ ਲਾ ਕੇ ਸਾੜ ਦਿੱਤਾ।

ਸਰਦਾਰ ਸ਼ਾਮ ਸਿੰਘ ਵੀ ਬੜੀ ਤੇਜ਼ੀ ਨਾਲ਼ ਬਚ ਗਈ ਵਹੀਰ ਦੇ ਬਚਾਉ ਲਈ ਪਹੁੰਚ ਗਿਆ। ਉਸ ਨੇ ਆਪਣੇ ਸਿੰਘਾਂ ਨਾਲ਼ ਰਲ ਕੇ ਵੈਰੀ ਦੇ ਆਹੂ ਲਾਹ ਸੁੱਟੇ। ਇਨ੍ਹਾਂ ਦੇ ਹਮਲੇ ਤੋਂ ਡਰ ਕੇ ਜੈਨ ਖਾਂ ਤੇ ਸ਼ਾਹ ਵਲ਼ੀ ਮੈਦਾਨ 'ਚੋਂ ਜਾਨਾਂ ਬਚਾ ਕੇ

ਨੱਸ ਗਏ। ਲੜਦਿਆਂ ਲੜਦਿਆਂ ਜੱਸਾ ਸਿੰਘ ਆਹਲੂਵਾਲੀਏ ਅਤੇ ਚੜ੍ਹਤ ਸਿੰਘ ਦੇ ਸਰੀਰਾਂ 'ਤੇ ਬਹੁਤ ਜ਼ਖਮ ਆਏ ਜਿਨ੍ਹਾਂ ਬਾਰੇ ਰਤਨ ਸਿੰਘ ਭੰਗੂ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿੱਚ ਅੰਕਿਤ ਕਰਦੇ ਹਨ:

ਜੱਸਾ ਸਿੰਘ ਖਾਏ ਬਾਈ ਘਾਇ, ਤੋ ਭੀ ਸਿੰਘ ਜੀ ਲੜਤੇ ਜਾਇ।
ਸਰਦਾਰ ਸਭੈ ਜਖ਼ਮੀ ਭਏ, ਸਾਬਤ ਰਹਯੋ ਨ ਕੋਇ।
ਚੜ੍ਹਤ ਸਿੰਘ ਜਖ਼ਮ ਗਿਣੇ ਨ ਜਾਇ, ਤੀਰ ਤਲਵਾਰਨ ਜੋ ਨੇਜੇ ਖਾਇ।

ਬਚੀ ਖੁਚੀ ਵਹੀਰ ਜਦ ਕੁਤਬੇ ਪਿੰਡ ਪਾਸ ਪਹੁੰਚੀ ਤਾਂ ਉਸ ਦੇ ਸਮਾਨ ਨੂੰ ਰੰਘੜਾਂ ਨੇ ਲੁੱਟਿਆ। ਇਤਨੇ ਨੂੰ ਅਬਦਾਲੀ ਵੀ ਫ਼ੌਜ ਸਮੇਤ ਉਨ੍ਹਾਂ 'ਤੇ ਆਸਮਾਨੀ ਬਿਜਲੀ ਵਾਂਗ ਜਾ ਡਿਗਿਆ। ਸ਼ਾਮ ਨੂੰ ਅਬਦਾਲੀ ਸਿੱਖਾਂ ਦਾ ਘਾਣ ਕਰ ਕੇ ਬਰਨਾਲੇ ਪਹੁੰਚ ਗਿਆ। ਇਥੇ ਜੈਨ ਖਾਂ ਤੇ ਭੀਖਣ ਖਾਂ ਨੇ ਅਬਦਾਲੀ ਦੇ ਕੰਨ ਭਰੇ ਕਿ ਆਲਾ ਸਿੰਘ ਨੇ ਅੰਦਰਖਾਤੇ ਪਹਿਲਾਂ ਮਰਾਠਿਆਂ ਦੀ ਮੱਦਦ ਕੀਤੀ ਅਤੇ ਇਸ ਵਾਰ ਸਿੱਖਾਂ ਦਾ ਮੱਦਦਗਾਰ ਹੈ, ਇਸ ਨੂੰ ਕੈਦੀ ਬਣਾਉ ਅਤੇ ਗਲਤੀ ਲਈ 5 ਲੱਖ ਦਾ ਜੁਰਮਾਨਾ ਭਰੇ। ਬਰਨਾਲ਼ੇ ਦੀ ਲੁੱਟ-ਖਸੁੱਟ ਕਰ ਕੇ ਅਬਦਾਲੀ ਨੇ ਹੁਕਮ ਕੀਤਾ ਕਿ ਆਲਾ ਸਿੰਘ ਦਾ ਸਿਰ ਮੁੰਨ ਕੇ ਮੇਰੇ ਪੇਸ਼ ਕਰੋ। ਆਲਾ ਸਿੰਘ ਨੂੰ ਭਵਾਨੀ ਗੜ੍ਹ ਤੋਂ ਪਕੜ ਕੇ ਜਦੋਂ ਦੁਰਾਨੀ ਦੇ ਪੇਸ਼ ਕੀਤਾ ਤਾਂ ਇਸ ਨੇ ਦੁਹਾਈ ਪਾਈ ਕਿ ਮੈਂ ਜ਼ੁਰਮਾਨਾ ਭਰਨ ਲਈ ਤਿਆਰ ਹਾਂ ਪਰ ਮੇਰੇ ਕੇਸ ਨਾ ਕੱਟੇ ਜਾਣ। ਕਹਿੰਦੇ ਹਨ ਕਿ ਆਲਾ ਸਿੰਘ ਨੇ 5 ਲੱਖ ਜੁਰਮਾਨਾ ਭੇਂਟ ਕੀਤਾ ਅਤੇ ਕੇਸ ਨਾ ਕਟਾਉਣ ਬਦਲੇ ਸਵਾ ਲੱਖ ਹੋਰ ਦੇ ਕੇ ਰਿਹਾਈ ਪਾਈ। ਇਹ ਗੱਲ ਸਿੱਖ ਦੇ ਕੇਸਧਾਰੀ ਹੋਣ ਦੀ ਮਹਾਨਤਾ ਨੂੰ ਦਰਸਾਉਂਦੀ ਹੈ।

ਇਸ ਘੱਲੂਘਾਰੇ ਦੌਰਾਨ ਤਕਰੀਬਨ 30 ਹਜ਼ਾਰ ਪ੍ਰਾਣੀਆਂ ਦਾ ਕਤਲ ਹੋਇਆ। ਪ੍ਰਾਚੀਨ ਪੰਥ ਪ੍ਰਕਾਸ਼ ਦੇ ਪੰਨਾ 351 'ਤੇ ਮੁਗਲਾਂ ਤੇ ਸਿੰਘਾਂ ਦੀ ਗਿਣਤੀ ਬਾਰੇ ਇੰਞ ਦਰਜ਼ ਹੈ ਤੁਰਕ ਆਟਾ, ਹਮ ਲੂਣ ਸਿਵਾਪੇ। ਪ੍ਰਾਚੀਨ ਪੰਥ ਪ੍ਰਕਾਸ਼ ਦੇ ਕਰਤਾ ਭਾਈ ਰਤਨ ਸਿੰਘ ਭੰਗੂ ਦੇ ਪਿਤਾ ਭਾਈ ਰਾਏ ਸਿੰਘ (ਬੇਟਾ ਸ਼ਹੀਦ ਭਾਈ ਮਤਾਬ ਸਿੰਘ ਮੀਰਾਂ ਕੋਟੀਆ ਜਿਸ ਨੇ ਹਰਿਮੰਦਰ ਸਾਹਿਬ ਦੀ ਬੇਅਦਬੀ ਕਰ ਰਹੇ ਮੱਸੇ ਰੰਘੜ ਦਾ ਸਿਰ ਵੱਢਿਆ ਸੀ) ਵੀ ਇਸ ਘੱਲੂਘਾਰੇ ਵਿੱਚ ਸ਼ਾਮਲ ਸੀ। ਉਹ ਲਿਖਦੇ ਹਨ:

ਲੋਕ ਕਹੈਂ ਸਿੰਘ ਇਕ ਲਖ ਸਾਰਾ, ਪਚਾਸ ਬਚਯੋ ਔਰ ਸਭ ਗਯੋ ਮਾਰਾ।
ਪਿਤਾ ਹਮਾਰੇ ਤੀਸ ਬਤਾਏ, ਰਹੇ ਸੁ ਮਰ ਔਰ ਬਚ ਕਰ ਆਏ।
ਪਿਤਾ ਚਾਚੋ ਦੁਇ ਹਮ ਥੇ ਸਾਥ, ਉਨ ਤੇ ਸੁਨੀ ਹਮ ਆਖੀ ਬਾਤ।

ਇਸ ਘੱਲੂਘਾਰੇ ਵਿੱਚ ਸਭ ਤੋਂ ਵੱਡਾ ਨੁਕਸਾਨ ਇਹ ਹੋਇਆ ਕਿ ਭਾਈ ਮਨੀ ਸਿੰਘ ਦੀ ਹੱਥ ਲਿਖਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਦਮਦਮੀ ਬੀੜ ਜੋ ਸਿੰਘਾਂ ਪਾਸ ਸੀ ਉਹ ਗਾਇਬ ਹੋ ਗਈ ਅਤੇ ਪਤਾ ਨਹੀਂ ਲੱਗਿਆ ਕਿਸ ਦੇ ਹੱਥ ਆਈ। ਪਿਆਰਾ ਸਿੰਘ ਪਦਮ ਲਿਖਦੇ ਹਨ ਕਿ ਇਤਨਾ ਜਾਨੀ ਨੁਕਸਾਨ ਹੋਣ ਦੇ ਬਾਵਜੂਦ ਸਿੰਘ ਇਹ

ਆਖ ਰਹੇ ਸਨ ਕਿ ਖ਼ਾਲਸਾ ਘੱਲੂਘਾਰੇ ਦੀ ਅੱਗ ਵਿੱਚ ਪੈ ਕੇ ਸ਼ੁੱਧ ਕੁੰਦਨ ਹੋ ਗਿਆ ਹੈ। ਭੰਗੂ ਜੀ ਅਨੁਸਾਰ ਇੱਕ ਨਿਹੰਗ ਸਿੰਘ ਜੋ ਕੁਦਰਤੀ ਬਚ ਗਿਆ ਨੇਜਾ ਉੱਚਾ ਕਰ ਕੇ ਕਹਿ ਰਿਹਾ ਸੀ, 'ਖੋਟ ਨਿਕਲ ਗਿਆ ਹੈ, ਤੇ ਹੁਣ ਨਿਰੋਲ ਤੱਤ ਖ਼ਾਲਸਾ ਰਹਿ ਗਿਆ ਹੈ'।

ਇਕ ਨਿਹੰਗ ਬੁਕ ਤਹਿ ਕਹਯੋ ਉਚੋ ਬਚਨ ਸੁਨਾਏ।
ਤੱਤ ਖਾਲਸੇ ਸੋ ਰਹਯੋ ਗਯੋ ਸੋ ਖੋਟ ਗਵਾਏ।

(ਪ੍ਰਾਚੀਨ ਪੰਥ ਪ੍ਰਕਾਸ਼, ਪੰਨਾ 372)

ਖ਼ਜਾਨਾ-ਇ-ਆਮਿਰਾ-ਲਿਖਤ ਗੁਲਾਮ ਅਲੀ ਆਜ਼ਾਦ ਬਿਲਗ੍ਰਾਮੀ (1762) ਵਿੱਚ ਵੀ ਨਿਹੰਗ ਸਿੰਘ ਦੇ 5 ਫਰਵਰੀ 1762 ਨੂੰ ਆਖੇ ਉਪਰੋਕਤ ਸ਼ਬਦ ਦਰਜ਼ ਹਨ।

ਬਰਨਾਲੇ ਸ਼ਹਿਰ ਨੂੰ ਲੁੱਟ ਕੇ ਅਬਦਾਲੀ ਮਾਰਧਾੜ ਕਰਦਾ ਸਰਹਿੰਦ ਪਹੁੰਚਿਆ। ਲੋਕਾਈ ਵਿੱਚ ਦਹਿਲ, ਡਰ ਅਤੇ ਹਾਹਾਕਾਰ ਮਚਾਉਣ ਲਈ ਇਸ ਦੇ ਕਾਫ਼ਲੇ ਵਿੱਚ 50 ਗੱਡਿਆਂ 'ਤੇ ਸਿੰਘਾਂ ਸਿੰਘਣੀਆਂ ਦੇ ਵੱਢੇ ਹੋਏ ਸਿਰ ਲੱਦੇ ਹੋਏ ਸਨ। ਅਹਿਮਦ ਸ਼ਾਹ ਅਬਦਾਲੀ ਕਹਿ ਰਿਹਾ ਸੀ ਕਿ ਮੈਂ ਇਸ ਘੱਲੂਘਾਰੇ ਵਿੱਚ ਐਸੀ ਸਜ਼ਾ ਦੇ ਚਲਿਆਂ ਹਾਂ ਕਿ ਕਈ ਪੀੜ੍ਹੀਆਂ ਤੱਕ ਇਹ ਲੋਕ ਭੁੱਲ ਨਹੀਂ ਸਕਣਗੇ ਅਤੇ ਨਾ ਹੀ ਹਕੂਮਤ ਵਿਰੁੱਧ ਉੱਠ ਸਕਣਗੇ। ਪਰ ਗੁਰੂ ਦੀ ਸਾਜੀ-ਨਿਵਾਜੀ ਸਿੱਖ ਕੌਮ ਦੇ ਸਿੰਘਾਂ ਨੂੰ ਕੌਣ ਖਤਮ ਕਰ ਸਕਦਾ ਹੈ?

ਇਸ ਘੱਲੂਘਾਰੇ ਵਿੱਚ ਸਿੰਘਾਂ 'ਤੇ ਪਈ ਵੱਡੀ ਮਾਰ ਅਬਦਾਲੀ ਦੀ ਵੱਧ ਫ਼ੌਜ ਉਸ ਕੋਲ ਵੱਡਾ ਤੋਪਖਾਨਾ ਅਤੇ ਸਿੰਘਾਂ ਦੇ ਉਨ੍ਹਾਂ ਦੇ ਬਾਲ ਮਾਤਾਵਾਂ ਤੇ ਬਜੁਰਗ ਸਨ। ਸੋਹਣ ਸਿੰਘ ਸੀਤਲ ਲਿਖਦੇ ਹਨ ਕਿ ਇਤਨੀ ਮਾਰ ਪੈਣ ਦੇ ਬਾਵਜੂਦ ਸਿੰਘਾਂ ਦੀ ਸੋਚ ਸੀ, 'ਫੱਟ ਖਾ ਕੇ ਉੱਠੋ ਤੇ ਹਾਰ ਨੂੰ ਜਿੱਤ 'ਚ ਬਦਲਣ ਲਈ ਸਿਰ ਧੜ ਦੀ ਬਾਜੀ ਲਾ ਦਿਉ'। ਸਿੰਘਾਂ ਨੇ ਜਲਦੀ ਹੀ ਬਠਿੰਡੇ ਦੇ ਰੇਤਲੇ ਇਲਾਕੇ 'ਚ ਇਕੱਠ ਕੀਤਾ ਅਤੇ ਸਰਬ ਸੰਮਤੀ ਨਾਲ ਫ਼ੈਸਲਾ ਕੀਤਾ:

ਕਰਨ ਸਲਾਹੀਂ ਖ਼ਾਲਸੇ ਦੀਵਾਨ ਸਜਾ ਕੇ।
ਕੀ ਅਬਦਾਲੀ ਕਹੇਗਾ ਕਾਬਲ ਵਿਚ ਜਾ ਕੇ?
ਆਇਆ ਹਾਂ ਦਸ਼ਮੇਸ਼ ਦਾ ਮੈਂ ਨਾਮ ਮਿਟਾ ਕੇ?
ਸਿੰਘ ਗੁਰੂ ਦੇ ਨੱਸ ਗਏ ਰਣ ਕੰਡ ਵਿਖਾ ਕੇ।
ਅੰਮ੍ਰਿਤਸਰ ਦਾ ਉਸ ਨੇ ਹਰਿਮੰਦਰ ਢਾਹ ਕੇ।
ਅਣਖ ਵੰਗਾਰੀ ਪੰਥ ਦੀ ਸਲ ਸੀਨੇ ਲਾ ਕੇ।
ਉੱਠੋ ਸਿੰਘੋ! ਮਰਦ ਬਣ ਰਣ ਮਿਲੀਏ ਜਾ ਕੇ।
ਦਾਗ ਲਹਿਣ ਇਤਿਹਾਸ ਤੋਂ ਰੱਤ ਵਿਚ ਨਹਾ ਕੇ।
ਧੰਨ ਜੋ ਜੀਵੇ ਸੀਤਲਾ ਜੰਗ ਲਾਜ ਬਚਾ ਕੇ।

ਸਿੰਘ ਇਸ ਸੰਕਟਮਈ ਸਮੇਂ ਵਿੱਚ ਵੀ ਘਬਰਾਏ ਨਹੀਂ। ਅਬਦਾਲੀ ਅਜੇ ਲਾਹੌਰ ਵਿੱਚ ਹੀ ਸੀ ਕਿ ਮਈ 1762 ਵਿੱਚ ਸਿੰਘਾਂ ਸਰਹਿੰਦ 'ਤੇ ਹਮਲਾ ਕਰ ਕੇ ਦੋਸ਼ੀਆਂ ਨੂੰ ਦੰਡ ਦਿੱਤਾ। 17 ਅਕਤੂਬਰ 1762 ਨੂੰ ਦੀਵਾਲੀ ਮੌਕੇ 60 ਹਜ਼ਾਰ ਦੇ ਕਰੀਬ ਖ਼ਾਲਸਾ ਅੰਮ੍ਰਿਤਸਰ ਇਕੱਠਾ ਹੋਇਆ। ਅਬਦਾਲੀ ਐਸਾ ਇਕੱਠ ਸੁਣ ਕੇ ਹੈਰਾਨ ਸੀ ਕਿ ਇਹ ਲੋਕ ਕਿਸ ਮਿੱਟੀ ਦੇ ਬਣੇ ਹੋਏ ਹਨ। ਇਤਨੀ ਮਾਰ ਪੈਣ 'ਤੇ ਵੀ ਸਿਰ ਚੁੱਕ ਰਹੇ ਹਨ। ਆਖੀਰ ਇਹ 12 ਦਸੰਬਰ 1762 ਨੂੰ ਅਫ਼ਗਾਨਸਤਾਨ ਵੱਲ ਨੂੰ ਤੁਰਿਆ। ਸਿੰਘਾਂ ਝਨਾਂ ਕੋਲ਼ ਅਬਦਾਲੀ ਦੀ ਸੈਨਾ ਨੂੰ ਫੇਰ ਲੁੱਟਿਆ। ਘੱਲੂਘਾਰੇ ਦਾ ਬਦਲਾ ਲੈਣ ਲਈ ਦਸੰਬਰ 1763 ਵਿੱਚ ਮਲੇਰਕੋਟਲੇ ਦੇ ਨਵਾਬ ਭੀਖਨ ਖਾਂ ਨੂੰ ਮਾਰਿਆ। 14 ਜਨਵਰੀ 1764 ਨੂੰ ਸਰਹਿੰਦ ਫ਼ਤਹਿ ਕਰ ਕੇ ਜੈਨ ਖਾਂ ਨੂੰ ਖ਼ਤਮ ਕੀਤਾ। ਫ਼ਰਵਰੀ 1764 ਵਿੱਚ ਲਾਹੌਰ 'ਤੇ ਹਮਲਾ ਕੀਤਾ ਜਿਸ ਵਿੱਚ ਲਾਹੌਰ ਦੇ ਹਾਕਮ ਖੁਆਜਾ ਅਬੀਦ ਖਾਂ ਦੇ ਦਿਵਾਨ ਕਾਬਲੀ ਮੱਲ ਤੋਂ ਹਰੀ ਸਿੰਘ ਭੰਗੀ ਨੇ ਈਨ ਮਨਵਾਈ। ਇਸੇ ਦੌਰਾਨ ਬੁੱਢਾ ਦਲ ਦੇ ਸਿੰਘਾਂ ਜਿਨ੍ਹਾਂ 'ਚ ਭਾਈ ਬਘੇਲ ਸਿੰਘ ਵੀ ਸ਼ਾਮਲ ਸੀ ਨੇ ਜਮਨਾ ਪਾਰ ਦੇ ਗੰਗ ਦੁਆਬ 'ਤੇ ਜਾ ਹੱਲਾ ਬੋਲਿਆ। ਇੱਥੋਂ ਦੇ ਕਈ ਸ਼ਹਿਰਾਂ ਜਿਵੇਂ ਸਹਾਰਨਪੁਰ, ਦੇਉਬੰਦ, ਨਜ਼ੀਬਾਬਾਦ, ਮੁਜਫ਼ਰ ਨਗਰ, ਮੁਰਾਦਾਬਾਦ, ਆਦਿ ਦੇ ਨਵਾਬ ਬੜੇ ਅਯਾਸ਼ੀ ਅਤੇ ਬਦਚਲਨ ਸਨ। ਇਨ੍ਹਾਂ ਧੱਕੇ ਨਾਲ਼ ਹਿੰਦੂਆਂ ਦੀਆਂ ਬਹੂ-ਬੇਟੀਆਂ ਆਪਣੇ ਹਰਮਾਂ ਵਿੱਚ ਰੱਖੀਆਂ ਹੋਈਆਂ ਸਨ। ਇਨ੍ਹਾਂ ਸ਼ਹਿਰਾਂ ਦੀ ਲੁੱਟ ਸਮੇਂ ਸਿੰਘਾਂ ਨੇ ਲੜਕੀਆਂ ਨੂੰ ਛੁਡਾਇਆ। ਪਿਆਰਾ ਸਿੰਘ ਪਦਮ ਲਿਖਦੇ ਹਨ ਕਿ ਚੰਦਰਾ ਹਿੰਦੂ ਸਮਾਜ ਉਨ੍ਹਾਂ ਬਹੂ-ਬੇਟੀਆਂ ਨੂੰ ਆਪਣੇ ਵਿੱਚ ਸ਼ਾਮਲ ਕਰਨ ਲਈ ਤਿਆਰ ਨਹੀਂ ਸੀ, ਸਿੰਘਾਂ ਦੇ ਦਲ ਨੇ ਉਨ੍ਹਾਂ ਲੜਕੀਆਂ ਤੋਂ ਭੋਜਨ ਬਣਵਾ ਕੇ ਆਪ ਛਕਿਆ ਤੇ ਸਾਰੇ ਹਿੰਦੂਆਂ ਨੂੰ ਛਕਾਇਆ। ਫ਼ਿਰ ਗਰੀਬ ਨਿਵਾਜ ਖ਼ਾਲਸੇ ਨੇ ਉਨ੍ਹਾਂ ਨੂੰ 'ਆਪਣੀਆਂ ਧੀਆਂ' ਆਖ ਕੇ ਤੇ ਹਜ਼ਾਰਾਂ ਰੁਪਏ ਦੇ ਕੇ ਘਰੋ ਘਰੀ ਤੋਰਿਆ (ਸੰਖੇਪ ਸਿੱਖ ਇਤਿਹਾਸ, ਪੰਨਾ 105)।

ਅਬਦਾਲੀ ਸਤਵੀਂ ਵਾਰ ਦਸੰਬਰ 1764 ਵਿੱਚ ਹਿੰਦ 'ਤੇ ਫੇਰ ਫ਼ੌਜ ਚੜ੍ਹਾ ਕੇ ਲਾਹੌਰ ਪਹੁੰਚਿਆ। ਸਿੰਘਾਂ ਗੁਰਮਤਾ ਕਰ ਫੈਸਲਾ ਕੀਤਾ ਕਿ ਖ਼ਾਲਸਾ ਹਰਨ ਹੋ ਜਾਵੇ ਅਤੇ ਆਈ ਮੁਸੀਬਤ ਟਾਲ ਦਵੇ। ਇਸ ਹਮਲੇ ਦੌਰਾਨ ਅਬਦਾਲੀ ਹਰਿਮੰਦਰ ਸਾਹਿਬ ਢਾਹੁਣਾ ਚਾਹੁੰਦਾ ਸੀ, ਜਿੱਥੋਂ ਸਿੱਖੀ ਨੂੰ ਬਲ ਮਿਲਦਾ ਹੈ।

## ਭਾਈ ਗੁਰਬਖਸ਼ ਸਿੰਘ ਅਤੇ ਸਿੰਘਾਂ ਦੀ ਸ਼ਹਾਦਤ

ਭਾਈ ਗੁਰਬਖਸ਼ ਸਿੰਘ ਉਸ ਸਮੇਂ ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਵਿਖੇ ਸਨ। ਗੁਰਮਤਾ ਪ੍ਰਵਾਨ ਹੋਣ ਸਮੇਂ ਇਨ੍ਹਾਂ ਹੱਥ ਜੋੜ ਆਖਿਆ, "ਸਾਡੀ ਗੁਰੂ ਦੇ ਦੁਆਰੇ ਸ਼ਹੀਦ ਹੋਣ ਦੀ ਤੀਬਰ ਇੱਛਾ ਹੈ, ਇਸ ਲਈ ਉਨ੍ਹਾਂ ਸਿੰਘਾਂ ਉੱਤੇ ਪੰਥਕ ਗੁਰਮਤਾ ਲਾਗੂ ਨਾ ਕਰੋ ਜੋ ਉਨ੍ਹਾਂ ਵਾਂਗ ਸੋਚਦੇ ਹਨ। " ਪ੍ਰਵਾਨਗੀ ਮਿਲਣ 'ਤੇ ਉਨ੍ਹਾਂ ਨੇ ਇਉਂ ਵੰਗਾਰ ਪਾਈ:

.....ਹੈ ਕੋਈ ਸਿੰਘ ਇਸ ਪੰਥ ਮਝਾਰੀ, ਲਾਇ ਸੀਸ ਕਰੈ ਦਰਗਾਹ ਪੁਕਾਰ, ਸੋ ਪੁਕਾਰ ਉਸ ਮੰਨੇ ਕਰਤਾਰ।

ਭਾਈ ਗੁਰਬਖ਼ਸ਼ ਸਿੰਘ ਬੜੇ ਹਠੀ, ਜਤੀ, ਜਪੀ ਔਰ ਤਪੀ, ਪਿੰਡ ਲੀਲ (ਅੰਮ੍ਰਿਤਸਰ) ਦੇ ਵਸਨੀਕ ਸਨ ਅਤੇ ਸ਼ਹੀਦ ਭਾਈ ਮਨੀ ਸਿੰਘ ਜੀ ਹੱਥੋਂ ਉਨ੍ਹਾਂ ਅੰਮ੍ਰਿਤਪਾਨ ਕੀਤਾ ਸੀ। ਇਨ੍ਹਾਂ ਨਾਲ਼ 30 ਕੁ ਸਿੰਘ ਨਿੱਤਰੇ ਜਿਨ੍ਹਾਂ ਦੇ ਹਿਰਦਿਆਂ ਨੂੰ ਭਾਈ ਸਾਹਿਬ ਦੀ ਪੁਕਾਰ ਟੁੰਬ ਗਈ ਸੀ। ਬਾਕੀ ਸਿੰਘ ਲੱਖੀ ਜੰਗਲ ਵਲ ਨਿਕਲ ਗਏ।

ਅਬਦਾਲੀ ਨੂੰ ਅੰਮ੍ਰਿਤਸਰ ਵਲ ਵਧਦਾ ਸੁਣ ਇਨ੍ਹਾਂ ਇਸ਼ਨਾਨਪਾਨ ਕਰ ਨਿੱਤ ਨੇਮ ਦੀਆਂ ਬਾਣੀਆਂ ਪੜ੍ਹੀਆਂ ਅਤੇ ਸ਼ਸਤਰ ਬਸਤਰ ਸਜ਼ਾ ਅਰਦਾਸਾ ਸੋਧ ਟਾਕਰੇ ਲਈ ਤਿਆਰ ਬਰ ਤਿਆਰ ਹੋ ਗਏ। ਇੱਕ ਪਾਸੇ 30 ਹਜ਼ਾਰ ਗਿਲਜੇ ਅਤੇ ਦੂਜੇ ਪਾਸੇ ਗੁਰੂ ਦੇ 30 ਕੁ ਸਿੰਘ। ਇਨ੍ਹਾਂ ਦੀ ਅਰਦਾਸ ਦੇ ਸ਼ਬਦ ਸਨ:

ਹਰਿਮੰਦਰ ਕੇ ਹਜੂਰ ਇਸ ਖੜ ਕਰ ਕਰੀ ਅਰਦਾਸ।
ਸਤਿਗੁਰ ਸਿੱਖੀ ਸੰਗ ਨਿਭੈ ਸੀਸ ਕੇਸਨ ਕੇ ਸਾਥ।(48)

ਗਿਲਜਿਆਂ ਨੇ ਬਚਾਉ ਦਾ ਸਹਾਰਾ ਲੈਂਦਿਆਂ ਇਨ੍ਹਾਂ ਸਿੰਘਾਂ ਵਲ ਤੀਰ ਚਲਾਉਂਣੇ ਸ਼ੁਰੂ ਕਰ ਦਿੱਤੇ ਪਰ ਭਾਈ ਗੁਰਬਖ਼ਸ਼ ਸਿੰਘ ਨੇ ਆਖਿਆ, "ਸਿੰਘੋ! ਮੂੰਹ ਲੁਕਾ ਕੇ ਨਹੀਂ ਸਨਮੁਖ ਹੋ ਕੇ ਲੜਨਾ ਹੈ। ਇੰਞ ਭਾਈ ਗੁਰਬਖਸ਼ ਸਿੰਘ ਸਮੇਤ ਸਾਰੇ ਸਿੰਘਾਂ ਨੇ ਰਣ ਵਿੱਚ ਜੂਝਦਿਆਂ ਅੰਤ ਨੂੰ ਸਰੀਰ ਤਿਆਗ ਦਿੱਤੇ। ਜੰਗਨਾਮਾ ਜੋ 1765 ਵਿੱਚ ਰਚਿਆ, ਲਿਖਣ ਵਾਲਾ ਕਾਜੀ ਨੂਰ ਮੁਹੰਮਦ ਇਸ ਮੁਹਿੰਮ ਵਿੱਚ ਅਬਦਾਲੀ ਦਾ ਹਮ-ਰਕਾਬ ਸੀ। ਉਹ ਲਿਖਦਾ ਹੈ ਕਿ ਇਹਨਾਂ ਤੀਸ ਬੱਬਰ ਸ਼ੇਰਾਂ ਦੇ ਦਗਦਗੇ ਚਿਹਰਿਆਂ ਉੱਤੇ ਨਾ ਕਤਲੇਆਮ ਦਾ ਡਰ ਸੀ, ਨਾ ਮੌਤ ਦਾ ਭੈਅ। ਇੰਞ ਇਨ੍ਹਾਂ ਸਿੰਘਾਂ ਨੇ ਜੁਗੋ ਜੁਗ ਅਟੱਲ ਸ੍ਰੀ ਅਕਾਲ ਤਖ਼ਤ ਸਾਹਿਬ ਜੋ ਭਗਤੀ ਦਾ ਸੋਮਾ ਹੈ ਅਤੇ ਸ੍ਰੀ ਹਰਿਮੰਦਰ ਸਾਹਿਬ ਜੋ ਭਗਤੀ (ਪੀਰੀ) ਦਾ ਚਾਨਣ ਮੁਨਾਰਾ ਹੈ ਅਡੋਲ ਹੋ ਕੇ ਸੂਰਮਗਤੀ ਪ੍ਰਾਪਤ ਕੀਤੀ। ਉਨ੍ਹਾਂ ਦੇ ਦਿਲਾਂ ਦੀ ਪੁਕਾਰ ਇਹੋ ਸੀ:

ਪੰਜਾਬ ਦੌਲਤ ਯਾਹਿ ਤੇ ਸਿੱਖ ਖਾਹਿ, ਦੱਖਣੀ ਪੱਛਮੀ ਕਿਮ ਲੈ ਜਾਹਿ।
ਬਚਨ ਸਿੰਘ ਸੁਨ ਗੁਰ ਖੁਸ਼ ਭਏ, ਤਥਾ ਅਸਤੁ ਸਤਿਗੁਰ ਬਚ ਕਹੇ।

ਇਸ ਤਰ੍ਹਾਂ ਇਨ੍ਹਾਂ ਸਿੰਘਾਂ ਨੇ ਬਿਰਦ ਬਾਣੇ ਦੀ ਲਾਜ ਰੱਖੀ। ਦਸਵੇਂ ਪਾਤਸ਼ਾਹ ਨੇ ਮੁਗਲ ਰਾਜ ਦੀਆਂ ਸਫਾਂ ਵਲੇਟਣ ਲਈ ਇਹ ਕਾਰਜ ਖ਼ਾਲਸੇ ਨੂੰ ਨਾਂਦੇੜ ਵਿਖੇ ਸੌਂਪਿਆ ਸੀ। ਬੰਦਾ ਸਿੰਘ ਬਹਾਦਰ ਦੇ ਨਾਲ ਬਚਨ ਬਿਲਾਸ ਸਮੇਂ ਸਤਿਗੁਰਾਂ ਫੁਰਮਾਇਆ ਸੀ, 'ਮੁਗਲਾਂ ਦੀ ਚੀਰ ਹੁਣ ਦਰਗਾਹ ਵਿੱਚ ਪਾਟ ਚੁੱਕੀ ਹੈ (ਜਿਨ ਕੀ ਚੀਰੀ ਦਰਗਹਿ ਪਾਟੀ ਤਿਨ੍ਹਾਂ ਮਰਣਾ ਭਾਈ)।

ਸੋ ਭਾਈ ਬਘੇਲ ਸਿੰਘ ਵੀ ਗੁਰਾਂ ਦੇ ਸ਼ਬਦਾਂ ਨੂੰ ਮੁੱਖ ਰਖ ਦਿੱਲੀ ਫਤਹਿ ਕਰਨ ਲਈ ਤਤਪਰ ਰਹਿੰਦਾ ਸੀ।ਜੇਕਰ ਉਨ੍ਹਾਂ ਨੂੰ ਕੋਈ ਪੁੱਛਦਾ ਕਿ ਥੋੜ੍ਹੀ ਜਿਹੀ ਗਿਣਤੀ ਨਾਲ਼ ਤੂੰ ਦਿੱਲੀ ਕਿਵੇਂ ਹਥਿਆ ਲਵੇਂਗਾ ਤਾਂ ਉਹ ਮੁੱਖੋਂ ਉਚਾਰਦਾ, ''ਮੈਂ ਨਹੀਂ ਹਥਿਆਉਣੀ ਦਿੱਲੀ, ਗੁਰੂ ਨੇ ਹਥਿਆ ਕੇ ਦੇਣੀ ਹੈ''।

# ਅਧਿਆਇ 4

## ਦਿੱਲੀ ਫ਼ਤਹਿ ਕਰਨੀ

ਭਾਈ ਬਘੇਲ ਸਿੰਘ ਸਿੱਖੀ ਵਿਰਸੇ ਦੇ ਆਦਰਸ਼ ਅਤੇ ਅਸੂਲ ਗ੍ਰਹਿਣ ਕਰ ਕੇ ਹੱਕ, ਸੱਚ, ਇਨਸਾਫ਼ ਅਤੇ ਪਰਉਪਕਾਰਤਾ ਲਈ ਗੁਰੂ ਆਸਰੇ ਬੜਾ ਲੰਬਾ ਸਮਾਂ ਜੂਝਦਾ ਰਿਹਾ। ਇਸ ਗੌਰਵਮਈ ਅਤੇ ਅਮੀਰ ਵਿਰਸੇ ਦਾ ਨਿਸ਼ਾਨਾ 'ਗਰੀਬ ਦੀ ਰੱਖਿਆ ਅਤੇ ਜਰਵਾਣੇ ਦੀ ਭੱਖਿਆ' ਸੀ। ਸਿੱਖੀ ਦਾ ਸਿਧਾਂਤ ਹੱਕੀ ਲੜਾਈ, ਆਤਮ ਵਿਸ਼ਵਾਸ਼, ਅਡੋਲਤਾ ਦੀ ਬੁਲੰਦੀ ਤੇ ਨਿਰਵੈਰਤਾ ਨੂੰ ਰੂਪਮਾਨ ਕਰਦਾ ਹੈ। ਇਸ ਸਿਧਾਂਤ ਨੂੰ ਮੁੱਖ ਰੱਖ ਕੇ ਗੁਰੂ ਦਾ ਖ਼ਾਲਸਾ ਹੰਕਾਰੀਆਂ, ਵਿਕਾਰੀਆਂ, ਘਮੰਡੀਆਂ, ਗੁਮਾਨੀਆਂ ਅਤੇ ਜ਼ਾਲਮਾਂ ਦੀ ਸੁਧਾਈ ਲਈ ਹਮੇਸ਼ਾ ਤਤਪਰ ਰਹਿੰਦਾ ਹੈ। ਬਘੇਲ ਸਿੰਘ ਜੋ ਗੁਰੂ ਦਾ ਨੂਰਾ, ਸਿੱਖੀ ਦਾ ਸੂਰਾ ਅਤੇ ਬਚਨਾਂ 'ਚ ਪੂਰਾ ਸੀ ਦੇ ਮਨ ਵਿੱਚ ਦਿੱਲੀ 'ਤੇ ਫ਼ਤਹਿ ਪਾ ਕੇ ਗੁਰੂ ਸਾਹਿਬਾਨ ਨੇ ਜਿੱਥੇ ਕਿਤੇ ਚਰਨ ਪਾਏ, ਸ਼ਹਾਦਤਾਂ ਦਿੱਤੀਆਂ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲਾਂ ਨੇ ਵਸੇਬਾ ਕੀਤਾ, ਪ੍ਰਤੀ ਜਾਣਕਾਰੀ ਲੈ ਕੇ, ਉਥੇ ਗੁਰਦਆਰੇ ਸਾਹਿਬਾਨ ਉਸਾਰਨ ਲਈ ਬੜੀ ਹੀ ਤੀਬਰ ਇੱਛਾ, ਖਿੱਚ ਅਤੇ ਪ੍ਰੇਮ ਸੀ। ਪਰ ਇਹ ਕਾਰਜ ਕੋਈ ਸੌਖਾ ਨਹੀਂ ਸੀ, ਕਿਉਂਕਿ ਦਿੱਲੀ ਮੁਗਲ ਰਾਜ ਦੀ ਰਾਜਧਾਨੀ ਸੀ। ਉਸ ਸਮੇਂ ਹਿੰਦੁਸਤਾਨ ਅੰਦਰ ਚਾਰੇ ਪਾਸੇ ਮੁਗਲਾਂ ਦਾ ਬੋਲ ਬਾਲ਼ਾ ਸੀ ਅਤੇ ਉਹ ਬੜੀ ਵੱਡੀ ਫ਼ੌਜ ਦੇ ਮਾਲਕ ਸਨ। ਹਰ ਕੋਈ ਹਕੂਮਤ ਦਾ ਪੱਖੀ ਅਤੇ ਮੱਦਦਗਾਰ ਸੀ। ਗੁਰਬਾਣੀ ਦੇ ਬੋਲ ਹਨ:

ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ। (੨੭)

ਹੋਰ ਤਾਂ ਹੋਰ ਆਪਣਾ ਕੰਮ ਕੱਢਣ ਲਈ ਬੰਦਾ ਸੁਪਨੇ ਵੀ ਸਮੇਂ ਦੀ ਸਰਕਾਰ ਦੇ ਹੀ ਲੈਂਦਾ ਹੈ:

ਜਿਸ ਕਾ ਰਾਜੁ ਤਿਸੈ ਕਾ ਸੁਪਨਾ॥ (੧੭੯)

ਦੂਜੇ ਪਾਸੇ ਸਿੰਘਾਂ ਦੀ ਗਿਣਤੀ ਆਟੇ 'ਚ ਲੂਣ ਬਰਾਬਰ ਸੀ। ਉਹ ਘਰ ਘਾਟ ਤੋਂ ਵਾਂਝੇ ਸਨ ਅਤੇ ਪੱਤਾ ਪੱਤਾ ਉਨ੍ਹਾਂ ਦਾ ਵੈਰੀ ਸੀ। ਪਰ ਗੁਰੂ ਕ੍ਰਿਪਾ ਸਦਕਾ ਉਹ ਸ਼ਾਸਤਰ ਅਤੇ ਸ਼ਸਤਰ ਦੇ ਪੁਜਾਰੀ ਸਨ। ਦੁਨੀਆਂ ਅੰਦਰ ਇਹ ਦੋਵੇਂ ਤਾਕਤਾਂ ਬੜੀਆਂ ਬਲਵਾਨ ਹਨ। ਧਾਰਮਿਕ ਸ਼ਾਸਤਰ ਦਾ ਗਿਆਨ ਧਰਮ ਵਿੱਚ ਪਰਪੱਕ, ਰੱਬੀ ਪ੍ਰੇਮ ਅਤੇ ਆਤਮਕ ਬਲ ਪੈਦਾ ਕਰਨ ਦਾ ਮਹਾਨ ਸੋਮਾ ਹੈ ਜਦ ਕਿ ਸ਼ਸਤਰ ਰਖਵਾਲੀ ਅਤੇ ਰਾਜ ਭਾਗ ਦੀ ਪ੍ਰਾਪਤੀ ਲਈ ਸਹਾਈ ਹੁੰਦੇ ਹਨ। ਗੁਰੂ ਸਾਹਿਬ ਨੇ ਸਿੰਘਾਂ ਨੂੰ ਇਹ ਸਿੱਖਿਆ ਦਿੱਤੀ ਸੀ। ਸਿੰਘੋ!

'ਸ਼ਸਤ੍ਰਨ ਕੇ ਅਧੀਨ ਹੈ ਰਾਜ
ਜੋ ਨਾ ਕਰੇ ਇਨਕੀ ਪ੍ਰਤਿਪਾਲਨ,
ਤਿਨ ਕੇ ਬਿਗਰੇ ਸੱਭੇ ਕਾਜ।

ਉਨ੍ਹਾਂ ਕੇਸਾਂ 'ਤੇ ਸ਼ਸਤਰਾਂ ਦੀ ਮਹਾਨਤਾ ਦਰਸਾਉਂਦੇ ਇਥੋਂ ਤੱਕ ਕਹਿ ਦਿੱਤਾ:

ਬਿਨਾ ਕੇਸ ਸ਼ਸਤ੍ਰੰ ਨਰੰ ਭੇਡ ਜਾਣੋ। ਗਹੇ ਕਾਨ ਤਾਂ ਕੋ ਕਹੀਂ ਲੇ ਸਿਧਾਨੋ।
ਇਹੋ ਮੋਰ ਆਗਿਆ ਸੁਨੋ ਲੇ ਪਿਆਰੇ। ਬਿਨਾ ਕੇਸ ਸ਼ਸਤ੍ਰੰ ਦੇਹੁੰ ਨਾ ਦਿਦਾਰੇ।

## ਦਿੱਲੀ 'ਤੇ ਪਹਿਲਾ ਹਮਲਾ

ਸਰਦਾਰ ਬਘੇਲ ਸਿੰਘ ਫ਼ੌਜ ਸਮੇਤ ਗੰਗਾ, ਦੁਆਬ ਲੰਘ ਜਨਵਰੀ ਦੇ ਸ਼ੁਰੂ 'ਚ ਜਦੋਂ ਕੜਾਕੇ ਦੀ ਠੰਢ ਪੈ ਰਹੀ ਸੀ, ਦਿੱਲੀ ਕੋਲ ਜਾ ਪਹੁੰਚਿਆ, ਪਰ ਮੁਗਲਾਂ ਦੇ ਸ਼ਾਹੀ ਦਰਬਾਰ ਅੰਦਰ ਇਸ ਨੂੰ ਰੋਕਣ ਦਾ ਹੌਸਲਾ ਨਾ ਪਿਆ। ਮੁਗਲ ਫ਼ੌਜ ਮੁਕਾਬਲੇ 'ਤੇ ਨਾ ਆਉਣ ਕਾਰਨ ਸਿੱਖ ਫ਼ੌਜ ਦਿੱਲੀ ਅੰਦਰ ਦਾਖਲ ਹੋ ਗਈ। 18 ਜਨਵਰੀ 1774 ਨੂੰ ਸਿੱਖਾਂ ਨੇ ਅੱਧੀ ਰਾਤ ਤੱਕ ਸ਼ਾਧਰਾ 'ਚ ਬੜੀ ਲੁੱਟ-ਮਾਰ ਕੀਤੀ। ਇਨ੍ਹਾਂ ਮੁਗਲਾਂ ਦੇ ਕਹਿੰਦੇ ਕਹਾਉਂਦੇ 50 ਬੰਦੇ ਵੀ ਆਪਣੇ ਕਾਬੂ ਕਰ ਲਏ। ਡਾਕਟਰ ਹਰੀ ਰਾਮ ਗੁਪਤਾ ਲਿਖਦੇ ਹਨ ਕਿ ਉਸੇ ਰਾਤ ਦਾਅ ਤਕਾ ਕੇ ਵਜੀਰਾਬਾਦ ਪਿੰਡ ਦੇ ਗੁੱਜਰਾਂ ਨੇ ਵੀ ਕਈ ਇਲਾਕਿਆਂ 'ਚ ਅਮੀਰਾਂ ਪਾਸੋਂ ਕਾਫੀ ਧਨ ਲੁੱਟਿਆ। ਜਦੋਂ ਬਾਦਸ਼ਾਹ ਨੂੰ ਇਸ ਅਨ੍ਹੇਰ ਗਰਦੀ ਦੀ ਖ਼ਬਰ ਮਿਲੀ ਤਾਂ ਉਸ ਨੇ ਸਿੱਖਾਂ ਨੂੰ ਬੁਲਾਇਆ ਅਤੇ ਆਖਿਆ ਕਿ ਮੇਰੀ ਮੱਦਦ ਕਰੋ। ਇਸ ਨੇ 10 ਹਜਾਰ ਘੋੜੇ, ਸ਼ਾਹਬਾਜਪੁਰ ਦਾ ਇਲਾਕਾ ਅਤੇ ਬਘੇਲ ਸਿੰਘ ਨੂੰ ਕੀਮਤੀ ਖਿੱਲਤ ਵੀ ਭੇਂਟ ਕਰਨ ਦੀ ਗੱਲ ਆਖੀ, ਪਰ ਅਬਦੁੱਲ ਅਹਿਦ ਖਾਂ ਮਜੀਦ-ਉਦ-ਦੌਲਾ ਦੇ ਐਨ ਉਸ ਸਮੇਂ ਪਹੁੰਚਣ ਕਰ ਕੇ ਇਹ ਤਜਵੀਜ਼ ਸਿਰੇ ਨਾ ਚੜ੍ਹੀ। ਅਬਦੁੱਲ ਅਹਿਦ ਖਾਂ ਚੰਗੀ ਸ਼ਖਸ਼ੀਅਤ ਦਾ ਮਾਲਕ ਸੀ, ਸੁਭਾਅ ਦਾ ਸੁਸ਼ੀਲ, ਦੂਜਿਆਂ ਨੂੰ ਗੱਲਾਂ ਬਾਤਾਂ 'ਚ ਮੰਤ੍ਰ ਮੁਗੱਧ ਕਰਨ ਵਾਲਾ, ਮਿੱਠ-ਬੋਲੜਾ ਅਤੇ ਅਡੰਬਰੀ ਸੀ, ਪਰ ਸਿੱਖਾਂ ਨੇ ਉਸ ਵਖਤ ਕੋਈ ਧੱਕਾ ਨਹੀਂ ਕੀਤਾ ਅਤੇ ਨਾ ਹੀ ਕਿਸੇ ਲਾਲਚ ਵਿੱਚ ਆ ਕੇ ਕੁਝ ਪ੍ਰਾਪਤ ਹੀ ਕੀਤਾ। ਇਹ ਦਿੱਲੀ ਛੱਡ ਕੇ ਇਸ ਦੇ ਆਲੇ-ਦੁਆਲ਼ੇ ਹੀ ਮਾਰਾਂ ਮਾਰਦੇ ਰਹੇ। ਦਿੱਲੀ ਦੇ ਬਾਦਸ਼ਾਹ ਨੇ ਕੀਤੀ ਇਸ ਮੱਦਦ ਬਦਲੇ ਅਬਦੁੱਲ ਅਹਿਦ ਖਾਂ ਨੂੰ ਸਰਹਿੰਦ ਦਾ ਫ਼ੌਜਦਾਰ ਲਗਾ ਦਿੱਤਾ ਅਤੇ ਸਮਰੂ ਨਾਂ ਦੇ ਵਿਅਕਤੀ ਨੂੰ ਇਸ ਦਾ ਡਿਪਟੀ (ਸਹਾਇਕ) ਥਾਪਿਆ। ਇਹ ਸਭ ਕੁਝ ਬਾਦਸ਼ਾਹ ਨੇ ਸਿੱਖਾਂ ਤੋਂ ਬਚਾਅ ਲਈ ਕੀਤਾ।

ਅਕਤੂਬਰ 1774 ਵਿੱਚ ਅਬਦੁੱਲ ਅਹਿਦ ਖਾਂ ਨੇ ਸਿੱਖਾਂ ਨੂੰ ਇੱਕ ਵਾਰ ਫੇਰ ਭਰਮਾਉਣ ਦਾ ਯਤਨ ਕੀਤਾ। ਗੱਲ ਬਾਤ ਦੌਰਾਨ ਇਸ ਨੇ ਰਾਏ ਸਿੰਘ ਬਹਾਦਰ, ਬਾਘ ਸਿੰਘ ਬਹਾਦਰ, ਦੁਲਚਾ ਸਿੰਘ ਬਹਾਦਰ ਅਤੇ ਸੁੰਦਰ ਸਿੰਘ ਬਹਾਦਰ ਨੂੰ ਪੱਤਰ

ਲਿਖਿਆ ਕਿ ਅਸੀਂ ਤੁਹਾਨੂੰ ਸਾਮਰਾਜ ਦੀ ਫ਼ੌਜ ਵਿੱਚ ਭਰਤੀ ਕਰਨ ਨੂੰ ਤਿਆਰ ਹਾਂ। ਹਰ ਇੱਕ ਸਰਦਾਰ ਅਧੀਨ ਇੱਕ ਹਜ਼ਾਰ ਘੋੜ ਸਵਾਰ ਅਤੇ 500 ਪੈਦਲ ਸੈਨਿਕ ਹੋਣਗੇ। ਹਰ ਘੋੜ ਸਵਾਰ ਨੂੰ 30 ਰੁਪਏ ਅਤੇ ਪੈਦਲ ਨੂੰ 5 ਰੁਪਏ ਮਹੀਨਾ ਤਨਖਾਹ ਦੇਵਾਂਗੇ। ਇਸ ਦੀ ਇਹ ਚਾਲ ਸਿੱਖਾਂ 'ਚ ਵੰਡੀਆਂ ਪਾ ਕੇ ਉਨ੍ਹਾਂ ਦੀ ਸ਼ਕਤੀ ਨੂੰ ਕਮਜ਼ੋਰ ਕਰਨ ਵਾਲੀ ਸੀ। ਪਰ ਗੁਰੂ ਦੇ ਸਿੱਖਾਂ ਨੇ ਕੋਈ ਲਾਲਚ ਨਾ ਕੀਤਾ ਅਤੇ ਉਸ ਦੇ ਭੇਲਸੇ 'ਚ ਨਹੀਂ ਆਏ। ਸਿੱਖਾਂ ਨੂੰ ਦਿੱਲੀ 'ਚ ਵੜਨ ਤੋਂ ਰੋਕਣ ਲਈ ਦਿੱਲੀ ਪਤੀ ਨੇ ਅਵਧ ਦੇ ਰਾਜੇ ਤੋਂ ਵੀ ਮੱਦਦ ਮੰਗੀ ਪਰ ਉਹ ਕਮਜ਼ੋਰ ਦਿਲ ਹੋਣ ਕਰ ਕੇ ਸਹਾਇਤਾ ਲਈ ਅੱਗੇ ਨਾ ਆਇਆ। ਸਿੱਖ ਫ਼ੌਜ਼ ਸ਼ਾਹਜਹਾਂਬਾਦ ਦੇ ਨੇੜੇ ਹੀ ਘੁੰਮਦੀ ਫਿਰਦੀ ਸੀ।

ਸਿੱਖ ਫ਼ੌਜ਼ਾਂ ਦੀ ਵਿਰੋਧਤਾ ਦਾ ਅੰਦਾਜ਼ਾ ਤਾਂ ਪੰਜਾਬ ਦੇ ਪ੍ਰਸਿੱਧ ਕਵੀ ਸੱਯਦ ਵਾਰਸ਼ ਸ਼ਾਹ ਦੇ ਰਚੇ ਕਿੱਸੇ 'ਹੀਰ ਰਾਂਝੇ' ਤੋਂ ਵੀ ਪਾਠਕ ਜਨ ਲਗਾ ਸਕਦੇ ਹਨ। ਉਹ ਸਿੱਖਾਂ ਦੀ ਇਨਕਲਾਬੀ ਜਮਾਤ ਨੂੰ 'ਭੂਤ ਮੰਡਲੀ' ਆਖਦਾ ਹੈ:

ਅਠਾਰਾਂ ਸੈ ਬਾਈਸੀਆ ਸੰਮਤਾਂ ਦਾ ਰਾਜੇ ਬਿਕਰਮਜੀਤ ਦੇ ਸਾਲ ਹੋਈ।
ਤਦੋਂ ਦੇਸ਼ ਦੇ ਜੱਟ ਸਰਦਾਰ ਆਹੇ, ਘਰੋ ਘਰੀ ਜਾ ਨਵੀਂ ਸਰਕਾਰ ਹੋਈ।
ਪਿਆ ਮੁਲਕ ਦੇ ਵਿੱਚ ਸੀ ਬੜਾ ਰੌਲਾ, ਹਰ ਕਿਸੇ ਦੇ ਹੱਥ ਤਲਵਾਰ ਹੋਈ।
ਅਸਰਾਫ, ਖਰਾਬ, ਕਮੀਣ, ਤਾਜ਼ੀ, ਜ਼ਿਮੀਦਾਰ ਨੂੰ ਵੱਡੀ ਬਹਾਰ ਹੋਈ।
ਚੋਰ, ਚੌਧਰੀ, ਯਾਰ ਨੇ ਪਾਕ ਦਾਮਨ, ਭੂਤ ਮੰਡਲੀ ਇੱਕ ਦੂ ਚਾਰ ਹੋਈ।

ਜਿਸ ਵਾਰਸਸ਼ਾਹ ਨੇ ਪੰਜਾਬ ਦੀਆਂ ਧੀਆਂ ਨੂੰ ਮੁਗਲਾਂ ਦੇ ਚੁੱਕਣ ਅਤੇ ਗੁਲਾਮ ਬਣਾਉਣ ਪਿੱਛੋਂ ਰੋਣ ਕੁਰਲਾਉਣ ਸੰਬੰਧੀ ਆਪਣੀ ਕਵਿਤਾ ਵਿੱਚ ਡਾਢੇ ਵੈਣ ਪਾਏ, ਜਿਸ ਨੇ ਲਹੂ ਦੀ ਭਰੀ ਝਨਾਬ ਦੀ ਗੱਲ ਕੀਤੀ, ਪਿਆਰਾ ਸਿੰਘ ਪਦਮ ਲਿਖਦੇ ਹਨ ਕਿ ਉਹ ਮੁਗਲਾਂ ਤੋਂ ਧੀਆਂ ਛਡਾਉਣ ਵਾਲਿਆਂ ਨੂੰ 'ਭੂਤ ਮੰਡਲੀ' ਲਿਖਦਾ ਹੈ, ਸਗੋਂ ਉਹ ਤਾਂ ਮੁਲਕ ਨੂੰ ਚਿਰਾਂ ਤੋਂ ਚਿੰਬੜੇ ਭੂਤਾਂ ਤੋਂ ਖਹਿੜਾ ਛੁਡਾ ਰਹੇ ਸਨ। ਉਹ ਤਾਂ ਇਨ੍ਹਾਂ ਨੂੰ ਦੇਸ਼ 'ਚੋਂ ਕੱਢ ਕੇ ਲੋਕਾਂ ਨੂੰ ਸੁਤੰਤਰਤਾ ਦੇ ਗਾਡੀ ਰਾਹ 'ਤੇ ਪਾ ਰਹੇ ਸੀ।

## ਦਿੱਲੀ 'ਤੇ ਦੂਜਾ ਹਮਲਾ

ਸਰਦਾਰ ਬਘੇਲ ਸਿੰਘ ਨੇ 1775 ਈਸਵੀ ਵਿੱਚ ਦਿੱਲੀ 'ਤੇ ਦੂਜੀ ਵਾਰ ਚੜ੍ਹਾਈ ਕੀਤੀ। ਅਬਦੁੱਲ ਅਹਿਦ ਖਾਂ ਅਤੇ ਸਿੰਘਾਂ ਵਿੱਚ ਸ਼ਾਂਤੀ ਰੱਖਣ ਲਈ ਚੱਲ ਰਹੀ ਗੱਲ ਬਾਤ ਟੁੱਟ ਚੁੱਕੀ ਸੀ। ਸਿੱਖ ਫ਼ੌਜ਼ ਕਰਨਾਲ ਕੋਲ ਇੱਕਠੀ ਹੋਈ ਬੈਠੀ ਸੀ। ਇਸ ਫ਼ੌਜ਼ ਨੂੰ ਰਾਏ ਸਿੰਘ ਭੰਗੀ, ਤਾਰਾ ਸਿੰਘ ਗੈਬਾ ਡੱਲੇਵਾਲੀਆ ਅਤੇ ਬਘੇਲ ਸਿੰਘ ਕ੍ਰੋੜਸਿੰਘੀਆ ਦੀ ਹਿਫਾਜ਼ਤ ਹੇਠ ਤਿੰਨ ਭਾਗਾਂ 'ਚ ਜੱਥੇਬੰਦ ਕਰ ਦਿੱਤਾ ਗਿਆ ਸੀ। ਇਨ੍ਹਾਂ 22 ਅਪ੍ਰੈਲ 1775 ਨੂੰ ਜਮਨਾ ਪਾਰ ਕੀਤੀ। ਸਿਆਸਤ ਦੇ ਰੰਗ ਦੇਖੋ ਦਿੱਲੀ ਦੇ ਬਾਦਸ਼ਾਹ ਦਾ ਖਾਸ ਯਾਰ ਅਤੇ ਦਿਲਦਾਰ ਅਬਦੁੱਲ ਅਹਿਮਦ ਖਾਂ ਨੇ ਇਸ ਦੇ ਵਜ਼ੀਰ ਨਜ਼ਾਫ਼ ਖਾਂ

ਨੂੰ ਖਤਮ ਕਰਨ ਲਈ ਜਾਬੀਤਾ ਖਾਂ ਨੂੰ ਬੁਲਾਇਆ ਤੇ ਉਸ ਨੂੰ ਸਲਾਹ ਦਿੱਤੀ ਕਿ ਤੂੰ ਅਫ਼ਗਾਨਾਂ ਨੂੰ ਇੱਕਠਾ ਕਰ ਕੇ ਨਜ਼ਾਫ ਖਾਂ ਦਾ ਕੰਡਾ ਕੱਢ ਦੇ। ਪਰ ਇਸ ਨੇ ਗੱਲ ਨਾ ਮੰਨੀ।ਜਾਬੀਤਾ ਖਾਂ ਦਿੱਲੀ ਦੇ ਬਾਦਸ਼ਾਹ ਦੀ ਫ਼ੌਜ ਵਿੱਚ ਸ਼ਾਮਲ ਹੋ ਗਿਆ।ਪਰ ਜਿਉਂ ਹੀ ਇਸ ਨੇ ਸੁਣਿਆ ਕਿ ਸਿੰਘ ਕੰਜਪੁਰਾ ਵਲੋਂ ਦਿੱਲੀ 'ਤੇ ਚੜ੍ਹ ਕੇ ਆ ਰਹੇ ਹਨ ਤਾਂ ਇਹ ਡਰ ਕੇ ਮੀਆਂ ਭਾਈ ਖਾਨ ਦੀ ਗੜ੍ਹੀ ਵਿੱਚ ਜਾ ਲੁਕਿਆ।

ਉਸ ਸਮੇਂ ਸਿੰਘਾਂ ਦਾ ਦਬਦਬਾ, ਡਰ ਅਤੇ ਧਾਂਕ ਮੁਗਲਾਂ 'ਤੇ ਐਸੀ ਸੀ ਕਿ ਅਗਰ 50 ਸਿੰਘਾਂ ਦਾ ਜਥਾ ਕਿਤੇ ਜਾ ਰਿਹਾ ਹੁੰਦਾ ਸੀ ਤਾਂ 500 ਮੁਗਲਾਂ ਦਾ ਉਨ੍ਹਾਂ ਉੱਤੇ ਹਮਲਾ ਕਰਨ ਲਈ ਹਿਆਂ ਨਹੀਂ ਸੀ ਪੈਂਦਾ।ਇਸ ਵੇਲੇ ਸਿੰਘ ਜਮਨਾ ਤੋਂ ਲੈ ਕੇ ਸਿੰਧ ਭੱਖਰ ਤੱਕ ਅਤੇ ਦੱਖਣ ਵਲ ਮੁਲਤਾਨ ਤੋਂ ਲੈ ਕੇ ਉੱਤਰ ਦੀਆਂ ਸ਼ਿਵਾਲਕ ਪਹਾੜੀਆਂ ਤੱਕ ਛਾਏ ਹੋਏ ਸਨ। (ਪਿਆਰਾ ਸਿੰਘ ਪਦਮ)

ਇਸ ਤਰ੍ਹਾਂ ਸਿੰਘਾਂ ਦੀ ਤਲਵਾਰ ਨੇ ਹਿੰਦ ਦੀ ਸਰਹੱਦ ਨੂੰ ਚਟਾਨ ਵਾਂਗ ਮਜ਼ਬੂਤ ਬਣਾ ਦਿੱਤਾ ਸੀ।ਅੰਗਰੇਜ਼ ਜਨਰਲ ਬਾਰਕਰ (General Barker) ਨੇ ਸਰਦਾਰ ਝੰਡਾ ਸਿੰਘ ਭੰਗੀ ਨੂੰ 19 ਅਗਸਤ 1771 ਦੇ ਦਿਨ ਲਿਖੇ ਪੱਤਰ ਵਿੱਚ ਇਹ ਖਾਸ ਸ਼ਬਦ ਲਿਖੇ:

It is clear that as long as the khalisah is on the watch, no one can match upon Hindostan unopposed.

ਭਾਵ ਇਹ ਸਾਫ਼ ਦਿਖਾਈ ਇੰਦਾ ਹੈ ਕਿ ਜਿਤਨਾ ਚਿਰ ਖ਼ਾਲਸਾ ਸਰਹੱਦ ਦੀ ਰਾਖੀ ਕਰ ਰਿਹਾ ਹੈ, ਕੋਈ ਵੀ ਹਿੰਦੁਸਤਾਨ ਵਲ ਚੜ੍ਹ ਕੇ ਆਉਣ ਵਾਲਾ ਬਿਨਾ ਮੁਕਾਬਲੇ ਨਹੀਂ ਮੁੜ ਸਕਦਾ।

ਰਾਏ ਸਿੰਘ ਭੰਗੂ ਅਤੇ ਤਾਰਾ ਸਿੰਘ ਗੈਬਾ ਦੇ ਜੱਥੇ ਕਈ ਦਿਨ ਦਿੱਲੀ ਦੇ ਆਲੇ-ਦੁਆਲੇ ਦੇ ਇਲਾਕਿਆਂ ਵਿੱਚ ਮੁਗਲਾਂ ਨਾਲ਼ ਭਿੜਦੇ ਰਹੇ ਅਤੇ ਆਖੀਰ ਨੂੰ ਜ਼ਾਬੀਤਾ ਖਾਂ ਦੇ ਇਲਾਕੇ ਗੌਂਸਗੜ੍ਹ ਪਹੁੰਚ ਗਏ।ਇਥੇ ਜ਼ਾਬੀਤਾ ਖਾਂ ਨੇ ਸਿੰਘਾਂ ਦੀ ਸ਼ਰਨ ਲਈ ਅਤੇ ਉਨ੍ਹਾਂ ਦੀ ਮੱਦਦ ਲਈ ਦੱਖਣੀ ਦਿੱਲੀ ਵਲ ਨੂੰ ਨਾਲ਼ ਗਿਆ।30 ਅਪ੍ਰੈਲ 1775 ਦਾ ਇੱਕ ਪੱਤਰ ਬਿਆਨ ਕਰਦਾ ਹੈ ਕਿ ਜਾਬੀਤਾ ਖਾਂ ਦੀ ਅਗਵਾਈ ਵਿੱਚ ਸਿੱਖ ਦਿੱਲੀ ਦੇ ਨੇੜੇ ਹੱਲਾ-ਗੁੱਲਾ ਮਚਾ ਰਹੇ ਹਨ।ਜਮਨਾ ਦੇ ਦੂਜੇ ਪਾਸੇ ਮਰਹੱਟੇ ਨਵਾਬ ਆਸਫ਼-ਉਦ-ਦੌਲਾ ਲਈ ਪਰੇਸ਼ਾਨੀ ਦਾ ਕਾਰਨ ਬਣੇ ਹੋਏ ਹਨ।

15 ਜੁਲਾਈ 1775 ਨੂੰ ਬਘੇਲ ਸਿੰਘ ਦੀ ਕਮਾਂਡ ਹੇਠ ਸਿੰਘ ਦਿੱਲੀ 'ਚ ਦਾਖਲ ਹੋ ਗਏ।ਇਨ੍ਹਾਂ ਪਹਾੜਗੰਜ ਅਤੇ ਜੈ ਸਿੰਘ ਪੁਰਾ ਦਾ ਇਲਾਕਾ ਸਾੜ ਦਿੱਤਾ।ਮੁਗਲ ਫ਼ੌਜਾਂ ਨੇ ਥੋੜ੍ਹਾ ਜਿਹਾ ਮੁਕਾਬਲਾ ਕੀਤਾ ਅਤੇ ਦੋਹਾਂ ਧਿਰਾਂ ਦੇ 60 ਦੇ ਕਰੀਬ ਫੌਜੀ ਮਾਰੇ ਗਏ।ਦੂਜੇ ਪਾਸੇ ਜਾਬੀਤਾ ਖਾਂ ਫ਼ੌਜ਼ ਲੈ ਦੱਖਣੀ ਦਿੱਲੀ 'ਚ ਘੁਸ ਗਿਆ ਪਰ ਨਾਜੀਬ ਖਾਂ ਤੋਂ ਹਾਰ ਗਿਆ ਜਿਸ ਕਾਰਨ ਸਿੰਘਾਂ ਨੂੰ ਦਿੱਲੀ ਤਿਆਗਣੀ ਪਈ।

# ਦਿੱਲੀ ਤਖ਼ਤ ਦੀ ਪਟਿਆਲੇ ਵਲ ਚੜ੍ਹਾਈ

ਨਜਾਫ ਖਾਂ ਨੇ ਭਰਤਪੁਰ ਅਤੇ ਅਲਵਰ ਦੇ ਰਾਜ਼ਿਆਂ ਦੀ ਤਾਕਤ ਨਸ਼ਟ ਕਰ ਦਿੱਤੀ ਸੀ।ਮਰਾਠੇ ਅੰਗਰੇਜ਼ਾਂ ਨਾਲ਼ ਜੂਝ ਰਹੇ ਸਨ, ਅਹਿਮਦਸ਼ਾਹ ਅਬਦਾਲੀ ਮਰ ਚੁੱਕਿਆ ਸੀ ਅਤੇ ਉਸਦਾ ਪੁੱਤ ਤੈਮੂਰ ਸ਼ਾਹ ਔਕੜਾਂ 'ਚ ਫਸਿਆ ਹੋਇਆ ਸੀ।ਡਾਕਟਰ ਹਰੀ ਰਾਮ ਗੁਪਤਾ ਦੇ ਕਥਨ ਅਨੁਸਾਰ 1779 ਵਿੱਚ ਹਿੰਦੁਸਤਾਨ ਅੰਦਰ ਸਿੱਖਾਂ ਦੀ ਚੜ੍ਹਤ ਦਾ ਡੰਕਾ ਵੱਜ ਰਿਹਾ ਸੀ। ਸਿੱਖ ਸਰਦਾਰਾਂ ਨੇ ਕੈਥਲ ਦੇ ਰਾਜਾ ਭਾਈ ਦੇਸੂ ਸਿੰਘ ਦੇ ਦੂਤ ਨਾਲ਼ ਮਿਲ਼ ਕੇ ਸਤਲੁਜ, ਲਾਹੌਰ ਅਤੇ ਮੁਲਤਾਨ ਜਿੱਤਣ ਦੀ ਸਲਾਹ ਕੀਤੀ।ਅਬਦੁੱਲ ਅਹਿਦ ਖਾਂ (ਮਜਦ-ਉਦ-ਦੌਲਾ) ਨੇ ਵੀ ਸਿੱਖਾਂ ਦੀ ਬਣਾਈ ਯੋਜਨਾ ਸਵੀਕਾਰ ਕੀਤੀ।ਪਰ ਪਟਿਆਲੇ ਦਾ ਰਾਜਾ ਅਮਰ ਸਿੰਘ, ਜਿਸ ਦੇ ਦਿਲ ਵਿੱਚ ਖੋਟ ਸੀ ਅਤੇ ਸਿੱਖ ਸਰਦਾਰਾਂ ਦਾ ਹਮੇਸ਼ਾ ਵਿਰੋਧ ਕਰਦਾ ਸੀ ਨੇ ਅਬਦੁੱਲ ਅਹਿਦ ਖਾਂ ਨੂੰ ਚਿੱਠੀ ਲਿਖ ਭੇਜੀ ਕਿ ਆਪਾਂ ਮਿਲ਼ ਕੇ ਇਹਨਾਂ ਸਰਦਾਰਾਂ ਦਾ ਮਲੀਆ-ਮੇਟ ਕਰ ਦੇਈਏ।ਅਸਲ ਵਿੱਚ ਆਲਾ ਸਿੰਘ ਦਾ ਕਬੀਲਾ ਰਾਜ-ਪ੍ਰਾਪਤੀ ਦਾ ਭੁੱਖਾ ਸੀ ਅਤੇ ਹੈ ਵੀ।

ਅਬਦੁੱਲ ਅਹਿਦ ਖਾਂ 18 ਜੂਨ 1779 ਨੂੰ 50 ਹਜ਼ਾਰ ਸੈਨਿਕ ਅਤੇ 200 ਤੋਪਾਂ ਲੈ ਪਟਿਆਲੇ ਵਲ ਚੱਲਿਆ।ਇਸ ਦੇ ਨਾਲ਼ ਸਹਿਜ਼ਾਦਾ ਮਿਰਜਾ ਜਹਾਨ ਸ਼ਾਹ ਫਰਖੁੰਦਾ ਬਖ਼ਤ (ਅਲਿਆਸ ਫਰਖੁੰਦਾ ਅਖਤਾਰ) ਵੀ ਸੀ।ਤਕਰੀਬਨ 29 ਜੁਲਾਈ ਨੂੰ ਇਹ ਪਾਣੀਪਤ ਦੇ ਲਾਗੇ ਅੱਪੜ ਗਏ। ਕਰਨਾਲ ਵਿਖੇ ਅਬਦੁੱਲ ਅਹਿਦ ਨੇ ਬਘੇਲ ਸਿੰਘ, ਦੀਵਾਨ ਸਿੰਘ, ਕਰਮ ਸਿੰਘ ਅਤੇ ਸਾਹਿਬ ਸਿੰਘ ਖੋਦਾ ਨਾਲ਼ ਮੇਲ ਕੀਤਾ, ਭਾਵੇਂ ਸਹਿਜ਼ਾਦਾ ਸਿੱਖਾਂ ਨਾਲ਼ ਮਿਲਾਪ ਤੋਂ ਨਾਖੁਸ਼ ਸੀ।ਕਰਨਾਲ ਦੇ ਮੰਨੇ-ਪ੍ਰਮੰਨੇ ਜਿਮੀਂਦਾਰ ਗਜਪਤ ਸਿੰਘ ਦੇ ਦਿੱਲੀ ਪਤੀ ਨਾਲ ਚੰਗੇ ਸੰਬੰਧ ਹੋਣ ਕਰ ਕੇ ਸਹਿਜ਼ਾਦਾ ਇਸ ਦੇ ਮਹਿਲ 'ਚ ਠਹਿਰਿਆ। ਸਰਦਾਰ ਬਘੇਲ ਸਿੰਘ ਬੜਾ ਚਤਰ ਅਤੇ ਸਕੀਮੀ ਸੀ। ਗਜਪਤ ਸਿੰਘ ਇਸ ਨਾਲ਼ ਖਾਰ ਖਾਂਦਾ ਸੀ।ਬਘੇਲ ਸਿੰਘ ਨੇ ਅਬਦੁੱਲ ਅਹਿਦ ਨੂੰ ਕਿਹਾ ਕਿ ਜੇ ਤੂੰ ਆਪਣਾ ਭਲਾ ਚਾਹੁੰਦਾ ਹੈ ਤਾਂ ਗਜਪਤ ਸਿੰਘ ਨੂੰ ਕੈਦੀ ਬਣਾ ਲੈ ਅਤੇ ਉਸ ਤੋਂ ਨਜ਼ਰਾਨਾ ਉਗਰਾਹ।ਨਵਾਬ ਨੇ ਬਘੇਲ ਸਿੰਘ ਦੀ ਗੱਲ ਮੰਨ ਗਜਪਤ ਸਿੰਘ ਨੂੰ ਕੈਦੀ ਬਣਾ ਲਿਆ ਅਤੇ ਛੁੱਟਣ ਲਈ ਦੋ ਲੱਖ ਰੁਪਏ ਮੰਗੇ।

ਤਹਿਮਾਸ ਖਾਂ ਮਿਸਕੀਨ ਜੋ ਇਸ ਮੁਹਿੰਮ 'ਚ ਸ਼ਾਮਲ ਸੀ ਲਿਖਦਾ ਹੈ, ਦਿੱਲੀ ਦਰਬਾਰ ਵਲੋਂ ਗਜਪਤ ਸਿੰਘ ਕਰਨਾਲ ਜਿਲ੍ਹੇ ਦਾ ਰਾਜ ਪ੍ਰਬੰਧ ਪਿੱਛਲੇ 20 ਸਾਲਾਂ ਤੋਂ ਸੰਭਾਲ ਰਿਹਾ ਸੀ। ਸ਼ਾਹਜਾਦੇ ਫਰਖੁੰਦਾ ਬਖਤ ਦੇ ਕਹਿਣ ਤੇ ਗਜਪਤ ਸਿੰਘ ਅਬਦੁੱਲ ਅਹਿਦ ਦਾ ਮੁੱਖ ਵਿਸ਼ਵਾਸ ਪਾਤਰ ਬਣ ਗਿਆ ਅਤੇ ਹਰ ਕੰਮ ਵਿੱਚ ਇੱਕੋ ਇੱਕ ਸਲਾਹਕਾਰ ਸੀ।....ਇਹ ਅੱਗੇ ਲਿਖਦਾ ਹੈ ਕਿ ਭਾਵੇਂ ਅਬਦੁੱਲ ਬਹੁਤ ਹੀ ਸਿਆਣਾ, ਤਜ਼ਰਬੇਕਾਰ, ਸਾਹਿਤ ਅਤੇ ਇਤਿਹਾਸ ਦਾ ਜਾਣਕਾਰ ਸੀ ਪਰ ਸਿੱਖ ਸਰਦਾਰਾਂ ਦੇ

ਧੱਕੇ ਚੜ੍ਹ ਕੇ ਇਹ ਆਪਣੀ ਦੂਰ ਦ੍ਰਿਸ਼ਟੀ ਵਾਲੀ ਤੀਖਣ ਬੁੱਧੀ ਗੁਆ ਬੈਠਾ ਸੀ। ਇਸ ਕਾਰਨ ਇਹ ਆਪਣੇ ਹਮਲਿਆਂ ਵਿੱਚ ਕਾਮਯਾਬ ਨਹੀਂ ਹੋ ਸਕਿਆ।

ਅਬਦੁੱਲ ਅਹਿਦ ਵਰਖਾ ਰੁੱਤ ਖ਼ਤਮ ਹੋਣ 'ਤੇ 9 ਸਤੰਬਰ ਨੂੰ ਕਰਨਾਲ ਤੋਂ ਚੱਲਿਆ। ਇਸ ਨੇ ਬਘੇਲ ਸਿੰਘ ਨੂੰ ਆਖਿਆ ਕਿ ਕੈਥਲ ਦੇ ਰਾਜੇ ਦੇਸੂ ਸਿੰਘ ਨੂੰ ਮੈਨੂੰ ਮਿਲਾਉ ਕਿਉਂਕਿ ਅਮਰ ਸਿੰਘ ਉਸ ਨੂੰ ਤੰਗ ਕਰ ਰਿਹਾ ਹੈ। ਦੇਸੂ ਸਿੰਘ ਨਵਾਬ ਨੂੰ ਥਾਨੇਸਰ ਵਿਖੇ ਮਿਲਿਆ ਅਤੇ ਕੁਝ ਨਜਾਰ ਵੀ ਭੇਂਟ ਕੀਤੀ। ਇਸ ਬਦਲੇ ਨਵਾਬ ਨੇ ਉਸ ਨੂੰ ਖਿੱਲਤ ਦਿੱਤੀ। ਪਰ ਨਵਾਬ ਨੇ ਦੇਸੂ ਸਿੰਘ ਤੋਂ 3 ਲੱਖ ਰੁਪਏ ਨਜ਼ਾਰ ਲਈ, ਅਤੇ ਆਪਣੀ ਪਕੜ 'ਚੋਂ ਰਿਹਾ ਕੀਤਾ।

7 ਅਕਤੂਬਰ 1779 ਨੂੰ ਅਬਦੁੱਲ ਅਤੇ ਫਰਖੁੰਦਾ ਬਖਤ ਨੇ ਸਵੇਰ ਵਖ਼ਤ ਹੀ ਪਟਿਆਲੇ 'ਤੇ ਜਾ ਹੱਲਾ ਬੋਲਿਆ। ਦੋਹਾਂ ਧਿਰਾਂ ਦਰਮਿਆਨ ਗਹਿਗੱਡ ਲੜਾਈ ਹੋਈ। ਤਿੰਨ ਦਿਨਾਂ ਦੀ ਲੜਾਈ ਉਪਰੰਤ ਵੀ ਡਰਾਕਲ ਨਵਾਬ ਪਟਿਆਲੇ ਦੇ ਕਿਲ੍ਹੇ 'ਤੇ ਆਪਣਾ ਕਬਜ਼ਾ ਨਾ ਜਮਾ ਸਕਿਆ। ਦਿੱਲੀ ਤੋਂ ਚੜ੍ਹੀ ਫ਼ੌਜ ਤੱਕ ਮਹਾਰਾਜਾ ਪਟਿਆਲਾ ਨੇ ਆਪਣੀ ਮੱਦਦ ਲਈ ਜੱਸਾ ਸਿੰਘ ਆਹਲੂਵਾਲੀਏ ਨੂੰ ਇਹ ਕਹਿ ਕੇ ਬੁਲਾ ਲਿਆ ਕਿ ਮੈਂ ਤੁਹਾਡੇ ਘੋੜ-ਸਵਾਰ ਨੂੰ ਇੱਕ ਰੁਪਈਆ ਪ੍ਰਤੀ ਦਿਨ ਤਨਖਾਹ ਦੇਵਾਂਗਾ। ਸਰਦਾਰ ਜੱਸਾ ਸਿੰਘ ਹੋਰ ਸਰਦਾਰਾਂ ਨੂੰ ਨਾਲ ਲੈ ਕੇ ਵੱਡੀ ਗਿਣਤੀ ਵਿੱਚ ਸੱਦੇ ਅਨੁਸਾਰ ਪਹੁੰਚ ਗਿਆ। ਇਤਨੇ ਨੂੰ ਅਬਦੁੱਲ ਅਹਿਦ ਨੂੰ ਖ਼ਬਰ ਮਿਲ਼ੀ ਕਿ ਦੋ ਲੱਖ ਦੇ ਕਰੀਬ ਸਿੱਖ ਅਮਰ ਸਿੰਘ ਦੀ ਮੱਦਦ 'ਤੇ ਪਹੁੰਚ ਚੁੱਕੇ ਹਨ ਤਾਂ ਇਸ ਨੇ ਉਸ ਸਮੇਂ ਸਰਦਾਰ ਬਘੇਲ ਸਿੰਘ ਨਾਲ਼ ਸਲਾਹ ਮਸ਼ਵਰਾ ਕੀਤਾ ਕਿ ਹੁਣ ਮੈਂ ਕੀ ਕਰਾਂ। ਬਘੇਲ ਸਿੰਘ ਅੱਤ ਦਰਜੇ ਦਾ ਨੀਤੀਵਾਨ ਨਾਇਕ ਸੀ। ਉਹ ਉੱਪਰੋਂ ਉੱਪਰੋਂ ਭਾਵੇਂ ਨਵਾਬ ਦੇ ਨਾਲ਼ ਸੀ ਪਰ ਦਿਲੋਂ ਨਹੀਂ ਸੀ ਚਾਹੁੰਦਾ ਮੈਂ ਮੁਗਲਾਂ ਤੋਂ ਅਮਰ ਸਿੰਘ ਦੀ ਪਿੱਠ ਲੁਆ ਦੇਵਾਂ। ਸਰਦਾਰ ਨੇ ਨਵਾਬ ਨੂੰ ਕਿਹਾ, "ਜੱਸਾ ਸਿੰਘ ਅਹਲੂਵਾਲੀਆ ਦੋ ਲੱਖ ਫ਼ੌਜ ਲੈ ਕੇ ਮਾਲੇਰਕੋਟਲੇ ਪਾਸ ਬੈਠਾ ਹੈ। ਤੇਰੇ ਲਈ ਹੁਣ ਇਹ ਹੀ ਠੀਕ ਹੈ ਕਿ ਤੂੰ ਵਾਪਸ ਦਿੱਲੀ ਚਲਿਆ ਜਾਵੇਂ। ਬਘੇਲ ਸਿੰਘ ਨੇ ਇਹ ਸੁਝਾਅ ਵੀ ਦਿੱਤਾ ਕਿ ਤੂੰ ਆਪਣੇ ਬਚਾਅ ਲਈ ਮਾਝੇ ਦੇ ਸਿੰਘਾਂ ਦੀ ਮੁੱਠੀ ਗਰਮ ਕਰ ਤਾਂ ਤੈਨੂੰ ਉਹ ਦਿੱਲੀ ਜਾਣ ਲਈ ਰਸਤਾ ਦੇਣਗੇ।"

ਨਵਾਬ ਬੜੀ ਘਬਰਾਹਟ ਵਿੱਚ ਸੀ। ਮਰਦਾ ਕੀ ਨਹੀਂ ਕਰਦਾ। ਇਸ ਨੇ 3 ਲੱਖ ਰੁਪਏ ਜੋ ਦੇਸੂ ਸਿੰਘ ਕੈਥਲ ਵਾਲੇ ਤੋਂ ਨਜ਼ਾਰ ਦੇ ਤੌਰ 'ਤੇ ਲਏ ਸਨ ਉਹ ਸਰਦਾਰ ਬਘੇਲ ਸਿੰਘ ਨੂੰ ਦੇ ਦਿੱਤੇ। ਬਘੇਲ ਸਿੰਘ ਨੇ ਇਸ ਰਾਸ਼ੀ ਵਿੱਚੋਂ 10 ਹਜ਼ਾਰ ਰੁਪਏ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਦਿੱਤੇ, 5 ਹਜ਼ਾਰ ਤਾਰਾ ਸਿੰਘ ਗੈਬਾ ਨੂੰ ਅਤੇ 7 ਹਜ਼ਾਰ ਜੈ ਸਿੰਘ ਕਨ੍ਹੀਆ ਨੂੰ ਦੇ ਦਿੱਤੇ ਅਤੇ ਬਾਕੀ ਆਪ ਰੱਖ ਲਏ। (ਡਾਕਟਰ ਹਰੀ ਰਾਮ ਗੁਪਤਾ, ਹਿਸਟਰੀ ਆਫ਼ ਦੀ ਸਿਖਸ ਭਾਗ III, 1980, ਪੰਨਾ 117)।

ਫਰਵਰੀ 1783 ਵਿੱਚ ਦਿੱਲੀ ’ਤੇ ਹਮਲਾ ਕਰਨ ਦੀ ਭਾਈ ਬਘੇਲ ਸਿੰਘ ਨੇ ਯੋਜਨਾ ਬਣਾਈ। ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੇ ਭਾਈ ਸਾਹਿਬ ਦਾ ਪੂਰਨ ਸਾਥ ਦਿੱਤਾ। ਖ਼ਾਲਸੇ ਦੇ ਮਨਾਂ ਅੰਦਰ ਦਿੱਲੀ ’ਤੇ ਫ਼ਤਹਿ ਪਾਉਣੀ ਹਰ ਸਮੇਂ ਵਸੀ ਰਹਿੰਦੀ ਸੀ। ਦਿੱਲੀ ਦੀ ਮੁਗਲੀਆ ਹਕੂਮਤ ਹਮੇਸ਼ਾ ਸਿੱਖੀ ਦਾ ਵਿਰੋਧ ਕਰਦੀ ਸੀ। ਬਾਬਰ ਕਿਆਂ ਦੀਆਂ ਸਿੱਖਾਂ ਉੱਪਰ ਨਿੱਤ ਕੀਤੀਆਂ ਜਾ ਰਹੀਆਂ ਧਾਂਦਲੀਆਂ, ਅਪਰਾਧਾਂ, ਖੁਨਾਮੀਆਂ, ਜ਼ਬਰਾਂ ਆਦਿ ਪ੍ਰਤੀ ਖ਼ਾਲਸੇ ਦਾ ਭਾਂਡਾ ਪੂਰੀ ਤਰ੍ਹਾਂ ਭਰ ਚੁੱਕਾ ਸੀ। ਦਿੱਲੀ ਦੇ ਤਖ਼ਤ ਤੇ ਫ਼ਤਹਿ ਪਾਉਣੀ ਭਾਵੇਂ ਬੜਾ ਵੱਡਾ ਕਸੌਟੀ ਭਰਿਆ ਕਦਮ ਸੀ। ਭਾਈ ਬਘੇਲ ਸਿੰਘ ਪਹਿਲਾਂ ਦਿੱਲੀ ’ਤੇ ਕੀਤੇ ਹਮਲਿਆਂ ’ਚ ਚਾਹੇ ਕਾਮਯਾਬ ਨਹੀਂ ਸੀ ਹੋ ਸਕਿਆ ਪਰ ਉਸ ਨੇ ਹੌਸਲਾ ਨਹੀਂ ਸੀ ਹਾਰਿਆ। ਉਹ ਤਾਂ ਗੁਰੂ ਕਲਗੀਧਰ ਦਸ਼ਮੇਸ਼ ਪਿਤਾ ਦੇ ਬਚਨਾਂ ’ਤੇ ਟੇਕ ਰੱਖੀ ਬੈਠਾ ਸੀ:

ਇਨ ਗ੍ਰੀਬ ਸਿਖਯਨ ਕੋ ਦਯੈਂ ਪਾਤਸ਼ਾਹੀ। ਯਾਹ ਯਾਦ ਰਖੈਂ ਹਮਰੀ ਗੁਰਿਆਈ।
(ਪ੍ਰਾਚੀਨ ਪੰਥ ਪ੍ਰਕਾਸ਼, ਭੰਗੂ)

ਜਿਨ ਕੀ ਜਾਤ ਵਰਣ ਕੁਲ ਮਾਹੀਂ। ਸਰਦਾਰੀ ਨਹਿੰ ਭਈ ਕਦਾਹੀਂ।
ਇਨ ਹੀ ਕੋ ਸਰਦਾਰ ਬਨਾਊਂ। ਤਬੈ ਗੋਬਿੰਦ ਸਿੰਘ ਨਾਮ ਸਦਾਊਂ।

ਬੰਦੇ ਦੇ ਜੀਵਨ ਅੰਦਰ ਜਿੱਤ-ਹਾਰ ਹੁੰਦੀ ਰਹਿੰਦੀ ਹੈ ਪਰ ਦਿਲ ਵਾਲੇ ਇਨਸਾਨ ਕਦੇ ਹਾਰ ਨੂੰ ਹਾਰ ਨਹੀਂ ਮੰਨਦੇ ਜਿਵੇਂ ਕਵੀ ਹਰੀਬੰਸ ਰਾਏ ਬਚਨ ਦੇ ਬੋਲ ਹਨ:

ਕੋਸ਼ਿਸ਼ ਕਰਨ ਵਾਲੇ ਕੀ ਕਭੀ ਹਾਰ ਨਹੀਂ ਹੋਤੀ।
ਲਹਿਰੋਂ ਸੇ ਡਰ ਕਰ ਕਭੀ ਨੌਕਾ ਪਾਰ ਨਹੀਂ ਹੋਤੀ।
ਨੰਨੀ ਚੀਟੀ ਜਬ ਦਾਨਾ ਲੇਕਰ ਚਲਤੀ ਹੈ,
ਚੜ੍ਹਤੀ ਹੈ ਦੀਵਾਰੋਂ ਪਰ ਸੌ ਵਾਰ ਫਿਸਲਤੀ ਹੈ।
ਮਨ ਕਾ ਵਿਸ਼ਵਾਸ਼ ਰਗੋਂ ਮੇਂ ਸਾਹਸ ਭਰਤਾ ਹੈ,
ਚੜ੍ਹ ਕਰ ਗਿਰਨਾ, ਗਿਰ ਕਰ ਚੜ੍ਹਨਾ ਨਾ ਅੱਖਰਤਾ ਹੈ
ਆਖਿਰ ਉਸ ਕੀ ਮਿਹਨਤ ਬੇਕਾਰ ਨਹੀਂ ਹੋਤੀ।
ਕੋਸ਼ਿਸ਼ ਕਰਨ ਵਾਲੇ ਕੀ ਕਭੀ ਹਾਰ ਨਹੀਂ ਹੋਤੀ।

ਨਿਰਸੰਦੇਹ ਦਿੱਲੀ ’ਤੇ ਫ਼ਤਹਿ ਪਾਉਣ ਲਈ ਭਾਈ ਬਘੇਲ ਸਿੰਘ ਲਗਾਤਾਰ ਜੂਝ ਰਿਹਾ ਸੀ ਪਰ ਪ੍ਰਭੂ ਦੀ ਕਲਾ ਤੋਂ ਵਗੈਰ ਸੂਰਾ ਕੁਝ ਵੀ ਪ੍ਰਾਪਤ ਨਹੀਂ ਕਰ ਸਕਦਾ ਜੈਸੇ:

ਅਤਿ ਸੂਰਾ ਜੇ ਕੋਊ ਕਹਾਵੈ। ਪ੍ਰਭ ਕੀ ਕਲਾ ਬਿਨਾ ਕਹਿ ਧਾਵੈ। (੨੮੨)

ਜਦੋਂ ਪ੍ਰਭੂ ਮਿਹਰ ਕਰ ਦਿੰਦਾ ਹੈ ਤਾਂ:

ਐਸੀ ਲਾਲ ਤੁਝ ਬਿਨ ਕਵਨ ਕਰੈ॥
ਗ੍ਰੀਬ ਨਿਵਾਜ ਗੁਸਾਈਆ ਮੇਰਾ ਮਾਥੈ ਛਤ੍ਰ ਧਰੈ।

# ਦਿੱਲੀ ਸ਼ਹਿਰ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲ ਬਾਦਸ਼ਾਹ ਔਰੰਗਜ਼ੇਬ ਨੂੰ ਜ਼ਫ਼ਰਨਾਮੇ ਦੀ ਦੂਜੀ ਹਿਕਾਯਤ ਵਿੱਚ ਦਿੱਲੀ ਸ਼ਹਿਰ ਵਸਾਉਣ ਦਾ ਵਰਨਣ ਕੀਤਾ ਸੀ। ਉਨ੍ਹਾਂ ਦਰਸਾਇਆ ਕਿ ਇੱਕ ਮਾਨਧਾਤਾ ਨਾਮੀ ਰਾਜਾ ਸੀ। ਜਿਸ ਦੇ ਚਾਰ ਪੁੱਤਰ ਸਨ। ਉਮਰ ਵੱਡੀ ਹੁੰਦੀ ਦੇਖ ਉਸ ਨੇ ਅੱਗੇ ਰਾਜ ਭਾਗ ਸੰਭਾਲਣ ਲਈ ਆਪਣੇ ਵਜ਼ੀਰਾਂ ਨਾਲ ਅਕਲਮੰਦ ਪੁੱਤਰ ਦੀ ਚੋਣ ਲਈ ਸਲਾਹ ਮਸ਼ਵਰਾ ਕੀਤਾ। ਇਸ ਪਿੱਛੋਂ ਰਾਜੇ ਨੇ ਵਜ਼ੀਰਾਂ ਦੀ ਸਭਾ ਬੁਲਾਈ ਅਤੇ ਇਸ ਵਿੱਚ ਆਪਣੇ ਚਾਰੇ ਪੁੱਤਰਾਂ ਨੂੰ ਜ਼ਰੀ ਨਾਲ ਜੜੀਆਂ ਸੁਨਹਿਰੀ ਕੁਰਸੀਆਂ 'ਤੇ ਬੈਠਾਇਆ। ਵਜੀਰਾਂ ਦੀ ਦਰਸਾਈ ਵਿਉਂਤ 'ਤੇ ਅਮਲ ਕਰਦਿਆਂ ਪਹਿਲੇ ਪੁੱਤਰ ਨੂੰ 10 ਹਜ਼ਾਰ ਹਾਥੀ ਸੋਨੇ ਦੀਆਂ ਜੰਜੀਰਾਂ ਨਾਲ਼ ਜੜੇ ਹੋਏ ਕੁਝ ਇਲਾਕਿਆਂ ਸਮੇਤ ਦਿੱਤੇ। ਦੂਜੇ ਨੂੰ 5 ਲੱਖ ਘੋੜੇ ਜ਼ਰੀ ਦੀਆਂ ਕਾਠੀਆਂ ਵਾਲੇ ਤੇ ਤੀਜੇ ਨੂੰ ਇੱਕ ਲੱਖ ਊਠ ਇਲਾਕਿਆਂ ਸਮੇਤ ਰਾਜ ਭਾਗ ਵਧਾਉਣ ਲਈ ਦਿੱਤੇ। ਚੌਥੇ ਨੂੰ ਜਿਸ ਦਾ ਨਾਂ ਦਲੀਪ ਸੀ ਇੱਕ ਮੂੰਗੀ ਦਾ ਦਾਣਾ ਤੇ ਅੱਧਾ ਛੋਲਿਆਂ ਦਾ ਦਾਣਾ ਅਤੇ ਕੁਝ ਇਲਾਕਾ ਦਿੱਤਾ। ਪਰ ਦਲੀਪ ਨੇ ਸੋਚ ਵਿਚਾਰ ਕੇ ਕਿਹਾ ਕਿ ਮੈਨੂੰ ਛੋਲਿਆਂ ਦੇ ਅੱਧੇ ਦਾਣੇ ਦੀ ਬਜਾਏ ਉਸ ਦੇ ਭਾਰ ਦਾ ਇੱਕ ਪੂਰਾ ਦਾਣਾ ਦੇ ਦਿਉ।

ਦਸ ਸਾਲ ਪਿੱਛੋਂ ਜਦ ਪਰਖ ਹੋਈ ਤਾਂ ਮਾਨਧਾਤਾ ਨੇ ਵਜ਼ੀਰਾਂ ਨੂੰ ਆਖਿਆ ਕਿ ਮੈਨੂੰ ਉਹ ਕਾਗਜ਼ 'ਤੇ ਲਿਖੀ ਲਿਖਤ ਦਿਖਾਉ ਕਿ ਇਨ੍ਹਾਂ ਪੁਤਰਾਂ ਨੂੰ ਕੀ ਕੁਝ ਦਿੱਤਾ ਸੀ। ਉਹ ਲਿਖਤ ਪੜ੍ਹ ਮਾਨਧਾਤਾ ਨੇ ਵੱਡੇ ਲੜਕੇ ਨੂੰ ਪੁੱਛਿਆ ਕਿ ਪੁੱਤਰ ਅੱਜ ਤੋਂ 10 ਸਾਲ ਪਹਿਲਾਂ ਤੈਨੂੰ ਹਜ਼ਾਰਾਂ ਹਾਥੀ ਦਿੱਤੇ ਸਨ ਹੁਣ ਤੇਰੇ ਪਾਸ ਕੀ ਹੈ? ਉਸ ਨੇ ਉੱਤਰ ਦਿੱਤਾ, ਪਿਤਾ ਜੀ ਬਹੁਤ ਸਾਰੇ ਹਾਥੀ ਜੰਗਾਂ 'ਚ ਮਾਰੇ ਗਏ ਅਤੇ ਕੁਝ ਦਾਨ ਕਰ ਦਿੱਤੇ। ਦੂਜੇ ਅਤੇ ਤੀਜੇ ਪੁੱਤਰ ਨੇ ਵੀ ਦਿੱਤੇ ਘੋੜਿਆਂ ਅਤੇ ਊਠਾਂ ਸੰਬੰਧੀ ਐਸਾ ਹੀ ਉੱਤਰ ਦਿੱਤਾ। ਚੌਥੇ ਪੁੱਤਰ ਦਲੀਪ ਸਿੰਘ ਤੋਂ ਦਿੱਤੇ ਦਾਣਿਆਂ ਅਤੇ ਇਲਾਕਿਆਂ ਬਾਰੇ ਸਵਾਲ ਕੀਤਾ ਤਾਂ ਉਸ ਆਖਿਆ, "ਪਿਤਾ ਜੀ! ਮੈਂ ਛੋਲਿਆਂ ਅਤੇ ਮੂੰਗੀ ਦੇ ਦਾਣੇ ਬੀਜੇ, ਖੇਤੀ ਕੀਤੀ ਅਤੇ ਸਾਲਾਂ ਬੱਧੀ ਕਮਾਈ ਕਰ ਕੇ 5 ਲੱਖ ਘੋੜੇ, ਤਿੰਨ ਲੱਖ ਊਠ ਜੋ ਬਹੁਤ ਹੀ ਸੁੰਦਰ ਹਨ ਖ੍ਰੀਦੇ ਅਤੇ ਹੋਰ ਧਨ ਦੌਲਤ ਵੀ ਬਣਾਈ ਹੈ।

ਗੁਰੂ ਸਾਹਿਬ ਨੇ ਜ਼ਫ਼ਰਨਾਮੇ ਅੰਦਰ ਦਲੀਪ ਸਿੰਘ ਦੀ ਚੰਗੀ ਨੇਕ ਅਤੇ ਮਿਹਨਤ ਭਰਪੂਰ ਕਾਰਵਾਈ ਨੂੰ ਇੰਵ ਬਿਆਨਿਆਂ:

ਵਜਾਂ ਦਾਲ ਨਉ ਸ਼ਹਰ ਆਜ਼ਮ ਬੁਬਸਤ॥
ਕਿ ਨਾਮੇ ਅਜ਼ਾਂ ਸ਼ਹਿਰ ਦਿਹਲੀ ਸ਼ੁਦ ਅਸਤ॥ (੨੯)

ਭਾਵ ਦਲੀਪ ਸਿੰਘ ਨੇ ਛੋਲਿਆਂ ਜਿਸ ਦੀ ਦਾਲ ਬਣਦੀ ਹੈ ਦੇ ਦਾਣੇ ਤੋਂ ਦਿੱਲੀ ਸ਼ਹਿਰ ਵਸਾਇਆ ਹੈ। (ਜਿਸ ਜਗ੍ਹਾ ਦਾ ਐ ਔਰੰਗਜ਼ੇਬ ਤੂੰ ਬਾਦਸ਼ਾਹ ਹੈਂ)।

ਦਿਗਰ ਦਾਨਹ ਰ ਬਸਤ ਮੂੰਗੀ ਪਟਨ॥
ਚੋ ਦੋਸਤਾਂ ਪਸੰਦ ਅਸਤੁ ਦਸ਼ਮਨ ਫ਼ਿਕਨ॥(੨੭)

ਭਾਵ ਮੂੰਗੀ ਦੇ ਦਾਣੇ ਤੋਂ ਮੂੰਗ ਪਟਨ (ਪਟਨਾ) ਸ਼ਹਿਰ ਵਸਾਇਆ ਜਿਹੜਾ ਸਭ ਮਿੱਤਰਾਂ ਨੂੰ ਪਸੰਦ ਹੈ ਅਤੇ (ਔਰੰਗਜ਼ੇਬ ਭਾਵੇਂ ਤੈਨੂੰ ਉਹ ਪਟਨਾ ਪਸੰਦ ਨਹੀਂ) ਜਿੱਥੇ ਸਾਡਾ ਜਨਮ ਹੋਇਆ ਹੈ।

ਖੁਸ਼ ਆਮਦ ਬ ਤਦਬੀਰ ਮਾਨੋ ਮਹੀਪ॥
ਖਿਤਾਬਸ਼ ਬ ਦੋ ਦਾਦ ਰਾਜਹ ਮਹੀਪ॥(੫੦)

ਭਾਵ ਦਲੀਪ ਦੀ ਅਕਲ ਤੇ ਜੁਗਤੀ ਦੇਖ ਮਾਨਧਾਤਾ ਰਾਜਾ ਨੇ ਉਸ ਨੂੰ ਤਖਤ ਦਾ ਤਾਜ ਦੇ ਦਿੱਤਾ ਅਤੇ ਆਪ ਸੰਸਾਰੀ ਬੰਧਨਾਂ ਤੋਂ ਉਪਰਾਮ ਹੋ ਪ੍ਰਭੂ ਦੀ ਭਗਤੀ ਕਰਨ ਲਈ ਮਹਿਲ ਮਾੜੀਆਂ ਛੱਡ ਜੰਗਲਾਂ 'ਚ ਚਲਿਆ ਗਿਆ।

ਇੰਵ ਸਤਿਗੁਰਾਂ ਨੇ ਔਰੰਗਜ਼ੇਬ ਬਾਦਸ਼ਾਹ ਨੂੰ ਕੰਨ ਕਰਨ ਲਈ ਸਮਝਾਇਆ ਕਿ ਜਿਸ ਦਿੱਲੀ ਦੇ ਤਖਤ ਦਾ ਤੂੰ ਮਾਲਕ ਹੈਂ ਉਹ ਦਲੀਪ ਦੇ ਨੇਕ ਕਾਰਨਾਮਿਆਂ, ਮਿਹਨਤ ਤੇ ਮੁਸ਼ਕਲ ਨਾਲ਼ ਇਹ ਸ਼ਹਿਰ ਹੋਂਦ ਵਿੱਚ ਆਇਆ ਸੀ। ਪਰ ਤੂੰ ਬੁੱਢਾ ਹੋ ਗਿਆ ਹੈਂ ਅਤੇ ਅਜੇ ਵੀ ਝੂਠ, ਫ਼ਰੇਬ, ਦਗਾ, ਹੰਕਾਰ, ਵਿਕਾਰ ਅਤੇ ਪਾਪ ਕਰਨੋ ਨਹੀਂ ਟਲਦਾ। ਮਾਲਕ ਦੀ ਦਰਗਾਹ 'ਚ ਤੈਨੂੰ ਇਹ ਸਾਰਾ ਹਿਸਾਬ ਕਿਤਾਬ ਦੇਣਾ ਪੈਣਾ ਹੈ।

ਬਾਬਰ ਤੋਂ ਲੈ ਕੇ ਜਿਤਨੇ ਮੁਗਲ ਬਾਦਸ਼ਾਹ ਦਿੱਲੀ ਦੇ ਤਖ਼ਤ 'ਤੇ ਬੈਠੇ ਸਭ ਨੇ ਹਿੰਦੂਆਂ ਅਤੇ ਸਿੱਖਾਂ ਦਾ ਘਾਣ ਕੀਤਾ। ਉਪਰੰਤ ਅੰਗਰੇਜ਼ਾਂ ਨੇ ਵੀ ਘੱਟ ਨਹੀਂ ਕੀਤੀ। ਦੇਸ਼ ਦੀ ਆਜ਼ਾਦੀ ਲਈ ਬੜਾ ਖ਼ੂਨ ਡੁਲ੍ਹਿਆ। ਦੁਖ ਦੀ ਗੱਲ ਆਜ਼ਾਦੀ ਉਪਰੰਤ ਵੀ ਜਿਤਨੀਆਂ ਸਰਕਾਰਾਂ ਹੁਣ ਤੱਕ ਦਿੱਲੀ ਦੇ ਤਖ਼ਤ 'ਤੇ ਕਾਬਜ਼ ਰਹੀਆਂ ਸਭ ਨੇ ਸਿੱਖਾਂ ਨੂੰ ਕੀਤੀ ਕੁਰਬਾਨੀ ਦਾ ਹੱਕ ਅਤੇ ਇਨਸਾਫ ਤਾਂ ਕੀ ਦੇਣਾ ਸੀ ਸਗੋਂ ਸਿੱਖਾਂ ਨੂੰ ਖਤਮ ਕਰਨ ਲਈ ਹੀ ਯਤਨ ਕੀਤੇ ਤੇ ਕਰ ਰਹੀਆਂ ਹਨ। ਇਹ ਅਕ੍ਰਿਤਘਣਤਾ ਦੀ ਵੱਡੀ ਮਿਸਾਲ ਹੈ। ਸਿੱਖਾਂ ਨੇ ਦੇਸ਼ ਦੀ ਆਜ਼ਾਦੀ ਲਈ 93 ਪ੍ਰਤੀਸ਼ਤ ਕੁਰਬਾਨੀਆਂ ਦਿੱਤੀਆਂ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਹਿੰਦੂ ਧਰਮ ਬਚਾਉਣ ਲਈ ਆਪਣਾ ਸੀਸ ਹਿੰਦੂ ਧਰਮ ਦੀ ਰਾਖੀ ਲਈ ਦਿੱਲੀ ਜਾ ਕੇ ਕਟਵਾ ਦਿੱਤਾ। ਲੜਾਈ ਉਸ ਵਖਤ ਵੀ ਸੱਚ ਤੇ ਝੂਠ ਦੀ ਸੀ ਅਤੇ ਅੱਜ ਵੀ ਜਾਰੀ ਹੈ।

ਸਮੇਂ ਦੀਆਂ ਸਰਕਾਰਾਂ ਨੇ ਸਿੱਖ ਪੰਥ ਦੇ ਮਹਾਨ ਸ਼ਹੀਦਾਂ ਦੀਆਂ ਦਿੱਤੀਆਂ ਕੁਰਬਾਨੀਆਂ ਵਾਲੀਆਂ ਥਾਵਾਂ 'ਤੇ ਮਸੀਤਾਂ ਬਣਾ ਦਿੱਤੀਆਂ ਸਨ ਤਾਂ ਕਿ ਆਉਣ ਵਾਲੀਆਂ ਨਸਲਾਂ ਨੂੰ ਇਨ੍ਹਾਂ ਬਾਰੇ ਕੋਈ ਗਿਆਨ ਨਾ ਹੋਵੇ। ਪਰ ਗੁਰੂ ਸ਼ਕਤੀ ਬੜੀ ਮਹਾਨ ਹੈ, ਗੁਰੂ ਜੋਤ ਹਮੇਸ਼ਾ ਲਈ ਅਮਰ ਹੈ, ਗੁਰੂ ਸੱਚੇ-ਸੁੱਚੇ ਸਿੱਖ ਦੇ ਸਦਾ ਅੰਗ-ਸੰਗ ਰਹਿੰਦਾ ਹੈ, ਉਹ ਸਿੱਖ ਤੋਂ ਧਰਮ ਦਾ ਕੰਮ ਕਰਾਉਣ ਲਈ ਉਸ ਦੇ ਮਨ ਅੰਦਰ

ਦ੍ਰਿੜਤਾ ਵਾਲੀ ਸੋਚ ਪੈਦਾ ਕਰ ਦਿੰਦਾ ਹੈ ਅਤੇ ਬਲ ਬਖਸ਼ ਕੇ ਜਿੱਤ ਦੇ ਡੰਕੇ ਬਜਵਾ ਦਿੰਦਾ ਹੈ। ਗੁਰਬਾਣੀ ਦੇ ਮਹਾਂ ਬੋਲ ਹਨ:

ਮਨੁ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ। (੨੮੬)

## ਦਿੱਲੀ ਦੇ ਨਾਇਬਾਂ ਵਿਚਕਾਰ ਝਗੜਾ

ਦਿੱਲੀ ਦੇ ਬਾਦਸ਼ਾਹ ਨੇ ਸਿੱਖਾਂ ਨਾਲ਼ 1781 ਵਿੱਚ ਇੱਕ ਸਮਝੌਤੇ ਦੌਰਾਨ ਜਮਨਾ ਦੇ ਪੱਛਮ ਪਾਸੇ ਉਨ੍ਹਾਂ ਦੀ ਹਕੂਮਤ ਦੀ ਗੱਲ ਪ੍ਰਵਾਨ ਕਰ ਲਈ ਪਰ ਬਾਦਸ਼ਾਹ ਦੇ ਵਜ਼ੀਰ ਨਜਾਫ਼ ਖਾਂ ਨੇ ਕੰਜਪੁਰੇ ਕੋਲ਼ ਆਪਣੇ ਭਤੀਜੇ ਮਿਰਜ਼ਾ ਮੁਹੰਮਦ ਸਾਫੀ ਖਾਂ ਨੂੰ ਸਿੱਖਾਂ 'ਤੇ ਅੱਖ ਰੱਖਣ ਲਈ ਫ਼ੌਜ ਦੇ ਕੇ ਬਿਠਾ ਦਿੱਤਾ। ਸਿੱਖਾਂ ਨੇ ਇਸ ਨੂੰ ਪਸੰਦ ਨਾ ਕੀਤਾ ਅਤੇ ਦਿੱਲੀ 'ਤੇ ਹਮਲਾ ਕਰਨ ਲਈ ਤਿਆਰੀ ਕਰ ਲਈ। ਆਪਣੀ ਮੱਦਦ ਲਈ ਇਨ੍ਹਾਂ ਜੈ ਸਿੰਘ ਕਨ੍ਹਈਆ ਨੇ ਸ਼ਾਫੀ ਨੂੰ 10 ਹਜ਼ਾਰ ਫ਼ੌਜ ਦੇ ਕੇ ਸਿੰਘਾਂ 'ਤੇ ਹਮਲਾ ਕਰਨ ਲਈ ਭੇਜਿਆ। ਪਰ 6 ਅਪ੍ਰੈਲ 1682 ਨੂੰ ਇਹ ਮਰ ਗਿਆ। ਇਹ ਮੁਗਲ ਹਕੂਮਤ ਦਾ ਆਖਰੀ ਅਮੀਰ ਵਜ਼ੀਰ ਸੀ।

ਨਜਾਫ ਖਾਂ ਦੀ ਮੌਤ ਉਪਰੰਤ ਤਾਕਤ ਹਾਸਲ ਕਰਨ ਲਈ ਚਾਰ ਜਣਿਆਂ (ਅਫ਼ਰਸਿਆਬ ਖਾਂ, ਨਜ਼ਾਫ ਕੁਲੀ ਖਾਂ, ਮਿਰਜਾ ਮੁਹੰਮਦ ਸਾਫੀ ਖਾਂ ਅਤੇ ਮੁਹੰਮਦ ਬੇਗ ਹਮਥਾਨੀ) ਵਿੱਚਕਾਰ ਖ਼ੂਨ ਡੋਲ੍ਹਵੀਂ ਜੰਗ ਛਿੜ ਗਈ।

ਆਖੀਰ ਅਪ੍ਰੈਲ 1782 ਤੋਂ ਨਵੰਬਰ ਤੱਕ ਮਹਾਦਜੀ ਸਿੰਧੀਆ ਦਿੱਲੀ ਦਾ ਡਿਕਟੇਟਰ ਬਣਿਆ ਰਿਹਾ। ਇਸ ਦੇ ਸਮੇਂ ਵੀ ਖ਼ੂਨੀ ਲੜਾਈ ਬੰਦ ਨਾ ਹੋਈ। ਮੁਗਲ ਫ਼ੌਜ ਕਮਜ਼ੋਰ ਹੁੰਦੀ ਗਈ ਅਤੇ ਸਿੱਖਾਂ ਲਈ ਇਹ ਗੱਲ ਬੜੀ ਸਹਾਇਕ ਬਣੀ। ਸਿੱਖ ਫ਼ੌਜਾਂ ਨੇ ਮੌਕਾ ਤਾੜ ਕੇ ਦਿੱਲੀ ਤੋਂ ਹਰਦਵਾਰ ਤੱਕ ਦਾ ਇਲਾਕਾ ਲੁੱਟਿਆ। ਦਿੱਲੀ ਦਾ ਸਬਜ਼ੀ ਮੰਡੀ, ਪਰਤਾਪਗੰਜ ਅਤੇ ਦੱਖਣ ਵਲ ਖੁਜਰਾ ਤੱਕ ਆਪਣੀ ਲਪੇਟ 'ਚ ਲੈ ਲਿਆ। ਸਰ ਜਾਦੂਨਾਥ ਲਿਖਦੇ ਹਨ ਕਿ ਸਿੱਖਾਂ ਦੀ ਇਸ ਤਾਕਤ ਨੂੰ ਥੱਮ੍ਹਣ ਲਈ ਦਿੱਲੀ ਸਰਕਾਰ ਅਸਫ਼ਲ ਰਹੀ।

## ਬਘੇਲ ਸਿੰਘ ਦਾ ਗੰਗਾ ਦੁਆਬ ਅਤੇ ਗੜ੍ਹਵਾਲ 'ਤੇ ਕਬਜ਼ਾ

ਜਨਵਰੀ 1783 ਵਿੱਚ ਬਘੇਲ ਸਿੰਘ ਨੇ ਅਨੂਪ ਸ਼ਹਿਰ, ਬੁਲੰਦ ਸ਼ਹਿਰ ਦੇ ਇਲਾਕੇ ਸਰ ਕਰ ਲਏ। ਇਹ ਰੁਹੇਲਖੰਡ ਵੱਲ ਵਧਣਾ ਚਾਹੁੰਦਾ ਸੀ ਪਰ ਅਵਧ ਦੇ ਨਵਾਬ ਦੀਆਂ ਫ਼ੌਜਾਂ ਅਤੇ ਅੰਗ੍ਰੇਜ਼ ਕਰਨਲ ਨੁਡਸਨ (Knudson) ਦੀ ਫ਼ੌਜ ਉਥੇ ਪਹੁੰਚਣ ਕਾਰਨ ਅੱਗੇ ਵੱਧਣ ਦਾ ਇਰਾਦਾ ਤਿਆਗ ਦਿੱਤਾ। ਜੀ. ਆਰ. ਵਿਲੀਅਮ, ਕਲਕੱਤਾ ਰਵਿਊ 1875, ਪੰਨਾ 39 'ਤੇ ਦਰਜ਼ ਕਰਦਾ ਹੈ ਕਿ ਸਿੱਖ ਫ਼ੌਜ਼ ਸ਼ਿਵਾਲਕ ਹਿਲਜ਼ ਵੱਲ ਕਿਸੇ ਰੋਕ ਟੋਕ ਦੇ ਵਧੀ ਅਤੇ ਗੜ੍ਹਵਾਲ ਦੇ ਇਲਾਕੇ ਡੇਹਰਾਦੂਨ ਪਹੁੰਚ

ਗਈ। ਗੜ੍ਹਵਾਲ ਦੇ ਰਾਜੇ ਨੇ ਸਿੱਖਾਂ ਦੀ ਈਨ ਮੰਨ 4000 ਰੁਪਏ ਸਾਲਾਨਾ ਦੇਣਾ ਪ੍ਰਵਾਨ ਕਰ ਲਿਆ।ਉਸ ਸਮੇਂ ਇਹ ਰਕਮ ਬੜੀ ਵੱਡੀ ਸੀ। ਅੰਗਰੇਜ਼ ਲਿਖਾਰੀ ਫੋਰਸਟਰ ਲਿਖਦਾ ਹੈ ਕਿ ਗੜ੍ਹਵਾਲ ਦੇ ਰਾਜੇ ਨੇ ਦੋ ਸਿੱਖ ਘੋੜ ਸਵਾਰਾਂ ਜੋ ਇਹ ਧਨ ਲੈਣ ਪਹੁੰਚੇ ਦਾ ਰਾਜ ਕੁਮਾਰਾਂ ਵਾਂਗ ਸਤਿਕਾਰ ਕੀਤਾ ਅਤੇ ਉਹ ਨਜ਼ਾਰਾ ਇਤਨਾ ਅਦਭੁੱਤ ਸੀ ਕਿ ਮੇਰਾ ਦਿਲ ਸਿੱਖ ਬਣਨ ਨੂੰ ਕੀਤਾ। ਹੋਰ ਤਾਂ ਹੋਰ ਨਾਹਨ ਦਾ ਰਾਜਾ ਆਪਣੇ ਆਪ ਨੂੰ ਬੜਾ ਸ਼ਕਤੀਸ਼ਾਲੀ ਕਹਾਉਂਦਾ ਸੀ ਉਸ ਨੇ ਵੀ ਸਿੰਘਾਂ ਦੇ ਅੱਗੇ ਗੋਡੇ ਟੇਕ ਦਿੱਤੇ ਅਤੇ ਖਿਰਾਜ਼ (ਨਜ਼ਰਾਨਾ) ਦੇਣਾ ਕਬੂਲ ਕਰ ਲਿਆ।

ਭਾਈ ਬਘੇਲ ਸਿੰਘ ਹੋਣਾਂ ਨੇ ਜਾਣ ਲਿਆ ਕਿ ਹੁਣ ਮੁਗਲ ਸ਼ਕਤੀ ਹੀਣੀ, ਮੀਣੀ ਅਤੇ ਨਤਾਣੀ ਹੋ ਚੁੱਕੀ ਹੈ।ਇਸ ਦਾ ਹਾਲ ਹੁਣ ਬੁਝ ਰਹੇ ਦੀਵੇ ਵਾਂਗ ਹੈ ਅਤੇ ਉੱਤਰੀ ਭਾਰਤ ਦੇ ਇਲਾਕੇ ਵਿੱਚ ਉਸ ਸਮੇਂ ਚਿਰਾਂ ਤੋਂ ਬਾਰਸ਼ਾਂ ਨਾ ਹੋਣ ਕਰ ਕੇ ਕਾਲ਼ ਵਰਗੀ ਹਾਲਤ ਬਣੀ ਹੋਈ ਹੈ।ਭਾਈ ਬਘੇਲ ਸਿੰਘ ਅਤੇ ਜੱਸਾ ਸਿੰਘ ਆਹਲੂਵਾਲੀਆ 60 ਹਜ਼ਾਰ ਫ਼ੌਜ ਲੈ ਕੇ ਦਿੱਲੀ ਪਾਰ ਕਰ ਗਾਜੀਆਬਾਦ ਪਹੁੰਚ ਗਏ।ਇਨ੍ਹਾਂ ਬੁਲੰਦ ਸ਼ਹਿਰ, ਖੁਜਰਾ, ਦਿੱਲੀ ਦੀ ਦਾਣਾ ਮੰਡੀ ਅਤੇ ਘਿਉ ਮੰਡੀ ਨੂੰ ਬੁਰੀ ਤਰ੍ਹਾਂ ਲੁੱਟਿਆ ਅਤੇ ਤਹਿਸ਼-ਨਹਿਸ਼ ਕੀਤਾ।ਗਿਆਨੀ ਗਿਆਨ ਸਿੰਘ ਅਨੁਸਾਰ ਉਥੋਂ ਦੇ ਲੋਕ ਘਰ ਬਾਰ ਛੱਡ ਕੇ ਜਾਨਾਂ ਬਚਾ ਦੌੜ ਗਏ।ਸਿੱਖਾਂ ਨੇ ਅਮੀਰਾਂ ਨੂੰ ਪਕੜ ਕੇ ਬੰਨ੍ਹ ਲਿਆ। ਉਪਰੰਤ ਚਾਦਰ ਧਰਤੀ ’ਤੇ ਬਿੱਛਾ ਕੇ ਹੁਕਮ ਕੀਤਾ ਕਿ ਜੋ ਤੁਹਾਡੇ ਪਾਸ ਧਨ ਹੈ ਉਸ ਦਾ ਦਸਵਾਂ ਹਿੱਸਾ ਗੁਰੂ ਦੇ ਨਾਂ ’ਤੇ ਪਾਉ।ਹਰੀ ਰਾਮ ਗੁਪਤਾ ਮੁਤਾਬਕ ਇੱਕ ਲੱਖ ਦੇ ਕਰੀਬ ਇੱਕਠੇ ਹੋਏ ਅਤੇ ਸਿੰਘਾਂ ਨੇ ਇਹ ਸਾਰੀ ਮਾਇਆ ਹਰਿਮੰਦਰ ਸਾਹਿਬ ਅੰਮ੍ਰਿਤਸਰ ਭੇਜ ਦਿੱਤੀ।ਫਿਰ ਇਨ੍ਹਾਂ ਫਰੂਖਾਬਾਦ, ਸ਼ਿਕੋਹਾਬਾਦ ਅਤੇ ਆਗਰਾ ਲੁੱਟਿਆ ਅਤੇ ਹੱਥ ਆਇਆ ਕੀਮਤੀ ਮਾਲ 20 ਹਜ਼ਾਰ ਫ਼ੌਜ ਸਮੇਤ ਪੰਜਾਬ ਨੂੰ ਭੇਜ ਦਿੱਤਾ।

## ਦਿੱਲੀ ਲੁੱਟਣੀ ਅਤੇ ਲਾਲ ਕਿਲ੍ਹੇ ਵੱਲ ਚੜ੍ਹਾਈ

ਭਾਈ ਬਘੇਲ ਸਿੰਘ ਦੀ ਕਮਾਂਡ ਹੇਠ 40 ਹਜ਼ਾਰ ਖ਼ਾਲਸਾ ਫ਼ੌਜ ਨੇ ਜਮਨਾ ਦੇ ਬਰਾੜੀ ਘਾਟ ’ਤੇ ਜਾ ਡੇਰਾ ਲਾਇਆ।9 ਮਾਰਚ 1783 ਨੂੰ ਮਲਕਾ ਗੰਜ ਅਤੇ ਸਬਜ਼ੀ ਮੰਡੀ ’ਤੇ ਹੱਲਾ ਬੋਲ ਇਨ੍ਹਾਂ ਇਲਾਕਿਆਂ ਅੰਦਰ ਤਬਾਹੀ ਮਚਾ ਦਿੱਤੀ। ਸ਼ਹਿਜ਼ਾਦਾ ਮਿਰਜਾ ਸ਼ਿਕੋਹ ਨੇ ਮਹਿਤਾਬਪੁਰ ਵਿਖੇ ਸਿੰਘਾਂ ਨੂੰ ਵੰਗਾਰਿਆ ਅਤੇ ਟਾਕਰਾ ਕੀਤਾ ਪਰ ਉਹ ਬੁਰੀ ਤਰ੍ਹਾਂ ਸ਼ਿਕਸਤ ਖਾ ਗਿਆ।ਸਿੰਘ ਪਾਣੀ ਦੇ ਹੜ੍ਹ ਵਾਂਗ ਅੱਗੇ ਵਧੇ।ਫਜ਼ਲ ਅਲੀ ਖਾਂ ਨੇ ਵੀ ਇਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਪਰ ਇਹ ਅਜਮੇਰੀ ਗੇਟ ਦੇ ਇਲਾਕੇ ’ਚ ਜਾ ਪਹੁੰਚੇ।ਸਿੰਘ ਜਿੱਧਰ ਵੀ ਜਾਂਦੇ ਬਾਜਾਂ ਦੀ ਨਿਆਈਂ ਮੁਗਲ ਸੈਨਾ ’ਤੇ ਜਾ ਝਪਟਦੇ ਸਨ।ਇਹ ਹਾਲਤ ਤੱਕ ਅਬਦੁੱਲ ਅਹਿਦ ਖਾਂ ਨੇ 10 ਮਾਰਚ ਨੂੰ ਸ਼ਹਿਰ ਦੇ ਜੁਆਨ ਫ਼ੌਜ ਵਿੱਚ ਭਰਤੀ ਕਰਨ ਲਈ ਢੰਡੋਰਾ ਫਿਰਵਾਇਆ।ਪਰ ਸ਼ਹਿਰ ਦੇ

ਲੋਕ ਡਰ ਕੇ ਲਾਲ ਕਿਲ੍ਹੇ 'ਚ ਜਾ ਵੜੇ। ਸ਼ਾਹ ਨੇ ਮਿਰਜਾ ਸ਼ਾਫੀ ਅਤੇ ਉਸ ਦੇ ਭਰਾ ਜੈਨ-ਉਲ-ਅਬੀਦੀਨ ਨੂੰ ਇੱਕੋ ਦਮ ਦਿੱਲੀ ਪਹੁੰਚਣ ਲਈ ਆਖਿਆ ਤਾਂਕਿ ਸਿੱਖਾਂ ਦੇ ਭੈ-ਭੀਤ ਕਰਨ ਵਾਲੇ ਦਬਕੇ ਨੂੰ ਰੋਕਿਆ ਜਾ ਸਕੇ। ਹਕੂਮਤ ਨੇ ਬੇਗਮ ਸਮਰੂ ਨੂੰ ਵੀ ਦਿੱਲੀ ਬੁਲਾ ਲਿਆ ਤਾਂ ਕਿ ਸਿੱਖਾਂ ਨਾਲ਼ ਗੱਲਬਾਤ ਕੀਤੀ ਜਾ ਸਕੇ।

ਇਹ ਬੇਗਮ ਸਮਰੂ ਜਿਸ ਦਾ ਅਸਲੀ ਨਾਂ ਜੈਬ-ਉਨ-ਨਿਸ਼ਾ ਸੀ ਅਰਬ ਦੇ ਮੁਸਲਮਾਨ ਅਸਾਧ ਖਾਂ ਦੀ ਧੀ ਸੀ। ਇਹ 1753 ਵਿੱਚ ਜਨਮੀ ਸੀ ਅਤੇ ਰੇਨਹਾਰਡ ਨਾਲ ਵਿਆਹੀ ਗਈ ਸੀ। ਜਿਸ ਨੂੰ ਸਮਰੂ ਕਰ ਕੇ ਹੀ ਬਲਾਂਉਂਦੇ ਸਨ ਕਿਉਂਕਿ ਇਸ ਦਾ ਪਤੀ ਸਮਰੂ ਜਰਮਨ ਦਾ ਸਾਹਸੀ ਸੂਰਮਾ ਸੀ। ਨਜਾਫ ਖਾਂ ਨੇ ਇਸ ਨੂੰ ਸਰਧਾਨਾ ਇਲਾਕੇ ਦੀ ਜਾਗੀਰ ਸੰਭਾਲੀ ਹੋਈ ਸੀ। ਪਰ 1778 ਵਿੱਚ ਇਸ ਦੀ ਮੌਤ ਹੋਣ ਪਿੱਛੋਂ ਜੈਬ-ਉਨ-ਨਿਸ਼ਾ (ਸਮਰੂ) ਨੇ ਜਾਗੀਰ ਸੰਭਾਲੀ ਅਤੇ ਇਸ ਪਾਸ ਪੰਜ ਬਟਾਲੀਅਨਾਂ ਦੀ ਪਿਆਦਾ ਫ਼ੌਜ਼ ਸੀ ਜਿਸ ਵਿੱਚ 300 ਦੇ ਕਰੀਬ ਅੰਗਰੇਜ਼ ਅਫ਼ਸਰ ਸਨ। ਇਹ ਬਟਾਲੀਅਨਾਂ 40 ਤੋਪਖਾਨੇ ਅਤੇ ਤੋਪਚੀਆਂ ਨਾਲ ਲੈਸ ਸਨ। 1781 ਵਿੱਚ ਬੇਗਮ ਨੇ ਰੋਮਨ ਕੈਥੋਲਿਕ ਧਰਮ ਆਪਣਾ ਲਿਆ ਸੀ ਅਤੇ ਆਪਣਾ ਨਾਂ ਜੋਹਾਨਾ ਰੱਖਿਆ। ਇਹ ਮਨ ਕਰ ਕੇ ਬੜੀ ਦਲੇਰ, ਸਾਹਸੀ ਅਤੇ ਜਾਂਬਾਜ਼ ਸੀ। ਇਹ ਆਪਣੇ ਸਿਰ 'ਤੇ ਹਮੇਸ਼ਾ ਅੰਗੂਰੀ ਰੰਗ ਦੀ ਦਸਤਾਰ ਪਹਿਨਦੀ ਸੀ। ਮੁਗਲਾਂ ਦੀ ਇਸ ਨੂੰ ਪੂਰੀ ਹਿਮਾਇਤ ਸੀ। ਕਿਉਂਕਿ ਉਨ੍ਹਾਂ ਨੇ ਇਸ ਨੂੰ ਸਰਦਾਨੇ ਦੀ ਜਾਗੀਰ ਪਰਦਾਨ ਕੀਤੀ ਹੋਈ ਸੀ। ਦਿੱਲੀ ਦਾ ਬਾਦਸ਼ਾਹ ਆਲਮ ਖਾਂ ਇਸ ਨੂੰ ਆਪਣੀ ਧੀ ਆਖਦਾ ਸੀ। ਗੱਲ ਕੀ ਮੁਗਲਾਂ ਨੇ ਸਿੱਖਾਂ ਨੂੰ ਦਿੱਲੀ 'ਚੋਂ ਬਾਹਰ ਧਕੇਲਣ ਲਈ ਹਰ ਢੰਗ ਵਰਤਿਆ। ਭਾਵੇਂ ਗੁਰੂ ਦੇ ਸਿੰਘ ਇਸ ਦੀ ਸ਼ਖਸੀਅਤ ਤੋਂ ਵੀ ਵਾਕਫ ਸਨ ਪਰ ਉਹ ਦਿੱਲੀ ਫ਼ਤਹਿ ਕਰਨ ਲਈ ਪੂਰਾ ਤਾਣ ਲਾ ਰਹੇ ਸਨ। ਉਨ੍ਹਾਂ ਇਸ ਸਮੇਂ ਨਾ ਮੁਗਲ, ਨਾ ਮਰਾਠਿਆਂ, ਨਾ ਅੰਗਰੇਜਾਂ, ਨਾ ਸਮਰੂ ਆਦਿ ਦੀ ਪ੍ਰਵਾਹ ਕੀਤੀ। ਭਾਵੇਂ ਰਣ ਤੱਤੇ 'ਚ ਜੂਝਦਿਆਂ ਜਾਨੀ ਅਤੇ ਮਾਲੀ ਨੁਕਸਾਨ ਹੋ ਰਿਹਾ ਸੀ ਪਰ ਗੁਰੂ ਦਾ ਖ਼ਾਲਸਾ ਸਰਦਾਰ ਬਘੇਲ ਸਿੰਘ ਦੀ ਅਗਵਾਈ ਹੇਠ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾਉਂਦੇ ਲਾਲ ਕਿਲ੍ਹੇ ਵੱਲ ਬੜੀ ਤੇਜੀ ਨਾਲ ਵੱਧ ਰਿਹਾ ਸੀ। 10 ਮਾਰਚ 1783 ਨੂੰ ਸ਼ਾਹ ਆਲਮ ਦੂਜੇ ਨੇ ਸਰਦਾਰ ਬਘੇਲ ਸਿੰਘ ਨੂੰ ਸਮਝੌਤੇ ਲਈ ਬੋਲਾਇਆ ਪਰ ਸਰਦਾਰ ਨੇ ਨਾਂਹ ਕਰ ਦਿੱਤੀ। ਉਹ ਸਮਝਦਾ ਸੀ ਕਿ ਹਾਰਨਾ ਪਾਪ ਨਹੀਂ ਪਰ ਹਾਰ ਮੰਨ ਲੈਣਾਂ ਜਾਂ ਜਿੱਤ ਕੇ ਨਿਸ਼ਾਨੇ 'ਤੇ ਪਹੁੰਚ ਕੇ ਪਿੱਛੇ ਹਟਣਾ ਪਾਪ ਹੈ, ਕਮੀਨਗੀ ਹੈ ਅਤੇ ਕਮਦਿਲੀ ਹੈ।

## ਲਾਲ ਕਿਲ੍ਹੇ 'ਚ ਦਾਖਲਾ

ਸਿੰਘਾਂ ਨੇ ਲੁੱਟ-ਖਸੁੱਟ ਦਾ ਮਾਲ ਤਾਂ ਮੰਜੂ ਦੇ ਟਿੱਲੇ 'ਤੇ ਸਖਤ ਪਹਿਰੇ ਹੇਠ ਟਿਕਾ ਦਿੱਤਾ। ਹੁਣ ਲਾਲ ਕਿਲ੍ਹੇ ਅੰਦਰ ਦਾਖਲੇ ਦੀ ਵਿਉਂਤ ਬਣਾਉਣ ਲੱਗੇ। ਇਹ ਕਿਲ੍ਹਾ ਜਮਨਾ ਦੇ ਕਿਨਾਰੇ ਪੁਰਾਣੀ ਦਿੱਲੀ, ਚਾਂਦਨੀ ਚੌਂਕ ਦੇ ਕੋਲ ਸ਼ਾਹ ਜਹਾਨ ਨੇ 1639

ਵਿੱਚ ਬਣਵਾਇਆ ਸੀ। ਇਹ 250 ਏਕੜ ਰਕਬੇ ਵਿੱਚ ਬਣਿਆ ਹੋਇਆ ਹੈ ਅਤੇ ਇਸ ਦੀ ਤਿਆਰੀ ਲਈ 9 ਸਾਲ ਲੱਗੇ ਸਨ। ਇਹ ਸਾਰੇ ਦਾ ਸਾਰਾ ਲਾਲ ਪੱਥਰ ਦਾ ਬਣਿਆ ਹੋਇਆ ਹੈ। ਸ਼ਾਹ ਜਹਾਨ ਨੇ ਮੁਗਲ ਰਾਜਧਾਨੀ, ਜੋ ਪਹਿਲਾਂ ਆਗਰੇ ਵਿੱਚ ਸੀ ਦਿੱਲੀ ਵਿਖੇ ਤਬਦੀਲ ਕਰ ਦਿੱਤੀ। ਇਸ ਦੇ ਦੁਆਲੇ ਬੜੀ ਚੌੜੀ ਤੇ ਡੂੰਘੀ ਖਾਈ ਬਣੀ ਹੋਈ ਹੈ ਤਾਂਕਿ ਦੁਸ਼ਮਣ ਛੇਤੀ ਕੀਤਿਆਂ ਦਾਖਲ ਨਾ ਹੋ ਸਕੇ। ਮੁੱਖ ਗੇਟ ਦਾ ਨਾਂ 'ਲਾਹੌਰੀ ਗੇਟ' ਹੈ ਕਿਉਂਕਿ ਇਸ ਦਾ ਮੂੰਹ ਲਾਹੌਰ ਵੱਲ ਹੈ।

ਐਸੇ ਮਜ਼ਬੂਤ, ਉੱਚੀਆਂ ਦੀਵਾਰਾਂ ਅਤੇ ਪੱਥਰ ਦੀ ਚਿਣਾਈ ਕਾਰਨ ਅਤੇ ਕਿਲ੍ਹੇ ਅੰਦਰ ਮੌਜੂਦ ਵੱਡੀ ਗਿਣਤੀ ਵਿੱਚ ਮੁਗਲ ਫ਼ੌਜ ਦਾ ਟਾਕਰਾ ਕਰ ਕੇ ਦਾਖਲ ਹੋਣਾ ਕੋਈ ਸੌਖੀ ਗੱਲ ਨਹੀਂ ਸੀ। ਕਿਲ੍ਹੇ ਦੇ ਸਭ ਦਰਵਾਜੇ ਬੰਦ ਕਰ ਦਿੱਤੇ ਗਏ ਸਨ। ਇਤਿਹਾਸਕ ਕਥਨ ਮੁਤਾਬਿਕ ਸਿੰਘਾਂ ਨੂੰ ਇੱਕ ਮਿਸਤਰੀ ਨੇ ਦੱਸਿਆ ਕਿ ਕਿਲ੍ਹੇ ਦੀ ਇੱਕ ਬਾਹੀ ਦੀ ਕੰਧ ਅੰਦਰੋਂ ਕਮਜ਼ੋਰ ਹੈ। ਇਹ ਸੁਣ ਸਿੰਘਾਂ ਨੇ ਬੜੀ ਮਿਹਨਤ ਨਾਲ਼ ਉਸ ਥਾਂ 'ਤੇ ਪੱਥਰ ਤੋੜ ਕੇ ਮੋਰੀ ਜਾ ਮਘੋਰਾ ਕੀਤਾ ਅਤੇ ਸਿੱਖ ਫ਼ੌਜ ਤੇਜ਼ੀ ਨਾਲ ਕਿਲ੍ਹੇ ਅੰਦਰ 11 ਮਾਰਚ 1783 ਨੂੰ ਦਾਖਲ ਹੋਈ। ਇਹ ਮਘੋਰੇ ਜਾਂ ਮੋਰੀ ਵਾਲੀ ਥਾਂ ਅੱਜ ਵੀ 'ਮੋਰੀ ਗੇਟ' ਨਾਲ਼ ਮਸ਼ਹੂਰ ਹੈ। ਸਿੰਘਾਂ ਦੀ ਆਮਦ ਤੱਕ ਬਾਦਸ਼ਾਹ ਉਸ ਦੇ ਵਜ਼ੀਰ, ਅਮੀਰ, ਮੁਲਾਂ, ਕਾਜ਼ੀ ਆਦਿ ਆਪਣੇ ਰਿਹਾਇਸ਼ੀ ਅਸਥਾਨਾਂ 'ਤੇ ਤਾਲੇ ਲਾ ਕੇ ਲੁਕ ਗਏ। ਸਿੰਘਾਂ ਨੂੰ ਤੱਕ ਇਨ੍ਹਾਂ ਦੀ ਹਾਲਤ ਉਨ੍ਹਾਂ ਜੰਗਲੀ ਜਾਨਵਰਾਂ ਵਾਂਗ ਹੋ ਗਈ ਜਿਵੇਂ ਸ਼ੇਰ ਦੀ ਬੜ੍ਹਕ ਸੁਣ ਉਹ ਆਪੋ ਆਪਣੇ ਘੁਰਨਿਆਂ ਵਿੱਚ ਜਾ ਵੜਦੇ ਹਨ। ਸਿੱਖ ਫ਼ੌਜ ਨੇ ਲੁਕੇ ਕਿਸੇ ਬੰਦੇ 'ਤੇ ਅਤਿਆਚਾਰ ਨਹੀਂ ਕੀਤਾ ਅਤੇ ਨਾ ਹੀ ਕਿਸੇ ਨੂੰ ਮਾਰਿਆ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਵੀ ਹਿਸਾਰ ਤੋਂ 10 ਹਜ਼ਾਰ ਫ਼ੌਜ ਲੈ ਕੇ ਦਿੱਲੀ ਪਹੁੰਚ ਗਿਆ। ਪਰ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਹੋਰ ਸਰਦਾਰਾਂ ਨੇ ਇਸ ਨੂੰ ਪੰਜਾਬ 'ਚੋਂ ਕੱਢ ਦਿੱਤਾ ਸੀ।

## ਲਾਲ ਕਿਲ੍ਹੇ 'ਤੇ ਕੇਸਰੀ ਨਿਸ਼ਾਨ ਝੁਲਾਉਣੇ

ਲਾਲ ਕਿਲ੍ਹਾ ਸਰ ਕਰਨ ਨਾਲ ਜਿੱਤ ਦੀ ਖੁਸ਼ੀ ਦੇ ਰਣਜੀਤ ਨਗਾਰੇ ਵੱਜਣੇ ਸ਼ੁਰੂ ਹੋ ਗਏ। ਸਿੰਘਾਂ ਨੇ ਦੀਵਾਨ-ਏ-ਆਮ 'ਚ ਪੈਰ ਪਾਏ। ਸਤਿਗੁਰਾਂ ਦਾ ਧੰਨਵਾਦ ਕੀਤਾ ਅਤੇ ਕਿਲ੍ਹੇ ਤੋਂ ਹੈਦਰੀ ਝੰਡਾ ਉਤਾਰ ਕੇ ਕੇਸਰੀ ਨਿਸ਼ਾਨ ਸਾਹਿਬ ਝੁਲਾ ਦਿੱਤਾ। ਸਿੰਘਾਂ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਪਾਤਸ਼ਾਹ ਆਖ ਕੇ ਉਸ ਤਖ਼ਤ 'ਤੇ ਬਿਠਾ ਦਿੱਤਾ ਜਿੱਥੇ ਸ਼ਾਹ ਜਹਾਨ, ਔਰੰਗਜ਼ੇਬ ਅਤੇ ਉਸ ਉਪਰੰਤ ਮੁਗਲ ਬਾਦਸ਼ਾਹ ਬੈਠਦੇ ਸਨ। ਇੱਕ ਸਿੰਘ ਨੂੰ ਆਹਲੂਵਾਲੀਏ 'ਤੇ ਚੌਰ ਕਰਨ ਲਈ ਲਾ ਦਿੱਤਾ। ਇੰਵ ਸਰਦਾਰ ਕਪੂਰ ਸਿੰਘ ਦੇ ਕਹੇ ਸ਼ਬਦ ਕਿ ਇਹ ਤਾਂ ਸਾਡਾ ਪਾਤਸ਼ਾਹ ਹੈ ਪੂਰੇ ਹੋ ਗਏ। ਜੱਸਾ

ਸਿੰਘ ਦੀ ਸਾਖੀ ਸ਼ਹੀਦ ਰਤਨ ਸਿੰਘ ਭੰਗੂ ਕਰਤਾ ਪੰਥ ਪ੍ਰਕਾਸ਼ 217-18 ਪੰਨਾ 'ਤੇ ਇਉਂ ਬਿਆਨ ਕਰਦਾ ਹੈ:

ਸਾਖੀ ਜੱਸਾ ਸਿੰਘ ਕੀ, ਅਬ ਮੈਂ ਦੇਉਂ ਸੁਨਾਇ।
ਮੰਗਤ ਖਾਤ ਖਾਲਸੇ ਰਲਯੋ, ਭਯੋ ਪੰਥ ਪਾਤਸ਼ਾਹਿ।

ਪਰ ਜੱਸਾ ਸਿੰਘ ਰਾਮਗੜ੍ਹੀਏ ਨੇ ਵਿਰੋਧ ਕੀਤਾ।ਦੋਹਾਂ ਪਾਸਿਆਂ ਤੋਂ ਤਲਖੀ ਦੇ ਸ਼ਬਦ ਵੀ ਬੋਲੇ ਗਏ।ਜੱਸਾ ਸਿੰਘ ਅਹਲੂਵਾਲੀਏ ਤੋਂ ਭਰਾਵਾਂ ਵਿਚਕਾਰ ਹੋ ਰਿਹਾ ਗੁੱਸੇ ਵਾਲਾ ਮਹੌਲ ਸਹਾਰਿਆ ਨਾ ਗਿਆ ਅਤੇ ਉਸ ਨੇ ਪੰਥ ਵੱਲੋਂ ਬਖਸ਼ਿਆ ਇਹ ਵੱਡਾ ਅਹੁਦਾ ਤਿਆਗ ਦਿੱਤਾ।

ਇੰਵ ਸਿੰਘਾਂ ਨੇ ਮੁਗਲ ਰਾਜ 'ਤੇ ਕਬਜ਼ਾ ਕਰ ਕੇ ਜੋ ਕੀਮਤੀ ਸਮਾਨ ਹੱਥ ਆਇਆ ਉਹ ਹਥਿਆ ਲਿਆ।ਜੱਸਾ ਸਿੰਘ ਰਾਮਗੜ੍ਹੀਏ ਨੇ ਵੱਡਾ ਕੰਮ ਇਹ ਕੀਤਾ ਕਿ ਜਿਸ ਤਖ਼ਤ (ਪੱਥਰ ਦੇ ਟੁਕੜੇ) 'ਤੇ ਮੁਗਲ ਬਾਦਸ਼ਾਹ ਬੈਠ ਹੁਕਮ ਕਰਦੇ ਸਨ ਉਹ ਆਪਣੇ ਬੰਦੇ ਲਾ ਕੇ ਪੁਟਵਾ ਲਿਆ। ਇਹ ਟੁਕੜਾ 6x4x0.75 ਫੁੱਟ ਸਾਈਜ਼ ਦਾ ਪੁੱਟ ਕੇ ਗੱਡੇ 'ਤੇ ਲੱਦ ਅੰਮ੍ਰਿਤਸਰ ਲੈ ਆਂਦਾ।ਅੱਜ ਵੀ ਇਹ ਪੱਥਰ ਦਾ ਟੁਕੜਾ ਹਰਿਮੰਦਰ ਸਾਹਿਬ ਦੇ ਸਰੋਵਰ ਦੀ ਪ੍ਰਕਰਮਾ 'ਤੇ ਸਥਿਤ ਬੁੰਗਾ ਰਾਮਗੜ੍ਹੀਆ ਅੰਦਰ ਫਰਸ਼ ਵਿੱਚ ਜੜ੍ਹਿਆ ਹੋਇਆ ਮੌਜੂਦ ਹੈ।ਇਹ ਲਾਲ ਰੰਗ ਦਾ ਹੈ ਅਤੇ ਇਸ ਵਿੱਚ ਪੀਲ਼ੇ ਪੀਲ਼ੇ ਟਿਮਕਣੇ ਹਨ।ਸਰਦਾਰ ਰਾਮਗੜ੍ਹੀਆ ਨੇ 4 ਤੋਪਾਂ ਵੀ ਕਾਬੂ ਕੀਤੀਆਂ।ਇਸ ਤਰ੍ਹਾਂ ਖ਼ਾਲਸੇ ਨੇ ਮੁਗਲ ਰਾਜ ਦੀਆਂ ਜੜ੍ਹਾਂ ਪੁੱਟੀਆਂ।ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜ਼ਫਰਨਾਮੇ ਅੰਦਰ ਇਹ ਸ਼ਬਦ ਔਰੰਗਜ਼ੇਬ ਨੂੰ ਲਿਖੇ ਸਨ:

ਚੂਨਾ ਆਤਸ਼ੇ ਜ਼ੇਰੇ ਨਾਇਤ
ਨਿਹਮਜ਼ਿ ਪੰਜਾਬ ਆਬਤ ਨ ਖੁਰਦਨ ਦਿਹਮ॥

ਐ ਔਰੰਗਜ਼ੇਬ! ਮੇਰਾ ਖ਼ਾਲਸਾ ਤੇਰੇ ਘੋੜ ਸਵਾਰਾਂ ਹੇਠ ਐਸੀ ਅੱਗ ਬਾਲੇਗਾ ਕਿ ਮੁਗਲ ਪੰਜਾਬ ਦੇ ਪਾਣੀਆਂ ਦਾ ਘੁੱਟ ਨਹੀਂ ਪੀ ਸਕਣਗੇ।

ਸਿੱਖ ਪ੍ਰਤੀ ਗੁਰਬਾਣੀ ਦੇ ਵਾਕ ਹਨ:

ਆਗਾਹ ਕੂ ਤ੍ਰਾਘਿ ਪਿਛਾ ਫੇਰਿ ਨ ਮੋਹਡੜਾ॥
ਨਾਨਕ ਸਿਝਿ ਇਵੇਹਾ ਵਾਰ ਬਹੁੜ ਨ ਹੋਵੀ ਜਨਮੜਾ॥

ਡਾਕਟਰ ਅਤਰ ਸਿੰਘ ਲਿਖਦੇ ਹਨ ਕਿ ਗੁਰੂ ਦਾ ਉਪਦੇਸ਼ ਸਿੱਖ ਨੂੰ ਸਥਿੱਤੀ ਦੀ ਥਾਂ 'ਤੇ ਗਤੀ, ਸਥਾਨ ਦੀ ਥਾਂ 'ਤੇ ਇਤਿਹਾਸ, ਸਥਾਪਨ ਦੀ ਥਾਂ 'ਤੇ ਪਰਿਵਰਤਨ, ਸ਼ਾਂਤੀ ਦੀ ਥਾਂ 'ਤੇ ਸੰਘਰਸ਼ ਅਤੇ ਪਰੰਪਰਾ ਦੀ ਥਾਂ 'ਤੇ ਕ੍ਰਾਂਤੀ ਦਾ ਵੱਲ ਸਿਖਾਉਂਦਾ ਹੈ।ਇਹ ਵੱਲ ਤਕੜਿਆਂ ਵੱਲੋਂ ਕਮਜ਼ੋਰਾਂ ਤੇ ਹੋ ਰਹੇ ਸੋਸ਼ਣ ਨੂੰ ਠੱਲ੍ਹ ਪਾਉਂਦਾ ਹੈ।

ਗੁਰੂ ਜੀ ਦੇ ਕਰਨੀਨਾਮੇ ਅੰਦਰ ਬੋਲ ਹਨ:

ਤਖ਼ਤ ਦਿੱਲੀ ਪਰ ਬਹੇਗੀ ਆਪ ਗੁਰਾਂ ਦੀ ਫ਼ੌਜ।
ਚਵਰ ਝੁਲੇਂਗੇ ਸੀਸ ਪਰ ਬੜੀ ਕਰੇਗੇਂ ਮੌਜ।

ਗੁਰੂ ਦਾ ਖ਼ਾਲਸਾ ਰਾਜ ਭਾਗ ਦਾ ਭੁੱਖਾ ਨਹੀਂ।ਇਹ ਤਾਂ ਗੁਰੂ ਦੇ ਗਾਡੀ ਮਾਰਗ ’ਤੇ ਚੱਲਦਾ ਹੋਇਆ ਹਰ ਪ੍ਰਾਣੀ ਲਈ ਸੱਚ, ਸੁਤੰਤਰਤਾ, ਸੁੱਖ ਅਤੇ ਸ਼ਾਨਦਾਰ ਜੀਵਨ ਚਾਹੁੰਦਾ ਹੈ।ਇਹ ਤਾਂ ਹਲੇਮੀ ਰਾਜ ਚਾਹੁੰਦਾ ਹੈ ਗੁਲਾਮੀ ਰਾਜ ਨਹੀਂ।ਪੰਥ ਪ੍ਰਕਾਸ਼ ਵਿੱਚ ਗਿਆਨੀ ਗਿਆਨ ਸਿੰਘ ਸਿੰਘਾਂ ਦੀ ਸੋਚ ਬਾਰੇ ਲਿਖਦੇ ਹਨ:

ਵਾਹਨ ਸ਼ਿਗਾਰੇ ਰਹੇਂ, ਬਾਜਤੇ ਨਗਾਰੇ ਰਹੇਂ, ਵੈਰੀ ਭੂਮਿ ਡਾਰੇ ਰਹੇਂ, ਮੂੰਡ ਯੁਤ ਤਾਜ ਕੇ।
ਸੰਗਤੈਂ ਆਬਾਦ ਰਹੇਂ, ਆਵਤੇ ਪ੍ਰਸਾਦ ਰਹੇਂ, ਬਾਢੇ ਅਹਿਲਾਦ ਬਹੇ, ਧਰਮ ਸੁ ਕਾਜ ਕੇ।
ਗੱਦੀਆਂ ਅਟੱਲ ਰਹੇਂ, ਚੌਂਕੀਆਂ ਅਚਲ ਰਹੇਂ, ਬੁੰਗੇ ਝਲਾ ਝਲ ਰਹੇ, ਸਹਿਤ ਸਮਾਜ ਕੇ।
ਲਾਗਤੇ ਦੀਵਾਨ ਰਹੇਂ, ਗਾਵਤੇ ਸੁਜਾਨ ਰਹੇਂ; ਝੁਲਤੇ ਨਿਸ਼ਾਨ ਰਹੇਂ, ਪੰਥ ਮਹਾਰਾਜ ਕੇ।

## ਬੇਗਮ ਸਮਰੂ ਦਾ ਦਿੱਲੀ ਪਹੁੰਚਣਾ

ਸਿੱਖਾਂ ਵੱਲੋਂ ਦਿੱਲੀ ’ਤੇ ਕਾਬਜ਼ ਹੋਣ ਕਾਰਨ ਮੁਗਲ ਹਕੂਮਤ ਬੜੀ ਭੈ ਭੀਤ ਸੀ।ਬੇਗਮ ਸਮਰੂ ਨੂੰ ਸਿਆਣੀ, ਤਾਕਤਵਰ ਅਤੇ ਉਲਝੀ ਤਾਣੀ ਨੂੰ ਸੁਲਝਾਉਣ ਵਿੱਚ ਮਾਹਰ ਸਮਝਦਿਆਂ ਹਕੂਮਤ ਨੇ ਆਪਣਾ ਦੂਤ ਭੇਜ ਤਤਕਾਲ ਦਿੱਲੀ ਪਹੁੰਚਣ ਲਈ ਆਖਿਆ।ਇਹ ਸਦੇ ’ਤੇ 12 ਮਾਰਚ 1783 ਨੂੰ ਦਿੱਲੀ ਆ ਗਈ। ਸ਼ਾਹ ਆਲਮ ਨੇ ਇਸ ਨੂੰ ਸਾਰੀ ਹਾਲਤ ਤੋਂ ਜਾਣੂ ਕਰਾਇਆ ਅਤੇ ਸਿੰਘਾਂ ਨੂੰ ਇਹ ਮਨਾਉਣ ਲਈ, ਕਿ ਉਹ ਦਿੱਲੀ ’ਚੋਂ ਚਲੇ ਜਾਣ ਲਈ ਜ਼ੋਰ ਪਾਉਣ ਲਈ ਕਿਹਾ।ਬਾਦਸ਼ਾਹ ਨੇ ਸੁਝਾਅ ਦਿੱਤਾ ਕਿ ਸਿੰਘਾਂ ਨੂੰ ਅਸੀਂ ਰੋਹਤਕ ਅਤੇ ਕਰਨਾਲ ਦਾ ਇਲਾਕਾ ਪੱਕੇ ਤੌਰ ’ਤੇ ਸੰਭਾਲ ਦਿਆਂਗੇ।ਇਹ ਪੇਸ਼ਕਸ਼ ਲੈ ਕੇ ਬੇਗਮ ਸਮਰੂ ਸਰਦਾਰ ਬਘੇਲ ਸਿੰਘ ਪਾਸ ਪਹੁੰਚੀ।ਸਰਦਾਰ ਨੇ ਬੇਗਮ ਦਾ ਬੜਾ ਸਤਿਕਾਰ ਕੀਤਾ।ਉਸ ਨੂੰ ਸੁੰਦਰ ਜਗ੍ਹਾ ’ਤੇ ਬਿਠਾ ਕੇ ਗੱਲਬਾਤ ਕੀਤੀ ਅਤੇ ਬਾਦਸ਼ਾਹ ਦੀ ਪੇਸ਼ਕਸ਼ ਕਿ ਸਿੰਘ ਦਿੱਲੀ ਛੱਡ ਜਾਣ ਅਸੀਂ ਇਨ੍ਹਾਂ ਨੂੰ ਰੋਹਤਕ ਤੇ ਕਰਨਾਲ ਦਾ ਇਲਾਕਾ ਦੇ ਦਿਆਂਗੇ। ਬਘੇਲ ਸਿੰਘ ਨੇ ਦੂਜੇ ਸਰਦਾਰਾਂ ਨਾਲ ਬੈਠ ਗੱਲਬਾਤ ਦੌਰਾਨ ਕਿਹਾ, “ਬੇਗਮ ਜੀ! ਦਿੱਲੀ ’ਤੇ ਪੱਕੀ ਤਰ੍ਹਾਂ ਕਾਬਜ਼ ਹੋਣ ਲਈ ਸਾਡਾ ਕੋਈ ਇਰਾਦਾ ਨਹੀਂ।ਸਾਡੀ ਵਿਸ਼ੇਸ਼ ਮੰਗ ਤਾਂ ਸਿੱਖਾਂ ਦੀਆਂ ਇਤਿਹਾਸਕ ਥਾਵਾਂ ’ਤੇ ਗੁਰਦੁਆਰੇ ਸਾਹਿਬਾਨ ਉਸਾਰਨ ਦੀ ਹੈ ਜਿਨ੍ਹਾਂ ’ਤੇ ਇਹ ਲੋਕ ਧੱਕੇ ਨਾਲ਼ ਕਬਜ਼ਾ ਜਮਾਈ ਬੈਠੇ ਹਨ।ਇਸ ਮਿਲਣੀ ਦੌਰਾਨ ਸਿੰਘਾਂ ਨੇ ਆਪਣੀਆਂ ਜੋ ਮੰਗਾਂ ਰੱਖੀਆਂ ਉਹ ਸਨ:

1. ਸਿੱਖ ਫ਼ੌਜ਼ ਦਾ ਵੱਡਾ ਹਿੱਸਾ ਦਿੱਲੀ ਛੱਡ ਪੰਜਾਬ ਚਲਿਆ ਜਾਵੇਗਾ।

2. ਸਰਦਾਰ ਬਘੇਲ ਸਿੰਘ 4 ਹਜ਼ਾਰ ਸਿੱਖ ਸੈਨਕਾਂ ਨਾਲ਼ ਦਿੱਲੀ ਵਿੱਚ ਹੀ ਰਹੇਗਾ।

3. ਦਿੱਲੀ ਵਿੱਚ ਸਿੱਖਾਂ ਦੇ ਪਵਿੱਤਰ ਅਸਥਾਨਾਂ 'ਤੇ ਬਘੇਲ ਸਿੰਘ 7 ਗੁਰਦੁਆਰੇ ਬਣਾ ਸਕੇਗਾ।

4. ਸਿੱਖ ਸੈਨਕਾਂ ਦੇ ਖਰਚੇ ਅਤੇ ਗੁਰਦੁਆਰਿਆਂ ਦੀ ਉਸਾਰੀ 'ਤੇ ਖਰਚੇ ਲਈ ਦਿੱਲੀ ਦੇ ਚੂੰਗੀ ਵਸੂਲ ਚੋਂ 6 ਆਨੇ ਇੱਕ ਰੁਪਏ ਵਿੱਚੋਂ (1 ਰੁਪਈਆ = 16 ਆਨੇ) ਸਿੰਘਾਂ ਨੂੰ ਦਿੱਤੇ ਜਾਣਗੇ।

5. ਸਰਦਾਰ ਬਘੇਲ ਸਿੰਘ ਦਾ ਮੁੱਖ ਦਫ਼ਤਰ ਸਬਜ਼ੀ ਮੰਡੀ ਵਿੱਖੇ ਹੋਵੇਗਾ।

6. ਸਿੱਖ ਸੈਨਿਕ ਮਾਰਚ 1783 ਤੋਂ ਦਸੰਬਰ 1783 ਤੱਕ ਅੱਠ ਮਹੀਨੇ ਦੀ ਠਹਿਰ ਦੌਰਾਨ ਦਿੱਲੀ ਦੇ ਸ਼ਹਿਰੀਆਂ ਨਾਲ਼ ਭੈੜਾ ਵਰਤਾਉ ਨਹੀਂ ਕਰਨਗੇ।

7. ਗੁਰਦੁਆਰਿਆਂ ਦੀ ਉਸਾਰੀ ਵੱਧ ਤੋਂ ਵੱਧ ਇਸੇ ਸਾਲ ਦਸੰਬਰ ਤੱਕ ਮੁਕੰਮਲ ਕਰ ਸਿੰਘ ਦਿੱਲੀ ਛੱਡ ਜਾਣਗੇ।

ਬੇਗਮ ਸਮਰੂ ਸਾਰੀ ਗੱਲ ਬਾਤ ਉਪਰੰਤ ਬਾਦਸ਼ਾਹ ਕੋਲ਼ ਗਈ ਅਤੇ ਜਿਉਂ ਹੀ ਉਸ ਨੇ ਸਿੰਘਾਂ ਦੀਆਂ ਲਿਖਤ ਮੰਗਾਂ ਉਸ ਪਾਸ ਪੇਸ਼ ਕੀਤੀਆਂ ਤਾਂ ਸ਼ਾਹ ਆਲਮ ਨੇ ਇਹਨਾਂ ਨੂੰ ਪੜ੍ਹਿਆ ਅਤੇ ਤਿਉਂ ਹੀ ਮਨਜ਼ੂਰ ਕਰ ਕੇ ਹੇਠ ਦਸਤਖ਼ਤ ਕਰ ਦਿੱਤੇ। ਗੱਲ ਕੀ ਮਰਦਾ ਕੀ ਨਹੀਂ ਕਰਦਾ।

# ਅਧਿਆਇ 5

## ਦਿੱਲੀ ’ਚ ਗੁਰਦੁਆਰੇ ਬਣਾਉਣੇ

ਗੁਰਦੁਆਰਾ ਦੋ ਸ਼ਬਦ ਗੁਰ+ਦਆਰਾ ਦਾ ਸੁਮੇਲ ਹੈ। ਗੁਰ ਤੋਂ ਭਾਵ ਗੁਰੂ ਅਤੇ ਦੁਆਰੇ ਤੋਂ ਭਾਵ ਹੈ ਦਰ ਅਰਥਾਤ ਘਰ। ਸੋ ਗੁਰਦਵਾਰੇ ਦਾ ਮਤਲਬ ਹੈ ਗੁਰੂ ਦਾ ਦਰ ਜਾਂ ਘਰ। ਗੁਰਦੁਆਰਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬਹੁਤ ਵੇਰ ਆਇਆ ਹੈ ਜਿਵੇਂ

ਜਿਸ ਨੋ ਕਥਾ ਸੁਣਾਇਹਿ ਆਪਣੀ
ਸਿ ਗੁਰਦੁਆਰੈ ਸੁਖ ਪਾਵਹੇ ॥ (੯੧੯)

ਗੁਰਦੁਆਰੇ ਸਿੱਖਾਂ ਦੇ ਧਾਰਮਿਕ ਅਸਥਾਨ ਹਨ ਅਤੇ ਇਹ ਮਨੁੱਖ ਨੂੰ ਪ੍ਰਭੂ ਦੇ ਨਾਲ਼ ਮਿਲਾਪ ਕਰਨ ਦੇ ਮੁੱਖ ਸਾਧਨ ਹਨ। ਇੱਥੇ ਸਿੱਖ ਸੰਗਤ ਜੁੱਗੋ-ਜੁੱਗ ਅਟੱਲ, ਹਾਜ਼ਰਾ-ਹਜ਼ੂਰ, ਜ਼ਾਹਰਾ-ਜ਼ਹੂਰ ਅਤੇ ਸਰਬ ਕਲਾ ਭਰਪੂਰ ਸ਼ਬਦ ਗੁਰੂ ‘ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਤਮਸਤਕ ਹੋ ਗੁਰਬਾਣੀ ਦਾ ਪਾਠ, ਕਥਾ, ਕੀਰਤਨ, ਕਵੀਸ਼ਰੀ, ਢਾਡੀ ਕਲਾ ਅਤੇ ਸਿੱਖ ਇਤਿਹਾਸ ਸੁਣ ਗੁਰਮਤਿ ਦੀ ਰੋਸ਼ਨੀ ਹਾਸਲ ਕਰਦੀ ਹੈ। ਐਸੀ ਗੁਰਮਤਿ ਮਨ ਅੰਦਰ ਸ਼ਾਂਤੀ, ਸਹਿਜ, ਸਤਿ, ਸੰਤੋਖ, ਦਇਆ ਅਤੇ ਧਰਮ ਦਾ ਨਿਵਾਸ ਉਤਪਨ ਕਰਦੀ ਹੈ ਜਿਸ ਕਾਰਨ ਚਿੰਤਾ, ਭਰਮ, ਨਿੰਦਿਆ, ਚੁਗਲੀ, ਹੰਕਾਰ, ਦੁਰਮਤ ਆਦਿ ਦੂਰ ਹੋ ਜਾਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਦਾਸੀਆਂ ਦੌਰਾਨ ਸਿੱਖੀ ਸਿਧਾਂਤਾਂ ਦੇ ਪ੍ਰਚਾਰ ਦੌਰਾਨ ਸਿੱਖਾਂ ਨੂੰ ਧਰਮਸ਼ਾਲਾਵਾਂ ਬਣਾਉਣ ਲਈ ਪ੍ਰੇਰਿਆ। ਜਿੱਥੇ ਕਿਤੇ ਵੀ ਸਤਿਗੁਰਾਂ ਨੇ ਪੈਰ ਪਾਏ ਉਥੇ ਧਰਮਸ਼ਾਲਾਵਾਂ ਸਥਾਪਤ ਹੋ ਗਈਆਂ। ਇਸੇ ਲਈ ਹੀ ਭਾਈ ਗੁਰਦਾਸ ਜੀ ਨੇ ਕਥਨ ਕੀਤਾ:

ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।
ਘਰ ਘਰ ਅੰਦਰ ਧਰਮਸਾਲ ਹੋਵੇ, ਕੀਰਤਨੁ ਸਦਾ ਵਿਸੋਆ।
ਵਾਰ 1 (ਪਉੜੀ 27)

ਸ੍ਰੀ ਗੁਰੂ ਨਾਨਕ ਦੇਵ ਜੀ ਨੇ 1521 ਈਸਵੀ ਵਿੱਚ ਕਰਤਾਰਪੁਰ ਸਾਹਿਬ ਵਿਖੇ ਪਹਿਲਾ ਗੁਰਦੁਆਰਾ ਸਥਾਪਤ ਕੀਤਾ। ਗੁਰਦੁਆਰੇ ਸੰਬੰਧੀ ਸ੍ਰੀ ਗੁਰੂ ਅਮਰ ਦਾਸ ਜੀ ਦੇ ਬਚਨ ਹਨ:

ਗੁਰਦੁਆਰੇ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ॥ (੯੨੨)

ਸੋ ਗੁਰਦੁਆਰਾ ਸਾਹਿਬਾਨ ਪੂਜਾ, ਭਗਤੀ, ਸੇਵਾ, ਸਾਧ ਸੰਗਤ ਅਤੇ ਸਿੱਖੀ ਵਿਰਸੇ ਲਈ ਵਿਸ਼ੇਸ਼ ਅਸਥਾਨ ਹਨ। ਪ੍ਰਭੂ ਭਗਤੀ ਆਤਮਕ ਬਲ ਪੈਦਾ ਕਰ ਕੇ ਇਨਸਾਨ ਨੂੰ ਨਿਰਭਉ, ਨਿਰਵੈਰ, ਦਇਆਵਾਨ ਅਤੇ ਸ਼ਰਧਾਵਾਨ ਬਣਾ ਦਿੰਦੀ ਹੈ। ਗਿਆਨੀ ਸੰਤ ਸਿੰਘ ਜੀ ਮਸਕੀਨ ਲਿਖਦੇ ਹਨ ‘ਗੁਰਦੁਆਰੇ ਉਹ ਟਕਸਾਲਾਂ ਹਨ

ਜਿੱਥੇ ਗੁਰ ਸ਼ਬਦਾਂ ਦੇ ਆਸਰੇ ਮਨੁੱਖੀ ਜੀਵਨ ਨੂੰ ਘੜਿਆ ਜਾਂਦਾ ਹੈ ਕਿਉਂਕਿ ਇਹ ਭਗਤੀ, ਪ੍ਰੇਮ ਰਸ ਅਤੇ ਗਿਆਨ ਪ੍ਰਕਾਸ਼ ਦੇ ਸੋਮੇ ਹਨ'।

ਗੁਰਦੁਆਰਾ ਸਾਹਿਬਾਨ ਅੰਦਰ ਲੰਗਰ ਅਤੇ ਰਹਾਇਸ਼ ਦਾ ਵੀ ਪ੍ਰਬੰਧ ਹੁੰਦਾ ਹੈ। ਇਹਨਾਂ ਦੀ ਉਸਾਰੀ ਲਈ ਅਤੇ ਹੋਰ ਸਮੂਹ ਪ੍ਰਬੰਧਾਂ ਲਈ ਗੁਰੂ ਸਾਹਿਬ ਵੱਲੋਂ ਹਰ ਸਿੱਖ ਨੂੰ ਆਪਣੀ ਧਾਰਮਿਕ ਕਮਾਈ ਵਿੱਚੋਂ ਦਸਵੰਧ ਦੇਣ ਦਾ ਹੁਕਮ ਹੈ। ਸਿੱਖ ਸੰਗਤਾਂ ਗੁਰੂ ਦੀ ਗੋਲਕ ਵਿੱਚ ਧਨ ਪਾਉਂਦੀਆਂ ਹਨ। ਗੁਰੂ ਦੀ ਗੋਲਕ ਨੂੰ 'ਗਰੀਬ ਦਾ ਮੂੰਹ' ਆਖਿਆ ਜਾਂਦਾ ਹੈ। ਇਹ ਮਾਇਆ ਧਾਰਮਿਕ ਸਮਾਗਮਾਂ, ਮਰੀਜ਼ਾਂ, ਵਿੱਦਿਆ, ਗ੍ਰੰਥੀਆਂ, ਕੀਰਤਨੀਆਂ ਅਤੇ ਕਥਾ ਵਾਚਕਾਂ 'ਤੇ ਵੀ ਖਰਚ ਕੀਤੀ ਜਾਂਦੀ ਹੈ। ਗੁਰੂ ਘਰ ਹਜ਼ਾਰਾਂ ਹੀ ਪ੍ਰਾਣੀਆਂ ਨੂੰ ਨੌਕਰੀ ਵੀ ਪਰਦਾਨ ਕਰ ਰਹੇ ਹਨ ਅਤੇ ਕੌਮ ਦੀ ਚੜ੍ਹਦੀ ਕਲਾ ਦੇ ਪ੍ਰਤੀਕ ਹਨ।

ਮਹਾਨ ਫ਼ਿਲਾਸਫ਼ਰ ਡਾਕਟਰ ਇਕਬਾਲ ਦੇ ਬੋਲ ਹਨ:

ਕੌਮੋਂ ਕੇ ਲੀਏ ਮੌਹ ਹੈ ਮਰਕਜ਼ ਸੇ ਜੁਦਾਈ।

ਭਾਵ ਜਿਹੜੀਆਂ ਕੌਮਾਂ ਆਪਣੇ ਧਾਰਮਿਕ ਕੇਂਦਰ ਤੋਂ ਟੁੱਟ ਜਾਂਦੀਆਂ ਹਨ ਉਹ ਆਪਣੀ ਜੜ੍ਹ ਉਖੇੜ ਬੈਠਦੀਆਂ ਹਨ।

ਭਾਈ ਬਘੇਲ ਸਿੰਘ ਦੇ ਮਨ ਅੰਦਰ ਧਾਰਮਿਕ ਕੇਂਦਰਾਂ ਦੀ ਬਹਾਲੀ ਲਈ ਭਾਰੀ ਖਿੱਚ ਸੀ। ਸਮੇਂ ਦੀ ਮੁਗਲ ਹਕੂਮਤ ਵੱਲੋਂ ਸਿੱਖੀ ਦੇ ਕੁਝ ਮਹਾਨ ਧਾਰਮਿਕ ਕੇਂਦਰਾਂ ਨੂੰ ਮਿਟਾ ਕੇ ਉੱਥੇ ਮਸੀਤਾਂ ਆਦਿ ਦੀ ਉਸਾਰੀ ਸਿੱਖਾਂ ਨੂੰ ਕੰਡੇ ਵਾਂਗ ਚੁਭ ਰਹੀ ਸੀ। ਗੁਰੂ ਸਾਹਿਬਾਨ ਅੰਤਰਜਾਮੀ ਹੋਣ ਸਦਕਾ ਸਿੱਖਾਂ ਦੀ ਇਸ ਤੜਫ਼ ਨੂੰ ਮਹਿਸੂਸ ਕਰ ਰਹੇ ਸਨ। ਉਨ੍ਹਾਂ ਸਰਦਾਰ ਬਘੇਲ ਸਿੰਘ 'ਤੇ ਐਸੀ ਕ੍ਰਿਪਾ ਦ੍ਰਿਸ਼ਟੀ ਕੀਤੀ, ਐਸਾ ਬਲ ਬਖਸ਼ਿਆ ਅਤੇ ਐਸੀ ਵਿਧ ਬਣਾਈ ਕਿ ਉਸ ਲਈ ਗੁਰਦੁਆਰਾ ਸਾਹਿਬਾਨ ਦੀ ਉਸਾਰੀ ਲਈ ਸੇਵਾ ਦੇ ਦਰਵਾਜ਼ੇ ਖੋਲ੍ਹ ਦਿੱਤੇ।

ਭਾਈ ਬਘੇਲ ਸਿੰਘ ਨੇ 7 ਗੁਰਦੁਆਰੇ ਉਸਾਰਨ ਲਈ ਵਿਉਂਤ ਬਣਾਈ। ਜਿਨ੍ਹਾਂ ਦੇ ਨਾਂ ਪੰਥ ਖ਼ਾਲਸੇ ਨਾਲ਼ ਸਲਾਹ ਕਰ ਕੇ ਇਸ ਤਰ੍ਹਾਂ ਉਲੀਕੇ:

1. ਗੁਰਦੁਆਰਾ ਸੀਸ ਗੰਜ ਸਾਹਿਬ
2. ਗੁਰਦੁਆਰਾ ਰਕਾਬ ਗੰਜ ਸਾਹਿਬ
3. ਗੁਰਦੁਆਰਾ ਬੰਗਲਾ ਸਾਹਿਬ
4. ਗੁਰਦੁਆਰਾ ਮਾਤਾ ਸੁੰਦਰੀ ਜੀ
5. ਗੁਰਦੁਆਰਾ ਬਾਲਾ ਸਾਹਿਬ

6. ਗੁਰਦੁਆਰਾ ਮੋਤੀ ਬਾਗ

7. ਗੁਰਦੁਆਰਾ ਮਜਨੂੰ ਦਾ ਟਿੱਲਾ

ਇਹ 7 ਗੁਰਦੁਆਰੇ (ਡੇਹਰੇ) ਬਨਵਾਉਣ ਲਈ ਸਰਦਾਰ ਨੇ ਦਿੱਲੀ ਪਤੀ ਤੋਂ ਆਗਿਆ ਲੈ ਲਈ ਸੀ ਅਤੇ ਬੇਗਮ ਸਮਰੂ ’ਤੇ ਬਾਦਸ਼ਾਹ ਦੇ ਹਾਂ ਪੱਖੀ ਰਵੱਈਆ ਅਪਨਾਉਣ ਲਈ ਜ਼ੋਰ ਪਾਇਆ ਸੀ। ਰਤਨ ਸਿੰਘ ਭੰਗੂ ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਲਿਖਦੇ ਹਨ:

ਕਸਮ ਨੇਮ ਦਊ ਓਰ ਤੇ ਬੇਗਮ ਦਏ ਕਰਾਇ।
ਡੇਹਰੇ ਸੱਤ ਚੜ੍ਹਾਵਣੇ ਸਿੰਘ ਜੀ ਲਏ ਲ਼ਿਖਾਇ(52)

ਬਘੇਲ ਸਿੰਘ ਨੇ ਇਹ ਗੱਲ ਵੀ ਲਿਖਤ ’ਚ ਲਿਖਵਾਈ ਕਿ ਅਸੀਂ ਇਨ੍ਹਾਂ ਡੇਰਿਆਂ ’ਤੇ ਸਿੱਖ ਪੰਥ ਦੇ ਝੰਡੇ (ਨਿਸ਼ਾਨ ਸਾਹਿਬ) ਝਲਾਉਣੇ ਹਨ ਤੁਹਾਨੂੰ ਇਨ੍ਹਾਂ ਸੰਬੰਧੀ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ। ਉਸ ਵਖਤ ਹਿੰਦੁਸਤਾਨ ਅੰਦਰ ਚਾਰੇ ਪਾਸੇ ਹਰੇ ਰੰਗ ਦੇ ਹੈਦਰੀ ਝੰਡੇ ਹੀ ਝੂਲ ਰਹੇ ਸਨ:

ਬਘੇਲ ਸਿੰਘ ਤੌ ਬੇਗਮ ਫ਼ਰਮਾਯੋ। ਕਹਿ ਪਤਿਸ਼ਾਹੇ ਡੇਰਾ ਬਾਹਰ ਕਰਾਯੋ।
ਮਾੜ ਮੋਟ ਜੋ ਤੁਮਰੇ ਪਾਹਿ। ਦਿਉ ਬਾਹਰ ਤੂੰ ਝੰਡੇ ਗਡਵਾਇ। (45)
ਸੋਊ ਬਾਤ ਪਤਿਸ਼ਾਹ ਮੰਨ ਲਈ। ਦੀਨੇ ਝੰਡੇ ਬਾਹਰ ਗਡਈ।

ਨਿਸ਼ਾਨ ਸਾਹਿਬ ਉੱਚਾ ਝੁਲਾਇਆ ਜਾਂਦਾ ਹੈ ਅਤੇ ਇਹ ਗੁਰਦਵਾਰੇ ਦੀ ਮੌਜੂਦਗੀ ਨੂੰ ਦਰਸਾਉਂਦਾ ਹੈ। ਉਚਾਈ ’ਤੇ ਝੂਲ ਰਿਹਾ ਇਸ ਦਾ ਫੱਰਾ ਗਰੀਬਾਂ, ਭੁੱਖਿਆਂ ਤੇ ਦੁਖੀਆਂ ਨੂੰ ਮਾਨੋ ਆਵਾਜ਼ਾ ਮਾਰਦਾ ਹੈ ਕਿ ਤੁਸੀਂ ਮੇਰੇ ਕੋਲ ਆਉ, ਲੰਗਰ ਛਕ ਕੇ ਤਨ ਦੀ ਭੁੱਖ ਮਿਟਾਉ, ਸਤਿਸੰਗਤ ਵਿੱਚ ਬੈਠ ਨਾਮ ਬਾਣੀ ਦੀਆਂ ਛਹਿਬਰਾਂ ਸੁਣੋਂ ਅਤੇ ਆਤਮਕ ਬਲ ਪ੍ਰਾਪਤ ਕਰੋ। ਮੁਫ਼ਤ ਠਹਿਰੋ ਅਤੇ ਲੋੜ ਅਨੁਸਾਰ ਵਸਤਾਂ ਵੀ ਹਾਸਲ ਕਰੋ। ਚਾਰ ਤਣੀਆਂ ਦੇ ਆਸਰੇ ਖੜ੍ਹਾ ਨਿਸ਼ਾਨ ਸਾਹਿਬ ਚਾਰੇ ਮੁੱਖ ਧਰਮਾਂ ਹਿੰਦੂ, ਮੁਸਲਮ, ਸਿੱਖ ਅਤੇ ਈਸਾਈਆਂ ਨੂੰ ਆਸਰਾ ਦੇਣ ਦਾ ਪ੍ਰਤੀਕ ਹੈ।

ਬਾਦਸ਼ਾਹ ਨਾਲ ਲਿਖਤੀ ਸਮਝੌਤਾ ਹੋਣ ਪਿੱਛੋਂ ਦਿੱਲੀ ਸ਼ਹਿਰ ਦੀਆਂ ਸਾਰੀਆਂ ਚੂੰਗੀਆਂ (Octroi posts) ’ਤੇ ਕਬਜ਼ਾ ਕਰ ਕੇ ਖ਼ਾਲਸੇ ਨੇ ਮਿਠਾਈ ਪੁਲ ਤੇ ਚੂੰਗੀ ਕਰ ਉਗਰਾਹੁਣਾ ਸ਼ੁਰੂ ਕਰ ਦਿੱਤਾ। ਹਰ ਰੋਜ਼ ਪ੍ਰਾਪਤ ਹੋਣ ਵਾਲੇ ਚੂੰਗੀ ਕਰ ਦਾ 62.5 ਪ੍ਰਤੀਸ਼ਤ (ਪੰਜ ਬਟਾ ਅੱਠ, 1 ਰੁਪਏ ਚੋਂ 40 ਪੈਸੇ) ਕਿਉਂਕਿ ਉਸ ਸਮੇਂ 1 ਰੁਪਈਆ 64 ਪੈਸੇ ਦਾ ਹੁੰਦਾ ਸੀ ਹਿੱਸਾ ਸਰਕਾਰੀ ਖਜ਼ਾਨੇ ਵਿੱਚ ਪਾਉਣਾ ਸ਼ੁਰੂ ਕਰ ਦਿੱਤਾ। ਪਿਆਰਾ ਸਿੰਘ ਪਦਮ ਸੰਖੇਪ ਸਿੱਖ ਇਤਿਹਾਸ ਦੇ ਪੰਨਾ 115 ’ਤੇ ਲਿਖਦੇ ਹਨ ਕਿ ਬਾਦਸ਼ਾਹ ਨੇ ਖ਼ਾਲਸੇ ਨੂੰ 3 ਲੱਖ ਰੁਪਏ ਨਕਦ ਵੀ ਦਿੱਤੇ ਸਨ।

ਸਰਦਾਰ ਬਘੇਲ ਸਿੰਘ ਨੇ ਚਾਂਦਨੀ ਚੌਂਕ ਦੀ ਕੋਤਵਾਲੀ ਵੀ ਆਪਣੇ ਘੇਰੇ ਵਿੱਚ ਲੈ ਆਂਦੀ। ਚਾਰ ਹਜ਼ਾਰ ਸੈਨਿਕ ਦਿੱਲੀ 'ਚ ਰੱਖ ਬਾਕੀ ਸਾਰੀ ਸੈਨਾ 12 ਮਾਰਚ 1783 ਨੂੰ ਵਾਪਸ ਭੇਜ ਦਿੱਤੀ। ਬਾਦਸ਼ਾਹ ਵੱਲੋਂ ਦਿੱਤੇ ਗਏ 3 ਲੱਖ ਰੁਪਏ ਵਿੱਚੋਂ ਸੈਨਾ ਨੂੰ ਵਾਪਸ ਭੇਜਣ ਸਮੇਂ ਕੜਾਹ ਪ੍ਰਸਾਦ ਛਕਾਇਆ ਗਿਆ। ਨਗਾਰਿਆਂ 'ਤੇ ਚੋਟ ਲਾ ਕੇ ਫ਼ੌਜ ਨੇ ਪੰਜਾਬ ਵੱਲ ਕੂਚ ਕੀਤਾ। ਦਿੱਲੀ ਰੱਖੇ ਗਏ ਸਿੰਘਾਂ ਨੂੰ ਦਿਨ ਪੁਰ ਰਾਤ ਚੌਕੰਨੇ ਰਹਿ ਕੇ ਸ਼ਹਿਰ ਵਿੱਚ ਗਸ਼ਤ ਕਰਨ ਲਈ ਹੁਕਮ ਕੀਤਾ। ਇਹ ਬੜੀ ਅਚੰਭੇ ਵਾਲੀ ਗੱਲ ਸੀ ਕਿ ਗਿਣਤੀ ਦੇ ਚਾਰ ਹਜ਼ਾਰ  ਖ਼ਾਲਸੇ ਨੇ ਦਿੱਲੀ ਦੇ ਮੁਗਲ ਤਖ਼ਤ ਨੂੰ ਹੀ ਕੇਵਲ ਨਹੀਂ ਬਲਕਿ ਸਾਰੇ ਹਿੰਦੁਸਤਾਨ ਦੀ ਲੋਕਾਈ ਨੂੰ ਵੱਸ 'ਚ ਕਰ ਰੱਖਿਆ ਸੀ। ਦੇਸ਼ ਅੰਦਰ ਆਪਣੇ ਆਪ ਨੂੰ ਤਾਕਤਵਰ ਕਹਾਉਣ ਵਾਲੇ ਮਰਹੱਟਿਆਂ ਅਤੇ ਅੰਗਰੇਜ਼ਾਂ ਦਾ ਵੀ ਦਿੱਲੀ ਤਖ਼ਤ ਨੂੰ ਹਥਿਆਉਣ ਦਾ ਹਿਆਂ ਨਹੀਂ ਪਿਆ। ਇਥੇ ਭਗਤ ਰਵਿਦਾਸ ਜੀ ਦਾ ਉਚਾਰਨ ਕੀਤਾ ਸ਼ਬਦ ਪ੍ਰਭੂ ਕਲਾ ਨੂੰ ਦਰਸਾ ਸਿੰਘਾਂ 'ਤੇ ਕੀਤੀ ਮਿਹਰ ਦਾ ਪ੍ਰਗਟਾਵਾ ਕਰ ਰਿਹਾ ਹੈ:

ਐਸੀ ਲਾਲ ਤੁਝ ਬਿਨੁ ਕਵਨ ਕਰੈ।
ਗ੍ਰੀਬ ਨਿਵਾਜ ਗੁਸਈਆ ਮੇਰਾ ਮਾਥੈ ਛਤ੍ਰ ਧਰੈ।
ਨੀਚਉ ਊਚ ਕਰੈ ਮੇਰਾ ਗੋਬਿੰਦ ਕਾਹੂੰ ਤੇ ਨ ਡਰੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਾਂ ਬੋਲ, ਰਤਨ ਸਿੰਘ ਭੰਗੂ ਦੇ ਪ੍ਰਾਚੀਨ ਪੰਥ ਪ੍ਰਕਾਸ਼ 'ਚ ਇੰਵ ਦਰਜ ਕੀਤੇ ਹਨ।

ਇਨ ਗਰੀਬ ਸਿਖਯਨ ਕੋ ਦਯੈ ਪਾਤਸ਼ਾਹੀ। ਯਹ ਯਾਦ ਰਖੈਂ ਹਮਰੀ ਗੁਰਿਆਈ।

ਦਸਵੇਂ ਪਾਤਸ਼ਾਹ ਦੇ ਦਰਬਾਰ ਦਾ ਮਸ਼ਹੂਰ ਕਵੀ ਕੰਕਨ ਉਨ੍ਹਾਂ ਦੇ ਦੱਸੇ ਗੁਰਮਤਿ ਆਸ਼ੇ ਅਤੇ ਜੀਵਨ ਜਾਚ ਨੂੰ 'ਦੇਗ ਤੇਗ ਜਗ ਮਹਿ ਦੋਊ ਚਲੈ' ਸੰਬੰਧੀ ਇਸ ਤਰ੍ਹਾਂ ਕਲਮਬੰਦ ਕਰਦਾ ਹੈ:

ਦੇਗ ਤੇਗ ਦੋਨੋ ਗਹੀ ਰਾਜ ਜੋਗ ਦੁਇ ਕੀਨ।
ਜੋਗ ਭੋਗ ਦੋਨੋਂ ਕੀਏ ਉਤਮ ਪਦਵੀ ਲੀਨ।

ਕੁਦਰਤੀ 1783 ਵਿੱਚ ਲੰਮੇ ਸਮੇਂ ਤੋਂ ਮੀਂਹ ਨਾ ਪੈਣ ਕਾਰਨ ਦੇਸ਼ ਅੰਦਰ ਕਾਲ ਪੈ ਗਿਆ। ਲੋਕਾਈ ਅੰਦਰ ਭੁੱਖ ਦੁੱਖੋਂ ਹਾ ਹਾ ਕਾਰ ਮੱਚ ਗਈ। ਦੂਜੇ ਪਾਸੇ ਮਿਰਜ਼ਾ ਸ਼ਾਫੀ ਜੋ ਸਰਕਾਰ ਦਾ ਸ਼ਾਸ਼ਨ ਪਾਲ ਅਤੇ ਕਮਾਂਡਰ-ਇਨ-ਚੀਫ ਸੀ ਜਨਵਰੀ ਤੋਂ ਸਤੰਬਰ 1783 ਤੱਕ ਆਗਰੇ ਵਿਖੇ ਮੁਹੰਮਦ ਬੇਗ ਹਮਦਾਨੀ ਦੀ ਬਗਾਵਤ ਨੂੰ ਦਬਾਉਣ 'ਚ ਰੁਝ ਗਿਆ ਸੀ ਅਤੇ ਅੰਤ ਨੂੰ 23 ਸਤੰਬਰ 1783 ਨੂੰ ਹਮਦਾਨੀ ਹੱਥੋਂ ਮਰ ਗਿਆ। ਇਸ ਉਪਰੰਤ ਅਫਰਾਸਿਆਬ ਖਾਨ ਸ਼ਾਸਨ ਪਾਲ ਬਣਿਆ ਪਰ ਸ਼ਾਫੀ ਦੇ ਭਰਾ ਜੈਨ-ਉਲ-ਅਬੀਦੀਨ ਖਾਂ ਨੇ ਇਸ ਨੂੰ ਮਾਰ ਮੁਕਾਇਆ। ਇਸ ਤਰ੍ਹਾਂ ਮੁਗਲ ਰਾਜ ਨਿਰਬਲ ਹੋ ਗਿਆ ਸੀ।

ਗੁਰਦੁਆਰਾ ਸਾਹਿਬ ਬਣਾਉਣ ਦੇ ਕਾਰਜ ਨੂੰ ਕੇਵਲ 8 ਕੁ ਮਹੀਨਿਆਂ ਵਿੱਚ ਸੰਪੂਰਨ ਕਰਨ ਲਈ ਭਾਈ ਬਘੇਲ ਸਿੰਘ ਭਾਰੀ ਜੱਦੋ-ਜਹਿਦ ਕਰ ਰਿਹਾ ਸੀ। ਇਹ ਕੰਮ ਕੋਈ ਖਾਲਾ ਜੀ ਦਾ ਵਾੜਾ ਨਹੀਂ ਸੀ। ਗੁਰੂ ਘਰਾਂ ਦੀ ਉਸਾਰੀ ਲਈ ਜਗ੍ਹਾ ਹਥਿਆਉਣੀਆਂ, ਉਸਾਰੀ ਦਾ ਸਾਜੋ-ਸਮਾਨ ਇੱਕਠਾ ਕਰਨਾ, ਮਿਸਤ੍ਰੀ, ਮਜ਼ਦੂਰਾਂ ਆਦਿ ਦਾ ਪ੍ਰਬੰਧ, ਆਦਿ ਗੰਭੀਰ ਮਸਲੇ ਸਨ। ਪਰ ਇਹ ਗੁਰੂ ਦਾ ਲਾਡਲਾ, ਗੁਰਮੁਖ ਪਿਆਰਾ ਅਤੇ ਦੁਲਾਰਾ ਪਤਾ ਨਹੀਂ ਉਸ ਮਾਲਕ ਅੱਗੇ ਇਸ ਕੰਮ ਦੀ ਪੂਰਤੀ ਲਈ ਐਸੀਆਂ ਕਿੰਨੀਆਂ ਕੁ ਅਰਦਾਸਾਂ ਕਰਦਾ ਹੋਵੇਗਾ:

ਤੁਧ ਆਗੈ ਅਰਦਾਸ ਹਮਾਰੀ ਜੀਉ ਪਿੰਡ ਸਭ ਤੇਰਾ॥
ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਮ ਨ ਜਾਣੇ ਮੇਰਾ॥
ਸਤ ਸੰਤੋਖੁ ਹੋਵੈ ਅਰਦਾਸਿ ਤਾ ਸੁਣਿ ਸਦਿ ਬਹਾਲੇ ਪਾਸਿ॥ (੮੭੮)

ਕੰਕਨ ਕਵੀ ਲਿਖਦੇ ਹਨ ਕਿ ਗੁਰੂ ਸਾਹਿਬ ਨੇ ਪੀਰਾਂ ਫ਼ਕੀਰਾਂ ਦੀ ਮਾਨਤਾ ਦਾ ਖੰਡਨ ਕਰ ਕੇ ਪ੍ਰਭੂ ਅੱਗੇ ਕੀਤੀ ਅਰਦਾਸ ਦੀ ਮਹਾਨਤਾ ਦਰਸਾਈ ਹੈ:

ਪੀਰਨ ਤੇ ਔ ਫਕੀਰਨ ਤੇ ਕੋਊ ਕਾਮ ਨ ਸੌਰਤ ਹੈ ਕਲ ਮਾਹੀ।
ਹੋਇ ਹੈ ਕਾਜ ਬਿਲੰਬ ਬਿਨਾ ਜਬ ਸਿਖਨ ਪੈ ਅਰਦਾਸ ਕਰਾਹੀ।

ਭਾਈ ਬਘੇਲ ਸਿੰਘ ਨੇ ਪੂਰੀ ਸੁਰੱਖਿਆ ਹੇਠ ਆਪਣਾ ਦਫ਼ਤਰ ਸਬਜ਼ੀ ਮੰਡੀ ਵਿਖੇ ਸਥਾਪਤ ਕੀਤਾ। ਇਥੇ ਬੈਠ ਕੇ ਗੁਰੂ ਦੀ ਓਟ ਲੈ ਸੁਜਾਨ, ਸੱਭਿਅਕ ਅਤੇ ਸਦਾਚਾਰੀ ਸਿੰਘਾਂ ਦੀ ਸਲਾਹ ਨਾਲ ਗੁਰਦੁਆਰਾ ਸਾਹਿਬਾਨ ਉਸਾਰਨ ਦੀ ਸਾਰੀ ਯੋਜਨਾ ਤਿਆਰ ਕੀਤੀ। ਮੁਗਲ ਤਖ਼ਤ ਦੀ ਤਲਵਾਰ ਭਾਵੇਂ ਹਰ ਸਮੇਂ ਇਨ੍ਹਾਂ 'ਤੇ ਲਟਕ ਰਹੀ ਸੀ ਅਤੇ ਉਹ ਕਿਸੇ ਸਮੇਂ ਵੀ ਫ਼ੌਜੀ ਹਮਲਾ ਕਰ ਕੇ ਸਿੰਘਾਂ ਦੀ ਮਾਰ-ਕੁਟਾਈ ਕਰ ਦਿੱਲੀ ਤੋਂ ਭਜਾ ਸਕਦੇ ਸਨ, ਪਰ ਖ਼ਾਲਸੇ ਦੇ ਜਾਹੋ-ਜਲਾਲ, ਕਾਰਨਾਮਿਆਂ ਅਤੇ ਬਲ ਅੱਗੇ ਐਸੀ ਕਾਰਵਾਈ ਕਰਨ ਤੋਂ ਡਰਦੇ ਸਨ। ਵੱਡੀ ਗੱਲ ਇਹ ਕਿ ਗੁਰੂ ਸਾਹਿਬ ਸਿੱਖਾਂ ਪਾਸੋਂ ਸ਼ੁੱਭ ਕੰਮ ਕਰਾਉਣ ਲਈ ਬਦੀ ਨੂੰ ਨੱਥ ਪਾ ਦਿੰਦੇ ਹਨ ਅਤੇ ਨੇਕੀ ਨੂੰ ਤਾਕਤ ਬਖਸ਼ਦੇ ਹਨ।

ਭਾਵੇਂ ਸਿੰਘ ਪਹਿਲਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸ਼ਹੀਦੀ ਅਤੇ ਸਸਕਾਰ ਵਾਲ਼ੇ ਅਸਥਾਨ ਤੇ ਗੁਰੂ ਘਰਾਂ ਦਾ ਕੰਮ ਆਰੰਭ ਕਰਨਾ ਚਾਹੁੰਦੇ ਸਨ ਪਰ ਇਨ੍ਹਾਂ ਥਾਵਾਂ 'ਤੇ ਮੁਗਲਾਂ ਨੇ ਮਸੀਤਾਂ ਉਸਾਰ ਰੱਖੀਆਂ ਸਨ ਜਿਨ੍ਹਾਂ ਨੂੰ ਢਾਹੁਣ ਨਾਲ ਵੱਡੀ ਸਮੱਸਿਆ ਖੜ੍ਹੀ ਹੋ ਸਕਦੀ ਸੀ। ਅੱਜ ਵੀ ਆਪਾਂ ਦੇਖਦੇ ਹਾਂ ਕਿ ਰਾਮ ਮੰਦਰ ਬਨਾਉਣ ਲਈ ਹਿੰਦੂ ਜੱਥੇਬੰਦੀਆਂ ਨੇ ਲਖਨਊ ਵਿਖੇ 1995 ਵਿੱਚ ਬਾਬਰੀ ਮਸਜਿਦ ਤਾਂ ਢਾਹ ਦਿੱਤੀ ਸੀ ਪਰ ਮੁਸਲਮ ਭਾਈਚਾਰੇ ਵੱਲੋਂ ਇਸ ਦਾ ਵਿਰੋਧ ਕਰਨ ਤੇ 22 ਸਾਲ ਬਾਅਦ ਵੀ ਉੱਥੇ ਰਾਮ ਮੰਦਰ ਨਹੀਂ ਬਣ ਸਕਿਆ। ਸੋ ਭਾਈ ਬਘੇਲ ਸਿੰਘ ਨੇ ਪਹਿਲਾਂ ਉਨ੍ਹਾਂ ਥਾਵਾਂ 'ਤੇ ਗੁਰਦੁਆਰੇ ਉਸਾਰਨੇ ਸ਼ੁਰੂ ਕੀਤੇ ਜਿੱਥੇ ਵਿਰੋਧ ਵਾਲੀ ਕੋਈ ਸਮੱਸਿਆ ਨਹੀਂ ਸੀ,

ਪਰ ਉਨ੍ਹਾਂ ਥਾਵਾਂ ਤੇ ਕਬਜ਼ਾ ਕਰਨਾ ਵੀ ਬੜਾ ਹੀ ਦਲੇਰੀ, ਹਿੰਮਤ ਅਤੇ ਜ਼ੋਰਾਵਰੀ ਦਾ ਕਦਮ ਸੀ।

## ਗੁਰਦੁਆਰਾ ਮਾਤਾ ਸੁੰਦਰੀ ਜੀ

ਮਾਤਾ ਸੁੰਦਰੀ ਜੀ (ਸੁੰਦਰ ਕੌਰ ਜੀ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਸਨ। ਇਨ੍ਹਾਂ ਨੇ ਤਕਰੀਬਨ 40 ਸਾਲ ਸਿੱਖ ਪੰਥ ਦੀ ਬੜੇ ਸੰਕਟਮਈ ਸਮੇਂ ਅੰਦਰ ਕੇਵਲ ਸੇਵਾ ਹੀ ਨਹੀਂ ਕੀਤੀ ਸਗੋਂ ਸਿੱਖੀ ਦੇ ਪ੍ਰਚਾਰ ਨੂੰ ਵੀ ਪ੍ਰਚੰਡ ਕੀਤਾ।

1704 ਈਸਵੀ ਵਿੱਚ ਜਦੋਂ ਸਤਿਗੁਰਾਂ ਅਨੰਦਪੁਰੀ ਛੱਡੀ ਅਤੇ ਸਰਸਾ ਨਦੀ ’ਤੇ ਮੁਗਲ ਫ਼ੌਜ ਵੱਲੋਂ ਸਭ ਅਸੂਲ, ਵਾਇਦੇ, ਕਾਇਦੇ, ਕਾਨੂੰਨ ਅਤੇ ਖਾਧੀਆਂ ਸੌਹਾਂ ਛਿੱਕੇ ’ਤੇ ਟੰਗ ਅਚਨਚੇਤ ਹਮਲਾ ਕਰ ਦਿੱਤਾ ਤਾਂ ਸਰਸਾ ਨਦੀ ਕਿਨਾਰੇ ਪਰਵਾਰ ਵਿਛੋੜਾ ਹੋ ਗਿਆ। ਮਾਤਾ ਸੁੰਦਰ ਕੌਰ ਅਤੇ ਮਾਤਾ ਸਾਹਿਬ ਕੌਰ (ਸਰਬੱਤ ਖ਼ਾਲਸੇ ਦੀ ਮਾਤਾ) ਭਾਈ ਮਨੀ ਸਿੰਘ ਨਾਲ਼ ਦਿੱਲੀ ਪਹੁੰਚ ਗਈਆਂ। ਉਥੇ ਇਨ੍ਹਾਂ ਅਜਮੇਰੀ ਗੇਟ ਕੋਲ ਕੂਚਾ ਦਿਲਵਾਲੀ ਬਾਜ਼ਾਰ ਤੇਲੀਆਂ ਵਿਖੇ ਭਾਈ ਜਵਾਹਰ ਸਿੰਘ ਦੀ ਹਵੇਲੀ ਵਿਖੇ ਨਿਵਾਸ ਕੀਤਾ। ਸਿੱਖ ਸੰਗਤਾਂ ਨੇ ਬੜੀ ਸ਼ਰਧਾ ਨਾਲ਼ ਮਾਤਾਵਾਂ ਦੀ ਸੇਵਾ-ਸੰਭਾਲ ਕੀਤੀ। ਮੁਕਤਸਰ ਦੀ ਜੰਗ ਪਿੱਛੋਂ ਜਦੋਂ ਗੁਰੂ ਜੀ ਸਾਬ੍ਹੋ ਦੀ ਤਲਵੰਡੀ (ਦਮਦਮਾ ਸਾਹਿਬ) ਪਹੁੰਚੇ ਤਾਂ ਸਾਈਂ ਦੀਆਂ ਰਹਿਮਤਾਂ ਹਾਸਲ ਕਰਨ ਲਈ ਮਾਤਾਵਾਂ ਇਥੇ ਪਹੁੰਚੀਆਂ। ਮਿਲ਼ ਕੇ ਜੰਗਾਂ ਯੁੱਧਾਂ ਵਿੱਚ ਹੋਈਆਂ ਖੁਆਰੀਆਂ ਅਤੇ ਦਿਲ ਦੇ ਟੁਕੜਿਆਂ, ਭਾਵ ਚਾਰੇ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਬਾਰੇ ਗੱਲਬਾਤ ਦੌਰਾਨ ਬੜਾ ਵੈਰਾਗ ਅਤੇ ਦੁੱਖ ਉਤਪਨ ਹੋਇਆ। ਪਰ ਗੁਰੂ ਸਾਹਿਬ ਨੇ ਦਿਲਾਸਾ ਦਿੱਤਾ ਕਿ ਪੁੱਤਰਾਂ ਦੀ ਸ਼ਹਾਦਤ ਖ਼ਾਲਸਾ ਪੰਥ ਨੂੰ ਬੁਲੰਦੀਆਂ ’ਤੇ ਪਹੁੰਚਾਏਗੀ ਅਤੇ ਮੁੱਖ ਇਹ ਬਚਨ ਉਚਾਰੇ:

ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।
ਚਾਰ ਮੁਏ ਤੋ ਕਿਆ ਹੁਆ ਜੀਵਤ ਕਈ ਹਜ਼ਾਰ।

ਗੁਰੂ ਸਾਹਿਬ ਨੇ ਖ਼ਾਲਸੇ ਨੂੰ ਆਪਣਾ ਨਾਦੀ ਪੁੱਤਰ ਆਖਿਆ। ਉਪਰੰਤ ਗੁਰੂ ਗੋਬਿੰਦ ਸਿੰਘ ਜੀ ਨੇ ਬਹਾਦਰ ਸ਼ਾਹ ਦੀ ਉਸ ਦੇ ਭਰਾ ਤਾਰਾ ਆਜ਼ਮ ਨਾਲ ਹੋਈ ਜੰਗ ਵਿੱਚ ਮੱਦਦ ਕੀਤੀ ਅਤੇ ਬਹਾਦਰ ਸ਼ਾਹ ਨੂੰ ਤਖ਼ਤ ਦਿਵਾਇਆ। ਦਿੱਲੀ ਤੋਂ ਮਾਤਾ ਸਾਹਿਬ ਕੌਰ ਤਾਂ ਗੁਰੂ ਜੀ ਨਾਲ਼ ਨਾਂਦੇੜ (ਸ੍ਰੀ ਅਬਚਲ ਨਗਰ) ਚਲੀ ਗਈ ਅਤੇ ਮਾਤਾ ਸੁੰਦਰੀ ਜੀ ਨੂੰ ਸਤਿਗੁਰਾਂ ਦਿੱਲੀ ਰਹਿ ਕੇ ਖ਼ਾਲਸਾ ਪੰਥ ਦੀ ਸੇਵਾ ਕਰਨ ਦਾ ਆਦੇਸ਼ ਦਿੱਤਾ। ਕੁਝ ਸਮਾਂ ਪਿੱਛੋਂ ਆਪਣਾ ਅੰਤਲਾ ਸਮਾਂ ਨੇੜੇ ਜਾਣ ਮਾਤਾ ਸਾਹਿਬ ਕੌਰ ਨੂੰ ਪੰਜ ਸ਼ਸਤਰ, ਸ੍ਰੀ ਸਾਹਿਬ, ਕਟਾਰ, ਜਮਦਾੜ, ਕ੍ਰਿਪਾਨ ਅਤੇ ਤੀਰ ਬਖਸ਼ ਕੇ ਦਿੱਲੀ ਵਲ ਤੋਰ ਦਿੱਤਾ। ਜਦੋਂ ਮਾਤਾ ਜੀ ਨੇ ਕਿਹਾ ਕਿ ਮੇਰਾ ਤੁਹਾਡੇ ਤੋਂ ਵਿਛੜਨ ਲਈ ਜੀਅ ਨਹੀਂ ਕਰਦਾ ਅਤੇ ਇਥੇ ਮੈਂ ਹਰ ਰੋਜ਼ ਤੁਹਾਡੇ ਦਰਸ਼ਨ ਕਰਦੀ ਹਾਂ ਤਾਂ

ਸਤਿਗੁਰਾਂ ਫੁਰਮਾਇਆ, ਇਨ੍ਹਾਂ ਸ਼ਸਤਰਾਂ ਦਾ ਸਤਿਕਾਰ ਕਰਨਾ ਇਨ੍ਹਾਂ ਵਿੱਚੋਂ ਤੁਹਾਨੂੰ ਸਾਡੇ ਦਰਸ਼ਨ ਹੋ ਜਾਇਆ ਕਰਨਗੇ। ਸਤਿਗੁਰਾਂ ਨੇ ਦੋਨਾਂ ਮਹਿਲਾਂ ਨੂੰ ਸਿੱਖ ਪੰਥ ਦੀਆਂ ਸੰਗਤਾਂ ਪ੍ਰਤੀ ਹੁਕਮਨਾਮੇ ਭੇਜਣ ਲਈ ਅਧਿਕਾਰ ਦਿੱਤੇ। ਇਨ੍ਹਾਂ ਹੁਕਮਨਾਮਿਆਂ ਵਿੱਚ ਗੁਰ ਸਿੱਖਾਂ ਨੂੰ ਆਪਣਾ ਦਸਵੰਧ ਦਿੱਲੀ ਵਿਖੇ ਭੇਜਣ ਦੀ ਪਰੇਰਨਾ ਦਰਜ਼ ਹੈ ਅਤੇ ਇਹ ਧਨ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧਾਂ ਲਈ ਵਰਤਣ ਦੇ ਆਦੇਸ਼ ਸਨ। ਇਨ੍ਹਾਂ ਵਿੱਚੋਂ 9 ਹੁਕਮਨਾਮੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਤ ਅਤੇ ਡਾਕਟਰ ਗੰਡਾ ਸਿੰਘ ਵੱਲੋਂ ਸੰਪਾਦਿਤ ਪੁਸਤਕ 'ਹੁਕਮਨਾਮੇ' ਵਿੱਚ ਛਪੇ ਮਿਲਦੇ ਹਨ ਜਿਨ੍ਹਾਂ ਦਾ ਸਮਾਂ 1726 ਤੋਂ 1734 ਈਸਵੀ ਤੱਕ ਦਾ ਹੈ।

ਮੁਗਲ ਕਾਲ ਦੌਰਾਨ ਮਾਤਾ ਸੁੰਦਰ ਕੌਰ ਅਤੇ ਮਾਤਾ ਸਾਹਿਬ ਕੌਰ ਦਿੱਲੀ ਵਿੱਚ ਇਸ ਕਰ ਕੇ ਵੱਧ ਸੁਰੱਖਿਅਤ ਸਨ ਕਿਉਂਕਿ ਬਾਦਸ਼ਾਹ ਬਹਾਦਰ ਸ਼ਾਹ ਨੂੰ ਰਾਜ ਭਾਗ ਦਿਵਾਉਣ ਲਈ ਗੁਰੂ ਸਾਹਿਬ ਨੇ ਜੰਗ ਵਿੱਚ ਮੱਦਦ ਕੀਤੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਲੋਕ ਗਮਨ  ਉਪਰੰਤ ਸਿੱਖਾਂ ਅੰਦਰ ਮਾਤਾ ਸੁੰਦਰ ਕੌਰ ਅਤੇ ਮਾਤਾ ਸਾਹਿਬ ਕੌਰ ਦਾ ਭਾਰੀ ਸਨਮਾਨ ਸੀ ਅਤੇ ਹਰ ਗੁਰੂ ਨਾਨਕ ਨਾਮ ਲੇਵਾ ਉਨ੍ਹਾਂ ਦੇ ਹੁਕਮਾਂ 'ਤੇ ਫੁੱਲ ਚੜ੍ਹਾਉਂਦਾ ਸੀ। ਮਾਤਾ ਸੁੰਦਰ ਕੌਰ ਨੇ ਭਾਈ ਮਨੀ ਸਿੰਘ ਨੂੰ ਹਰਿਮੰਦਰ ਸਾਹਿਬ ਦਾ ਮੁੱਖ ਗ੍ਰੰਥੀ ਥਾਪਿਆ ਸੀ।

ਬਾਦਸ਼ਾਹ ਬਹਾਦਰ ਸ਼ਾਹ ਦੀ ਅਕ੍ਰਿਤਘਣਤਾ ਤੱਕੋ, ਗੁਰੂ ਸਾਹਿਬ ਨਾਲ਼ ਕੀਤੇ ਉਨ੍ਹਾਂ ਵਾਅਦਿਆਂ ਕਿ ਮੈਂ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ 'ਚ ਚਨਾਉਣ ਵਾਲੇ ਦੋਸ਼ੀਆਂ ਨੂੰ ਤੁਹਾਡੇ ਹਵਾਲੇ ਕਰਾਂਗਾ ਤੋਂ ਮੁੱਕਰ ਗਿਆ। ਜਦੋਂ ਗੁਰੂ ਸਾਹਿਬ ਦਾ ਭੇਜਿਆ ਬੰਦਾ ਸਿੰਘ ਬਹਾਦਰ ਦੁਸ਼ਟਾਂ ਦੀ ਸੁਧਾਈ ਲਈ ਪੰਜਾਬ 'ਚ ਪਹੁੰਚ ਗਿਆ। ਇਸ ਨੇ ਮਾਤਾਵਾਂ ਨੂੰ ਕੈਦੀ ਬਣਾ ਕੇ ਉਨ੍ਹਾਂ 'ਤੇ ਜ਼ੋਰ ਪਾਇਆ ਅਤੇ ਪੱਤਰ ਲਿਖਵਾਏ ਕਿ ਬੰਦਾ ਮੁਗਲ ਰਾਜ ਦੇ ਸ਼ਹਿਰਾਂ ਤੇ ਹਮਲੇ ਨਾ ਕਰੇ, ਪਰ ਬੰਦੇ ਨੇ ਉੱਤਰ ਵਿੱਚ ਲਿਖਿਆ ਕਿ ਮੈਂ ਤਾਂ ਗੁਰੂ ਸਾਹਿਬ ਦੇ ਹੁਕਮ ਮੁਤਾਬਕ ਚੱਲ ਰਿਹਾ ਹਾਂ ਤੇ ਇਸੇ ਵਿੱਚ ਹੀ ਖ਼ਾਲਸੇ ਦਾ ਭਲਾ ਹੈ। ਸਰਕਾਰ ਨੇ ਐਸੀਆਂ ਖਬਰਾਂ ਵੀ ਫੈਲਾਈਆਂ ਕਿ ਮਾਤਾ ਸੁੰਦਰ ਕੌਰ ਨੇ ਉਸ ਦਾ ਹੁਕਮ ਨਾ ਮੰਨਣ ਕਰ ਕੇ ਉਸ ਨੂੰ ਸਿੱਖ ਪੰਥ ਵਿੱਚੋਂ ਖਾਰਜ ਕਰ ਦਿੱਤਾ ਹੈ। ਕਈ ਲਿਖਾਰੀਆਂ ਨੇ ਵੀ ਇਹ ਝੂਠੀਆਂ ਗੱਲਾਂ ਆਪਣੀਆਂ ਲੇਖਣੀਆਂ ਵਿੱਚ ਲਿਖ ਦਿੱਤੀਆਂ। ਸਮਝਣ ਵਾਲੀ ਗੱਲ ਹੈ ਕਿ ਮਾਤਾ ਸੁੰਦਰ ਕੌਰ ਉਹਨਾਂ ਦੁਸ਼ਟਾਂ ਦੀ ਮੱਦਦ 'ਤੇ ਕਿਵੇਂ ਆ ਸਕਦੀ ਸੀ ਜਿਨ੍ਹਾਂ ਨੇ ਉਸ ਨੂੰ ਕੈਦੀ ਬਣਾਇਆ ਹੋਇਆ ਸੀ? ਕੀ ਮਾਤਾ ਜੀ ਨੂੰ  ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਦੁੱਖ ਨਹੀਂ ਸੀ? ਇਹ ਸਵਾਲ ਦਰਸਾ ਰਹੇ ਹਨ ਕਿ ਮਾਤਾ ਸੁੰਦਰ ਕੌਰ ਨੇ ਕਦੇ ਵੀ ਬੰਦੇ ਦੀ ਵਿਰੋਧਤਾ ਨਹੀਂ ਕੀਤੀ ਹੋਵੇਗੀ। ਸਮੇਂ ਦੀਆਂ ਸਰਕਾਰਾਂ ਦਾ ਇਹ ਕੰਮ ਹੁੰਦਾ ਹੀ ਹੈ ਕਿ ਉਹ ਆਪਣਾ ਉੱਲੂ ਸਿੱਧਾ ਕਰਨ ਲਈ ਵੰਡੀਆਂ ਪਾਉਣ ਦਾ ਯਤਨ ਕਰਦੀਆਂ ਹਨ। ਐਸੀਆਂ ਫੁੱਟਪਾਊ ਨੀਤੀਆਂ ਸੱਚ ਨੂੰ ਅੱਖੋਂ ਪਰੋਖੇ ਕਰ ਕੇ ਇਤਿਹਾਸ ਵਿਗਾੜ ਦਿੰਦੀਆਂ ਹਨ।

ਮਾਤਾ ਸੁੰਦਰ ਕੌਰ ਨੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਬਚਪਨ ਵਿੱਚ ਸਿੱਖੀ ਅਸੂਲਾਂ ਅਨੁਸਾਰ ਪਾਲਣਾ ਪੋਸ਼ਣਾ ਕੀਤੀ।ਉਪਰੰਤ ਇਸ ਨੂੰ ਦਲ ਖ਼ਾਲਸਾ ਦੇ ਪ੍ਰਧਾਨ ਨਵਾਬ ਕਪੂਰ ਸਿੰਘ ਦੇ ਹਵਾਲੇ ਕਰ ਦਿੱਤਾ। ਮਾਤਾ ਜੀ ਦੀ ਮਿਹਰ, ਅਸੀਸ ਅਤੇ ਅਸ਼ੀਰਵਾਦ ਸਦਕਾ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਨੂੰ ਮਹਾਨ ਜਰਨੈਲ ਅਤੇ ਪਾਤਸ਼ਾਹ ਦਾ ਦਰਜ਼ਾ ਪ੍ਰਾਪਤ ਹੋਇਆ।

ਮਾਤਾਵਾਂ ਨੇ ਗੁਰੂ ਗੁਰੂ ਕਰਦਿਆਂ ਸਵਾਸ-ਸਵਾਸ ਸਿਮਰਨ ਵਿੱਚ ਬਤੀਤ ਕੀਤਾ।ਦਿੱਲੀ ਰਹਿ ਕੇ ਪੰਥ ਦੀ ਸੁਚੱਜੀ ਰਹਿਨੁਮਾਈ ਕੀਤੀ।ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਚਾਰੀ ਬਾਣੀ ਅਤੇ ਸਾਹਿਤ ਦੀ ਸੰਭਾਲ ਦਾ ਕੰਮ ਬੜੀ ਹੀ ਕੁਸ਼ਲਤਾ ਨਾਲ਼ ਨਿਭਾਇਆ।ਸਤਿਗੁਰੂ ਵੱਲੋਂ ਬਖਸ਼ੇ ਸ਼ਸਤਰਾਂ ਨੂੰ ਬਹੁਤ ਹੀ ਸਤਿਕਾਰ ਨਾਲ਼ ਪਲੰਘ ’ਤੇ ਬਿਰਾਜਮਾਨ ਕਰ ਕੇ ਰੱਖਿਆ ਅਤੇ ਨਮਸਕਾਰਾਂ ਨਿਤਾਪ੍ਰਤਿ ਕੀਤੀਆਂ।

ਜੀ.ਐੱਸ.ਰਣਧੀਰ ਦੀ ਪੁਸਤਕ ਸਿੱਖ ਸ਼ਰਾਈਨਜ਼ ਇਨ ਇੰਡੀਆ (Sikh Shrines in India) ਅਨੁਸਾਰ ਮਾਤਾ ਸੁੰਦਰ ਕੌਰ 1747 ਈਸਵੀ ਵਿੱਚ ਸੱਚ-ਖੰਡ ਗਮਨ ਹੋਏ।ਗਿਆਨੀ ਠਾਕਰ ਸਿੰਘ ਦੀ ਪੁਸਤਕ ‘ਸ੍ਰੀ ਗੁਰਦਵਾਰੇ ਦਰਸ਼ਨ’ ਅਨੁਸਾਰ ਮਾਤਾ ਸਾਹਿਬ ਕੌਰ ਸੰਮਤ 1804 ਬਿਕ੍ਰਮੀ ਮਹੀਨਾ ਅੱਸੂ ਦਿਨ 27 (1747 ਈਸਵੀ) ਨੂੰ ਦਿੱਲੀ ਹਵੇਲੀ ਵਿਖੇ ਪ੍ਰਲੋਕ ਸਿਧਾਰੇ।ਦੋਵੇਂ ਮਾਤਾਵਾਂ ਮਾਨੋ ਅਰਸ਼ ਤੋਂ ਫਰਸ਼ ’ਤੇ ਆਈਆਂ ਕੁਦਰਤ ਦਾ ਨੂਰ ਸਨ।ਇਨ੍ਹਾਂ ਦੇ ਨਿਆਰੇਪਣ ਨੇ ਸਿੱਖੀ ਅੰਦਰ ਚੜ੍ਹਦੀ ਕਲਾ ਦੀ ਕਰਾਮਾਤੀ ਸ਼ਕਤੀ ਭਰ ਦਿੱਤੀ।

ਮਾਤਾਵਾਂ ਦਾ ਸਸਕਾਰ ਜਮਨਾ ਨਦੀ ਦੇ ਕਿਨਾਰੇ ਕੀਤਾ ਗਿਆ ਸੀ ਜਿੱਥੇ ਗੁਰਦੁਆਰਾ ਬਾਲਾ ਸਾਹਿਬ ਸੁਸ਼ੋਭਤ ਹੈ।ਭਾਈ ਬਘੇਲ ਸਿੰਘ ਨੇ ਅਰਦਾਸ ਕਰ ਅਤੇ ਕੜਾਹ ਪ੍ਰਸ਼ਾਦ ਵਰਤਾ ਮਾਤਾਵਾਂ ਦੇ ਨਿਵਾਸ ਵਾਲ਼ੀ ਜਗ੍ਹਾ ’ਤੇ ਗੁਰਦੁਆਰਾ ਮਾਤਾ ਸੁੰਦਰੀ ਜੀ ਉਸਾਰਿਆ ਅਤੇ ਨਿਸ਼ਾਨ ਸਾਹਿਬ ਝੁਲਾ ਦਿੱਤਾ।ਸ਼ਹੀਦ ਰਤਨ ਸਿੰਘ ਜੀ ਭੰਗੂ ਲਿਖਦੇ ਹਨ:

ਤੌ ਸਿੰਘ ਜੀ ਕੰਮ ਡੇਹਰਨ ਤੋਰਾ।ਪ੍ਰਿਥਮ ਕੀਓ ਜੋ ਹੁਤੋ ਕੰਮ ਥੋੜਾ।
ਜਹਾਂ ਮਾਤ ਥੀ ਦੋਊ ਰਹੀ।ਜਗਾ ਪੀਹੜੇ ਕੀ ਤਹਿ ਬਨਵਾਈ।(159)
ਹੁਤੀ ਸਾਹਬ ਦੇਵੀ ਔ ਸੁੰਦ੍ਰੀ ਮਾਤ।ਗੁਰ ਪਤਨੀ ਸਭ ਜਗ ਬਿਖਯਾਤ।
ਸ੍ਰੀ ਹਰਿ ਕ੍ਰਿਸ਼ਨ ਸਮਾਧ ਆਦ ਜਹੀਂ।ਜਮਨਾ ਢਿਗ ਗੱਡ ਝੰਡੇ ਤ੍ਰਤਹੀ।(60)

ਗੁਰੂ ਜੀ ਦੇ ਭੇਂਟ ਕੀਤੇ ਹੋਏ ਸ਼ਸਤਰ ਭਾਈ ਜੀਵਨ ਸਿੰਘ ਅਤੇ ਉਸ ਦੀ ਬੰਸ ਨੇ ਆਪਣੇ ਗ੍ਰਹਿ ਵਿਖੇ, ਜਿਹੜਾ ਮਟੀਆ ਬਾਜ਼ਾਰ ਵਿੱਚ, ਚਿੱਟੀ ਕਬਰ ਮੁਹੱਲਾ ਅੰਦਰ ਹੈ, ਬਹੁਤ ਹੀ ਸ਼ਰਧਾ ਨਾਲ਼ ਸੰਭਾਲੇ।ਇਨ੍ਹਾਂ ਵਿੱਚੋਂ ਕੁਝ ਅੱਜ ਕਲ੍ਹ ਮਾਤਾ ਸੁੰਦਰ ਕੌਰ ਜੀ ਦੇ ਗੁਰਦੁਆਰਾ ਸਾਹਿਬ ਵਿਖੇ ਸੁਸ਼ੋਭਤ ਹਨ।

# ਗੁਰਦੁਆਰਾ ਬਾਲਾ ਸਾਹਿਬ

ਇਹ ਗੁਰਦੁਆਰਾ ਸਾਹਿਬ ਅੱਠਵੇਂ ਗੁਰੂ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੀ ਪਵਿੱਤਰ ਯਾਦ ਵਿੱਚ ਹੈ ਜਿੱਥੇ ਉਹ ਪ੍ਰਲੋਕ ਸਿਧਾਰੇ। ਭਾਈ ਬਘੇਲ ਸਿੰਘ ਨੇ ਇਸ ਸਥਾਨ (ਗੁਰੂ ਜੀ ਦੇ ਸਸਕਾਰ ਵਾਲ਼ੀ ਜਗ੍ਹਾ) 'ਤੇ ਗੁਰਦੁਆਰਾ 1783 ਈਸਵੀ ਨੂੰ ਬਣਵਾਇਆ। ਇਹ ਗੁਰਦੁਆਰਾ ਮਹਾਰਾਣੀ ਬਾਗ ਦੇ ਸਾਮ੍ਹਣੇ ਰਿੰਗ ਰੋਡ 'ਤੇ ਸਥਿੱਤ ਹੈ। ਪਹਿਲਾਂ ਪਹਿਲ ਜਮਨਾ ਇਸ ਦੇ ਨਾਲ਼ ਦੀ ਵਗਦੀ ਸੀ ਪਰ ਸਮਾਂ ਪੈਣ 'ਤੇ ਸ਼ਹਿਰ ਦੇ ਵਾਧੇ ਕਾਰਨ ਇਸ ਦਾ ਵਹਾ ਬਦਲ ਗਿਆ।

ਔਰੰਗਜ਼ੇਬ ਬਾਦਸ਼ਾਹ ਦਾ ਭਰਾ ਦਾਰਾ ਸ਼ਿਕੋਹ ਬਾਗੀ ਹੋ ਕੇ ਪੰਜਾਬ ਵਲ ਆਇਆ। ਦਿੱਲੀ ਪਤੀ ਨੂੰ ਕਿਸੇ ਨੇ ਖ਼ਬਰ ਦਿੱਤੀ ਕਿ ਸ੍ਰੀ ਗੁਰੂ ਹਰਿ ਰਾਏ ਨੇ ਦਾਰਾ ਸ਼ਿਕੋਹ ਦੀ ਮੱਦਦ ਕੀਤੀ ਹੈ। ਬਾਦਸ਼ਾਹ ਨੇ ਸਤਿਗੁਰਾਂ ਨੂੰ ਦਿੱਲੀ ਬੁਲਾਇਆ। ਉਹ ਆਪ ਤਾਂ ਨਾ ਗਏ, ਆਪਣੇ ਸਪੁੱਤਰ ਸ੍ਰੀ ਰਾਮ ਰਾਇ ਜੀ ਨੂੰ ਭੇਜ ਦਿੱਤਾ। ਭਾਵੇਂ ਉਥੇ ਜਾ ਕੇ ਰਾਮ ਰਾਏ ਨੇ ਕਾਫੀ ਸਿਆਣਪ ਨਾਲ ਬਾਦਸ਼ਾਹ ਦੀਆਂ ਗਲਤ ਫ਼ਹਿਮੀਆਂ ਦੂਰ ਕੀਤੀਆਂ ਪਰ ਦਿੱਲੀ ਦਰਬਾਰ 'ਚ ਰਹਿਣ ਕਰ ਕੇ ਕਰਾਮਾਤਾਂ ਵੀ ਦਿਖਾਉਣੀਆਂ ਆਰੰਭ ਕਰ ਦਿੱਤੀਆਂ ਅਤੇ ਗੁਰਬਾਣੀ ਦੀ ਤੁਕ 'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ' ਦੀ ਥਾਂ 'ਮਿਟੀ ਬੇਈਮਾਨ ਕੀ ਪੇੜੇ ਪਈ ਕੁਮ੍ਹਿਆਰ' ਕਰ ਦਿੱਤੀ। ਜਿਉਂ ਹੀ ਸਤਿਗੁਰਾਂ ਨੂੰ ਗੁਰਬਾਣੀ 'ਚ ਬਦਲਾ ਕਰਨ ਦਾ ਪਤਾ ਲੱਗਿਆ ਉਸ ਉਪਰੰਤ ਉਨ੍ਹਾਂ ਰਾਮ ਰਾਏ ਨੂੰ ਮੂੰਹ ਨਹੀਂ ਲਾਇਆ ਅਤੇ ਬਚਨ ਕੀਤਾ ਕਿ ਸਾਡੇ ਪਿੱਛੋਂ ਗੁਰ ਗੱਦੀ ਦੇ ਹੱਕਦਾਰ ਸ੍ਰੀ ਹਰਿ ਕ੍ਰਿਸ਼ਨ ਜੀ ਹੋਣਗੇ। ਸੱਚੇ ਪਾਤਸ਼ਾਹ 6 ਅਕਤੂਬਰ 1661 ਨੂੰ ਕੀਰਤਪੁਰ ਵਿਖੇ ਜੋਤੀ ਜੋਤ ਸਮਾ ਗਏ। ਦੋ ਦਿਨ ਪਿੱਛੋਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਗੁਰ ਗੱਦੀ 'ਤੇ ਬੈਠੇ।

ਰਾਮ ਰਾਏ ਨੂੰ ਜਿਉਂ ਹੀ ਖ਼ਬਰ ਮਿਲੀ ਕਿ ਗੁਰ ਗੱਦੀ ਮੇਰੇ ਛੋਟੇ ਭਰਾ ਨੂੰ ਮਿਲ਼ ਗਈ ਹੈ ਤਾਂ ਮਨ ਵਿੱਚ ਭਾਰੀ ਰੋਸ ਕੀਤਾ। ਇਸ ਨੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਗੱਦੀ ਤੋਂ ਲਾਹੁਣ ਲਈ ਔਰੰਗਜ਼ੇਬ ਬਾਦਸ਼ਾਹ ਦੀ ਮੱਦਦ ਲਈ, ਜਿਹੜਾ ਅੱਤ ਦਾ ਜਨੂਨੀ ਸੀ। ਇਤਿਹਾਸਕ ਗਾਥਾਵਾਂ ਅਨੁਸਾਰ ਸੱਤਵੇਂ ਪਾਤਸ਼ਾਹ ਜੀ ਨੇ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਜਿਉਂਦੇ ਜੀ ਇਹ ਕਹਿ ਦਿੱਤਾ ਸੀ ਪੁੱਤਰ ਤੂੰ ਕਦੇ ਵੀ ਔਰੰਗਜ਼ੇਬ ਨੂੰ ਨਹੀਂ ਮਿਲਣਾ। ਰਾਮ ਰਾਏ ਦੇ ਜ਼ੋਰ ਪਾਉਣ 'ਤੇ ਬਾਦਸ਼ਾਹ ਨੇ ਬਾਲ ਗੁਰਾਂ ਨੂੰ ਦਿੱਲੀ ਪਹੁੰਚਣ ਲਈ ਸੁਨੇਹਾਂ ਭੇਜਿਆ। ਪਹਿਲਾਂ ਤਾਂ ਗੁਰੂ ਜੀ ਨੇ ਇਸ ਸੰਬੰਧੀ ਜੁਆਬ ਦੇ ਦਿੱਤਾ। ਪਰ ਦਿੱਲੀ ਸਰਕਾਰ ਵੱਲੋਂ ਮਿਰਜਾ ਰਾਜਾ ਜੈ ਸਿੰਘ ਨੇ ਕੀਰਤਪੁਰ ਆ ਕੇ ਗੁਰੂ ਸਾਹਿਬ ਨੂੰ ਇਹ ਭਰੋਸਾ ਦਿੱਤਾ ਕਿ ਮੈਂ ਤੁਹਾਨੂੰ ਔਰੰਗਜ਼ੇਬ ਦੇ ਅੱਗੇ ਪੇਸ਼ ਨਹੀਂ ਹੋਣ ਦਿਆਂਗਾ ਤਾਂ ਗੁਰੂ ਜੀ ਉਸ ਨਾਲ ਦਿੱਲੀ ਵੱਲ ਰਵਾਨਾ ਹੋਏ।

ਦਿੱਲੀ ਪਹੁੰਚ ਕੇ ਸੱਚੇ ਪਾਤਸ਼ਾਹ ਕੁਝ ਸਮਾਂ ਤਾਂ ਰਾਜਾ ਜੈ ਸਿੰਘ ਦੇ ਮਹਿਲ 'ਚ ਰਹੇ। ਉਨ੍ਹੀ ਦਿਨੀਂ ਸ਼ਹਿਰ 'ਚ ਹੈਜ਼ਾ (chollera) ਅਤੇ ਛੋਟੀ ਮਾਤਾ (small pox) ਦੀ ਬਿਮਾਰੀ ਭਿਆਨਕ ਰੂਪ ਧਾਰ ਗਈ। ਇਹ ਦੇਖ ਸਤਿਗੁਰਾਂ ਨੇ ਮਰੀਜ਼ਾਂ ਦੇ ਇਲਾਜ ਲਈ ਜਮਨਾ ਦੇ ਕਿਨਾਰੇ ਤੰਬੂ ਲਵਾ ਲਿਆ। ਬਿਮਾਰ ਮਰੀਜ਼ਾਂ ਨੂੰ ਦਵਾਈਆਂ ਦੇਣੀਆਂ ਆਰੰਭ ਕਰ ਦਿੱਤੀਆਂ। ।ਪੀੜਤ ਲੋਕਾਂ ਦੀ ਹਾਲਤ ਉਨ੍ਹਾਂ ਤੋਂ ਜਰੀ ਨਹੀਂ ਸੀ ਜਾ ਰਹੀ। ਸਤਿਗੁਰ ਸਭ ਦਾ ਭਲਾ ਲੋੜਦਾ ਹੈ ਅਤੇ ਪਰਉਪਕਾਰ ਲਈ ਲੋਕਾਈ ਦੇ ਦੁੱਖ ਆਪਣੇ 'ਤੇ ਲੈ ਲੈਂਦਾ ਹੈ। ਕੀ ਹਿੰਦੂ, ਕੀ ਮੁਸਲਮਾਨ, ਕੀ ਸਿੱਖ ਆਦਿ ਸਭ ਨੂੰ ਗੁਰੂ ਜੀ ਦਿਲਾਸਾ ਦੇ ਰਹੇ ਸੀ ਅਤੇ ਇਲਾਜ ਕਰੀ ਜਾ ਰਹੇ ਸੀ। ਅੰਤ ਨੂੰ ਇਹ ਬਿਮਾਰੀ ਪ੍ਰਭੂ ਚਰਨਾਂ 'ਚ ਜੋਦੜੀ ਕਰ ਆਪਣੇ ਸਰੀਰ 'ਤੇ ਲੈ ਲਈ। ਗੁਰੂ ਜੀ ਦਾ ਸਰੀਰ ਮਾਤਾ (small pox) ਨਾਲ਼ ਭਰ ਗਿਆ। ਆਖੀਰ 30 ਮਾਰਚ 1664 ਈਸਵੀ ਨੂੰ ਗੁਰੂ ਜੀ ਸੰਸਾਰਕ ਯਾਤਰਾ ਕਰ ਕੇ ਚਲੇ ਗਏ। ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸਿੱਖ ਸੰਗਤਾਂ ਨੂੰ ਕਹਿ ਦਿੱਤਾ, 'ਬਾਬਾ ਬਕਾਲੇ' ਭਾਵ ਸਾਡੇ ਤੋਂ ਪਿੱਛੋਂ ਸਾਡੇ ਬਾਬਾ ਜੀ ਤੇਗ ਬਹਾਦਰ ਗੁਰ ਗੱਦੀ ਸੰਭਾਲਣਗੇ। ਸ਼ਹਿਰ 'ਚ ਬਿਮਾਰੀ ਦਾ ਪ੍ਰਕੋਪ ਵੀ ਖ਼ਤਮ ਹੋ ਗਿਆ। ਸਥਾਪਤ ਕੀਤੇ ਕੈਂਪ (ਤੰਬੂ) ਦੇ ਕੋਲ ਹੀ ਜਮਨਾ ਕਿਨਾਰੇ ਗੁਰੂ ਜੀ ਦੇ ਸਰੀਰ ਦਾ ਸਸਕਾਰ ਕੀਤਾ ਗਿਆ ਸੀ। ਹਿੰਦੂ ਭਰਾ ਗੁਰੂ ਸਾਹਿਬ ਨੂੰ 'ਬਾਲ ਮੁਕੰਦ' ਆਖ ਕੇ ਯਾਦ ਕਰ ਰਹੇ ਸਨ ਜਦ ਕਿ ਮੁਸਲਮਾਨ ਭਰਾ 'ਬਾਲ ਪੀਰ' ਕਹਿ ਕੇ ਉਨ੍ਹਾਂ ਦੇ ਗੁਣ ਗਾ ਰਹੇ ਸਨ। ਗੁਰੂ ਜੀ ਦੇ ਸਿੱਖ ਉਨ੍ਹਾਂ ਨੂੰ ਹੁਣ ਵੀ 'ਬਾਲਾ ਪ੍ਰੀਤਮ' ਦੇ ਨਾਂ ਨਾਲ਼ ਯਾਦ ਕਰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅੱਠਵੇਂ ਗੁਰਾਂ ਦੀ ਉਸਤਤੀ ਇੰਵ ਗਾਇਨ ਕੀਤੀ ਹੈ:

ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖਿ ਜਾਇ॥

ਭਾਵ ਅਸ਼ਟਮ ਗੁਰੂ ਸ੍ਰੀ ਹਰਿ ਕ੍ਰਿਸਨ ਜੀ ਨੂੰ ਯਾਦ ਕਰਨ ਨਾਲ਼ ਉਨ੍ਹਾਂ ਦੇ ਦਰਸ਼ਨ ਹੋ ਜਾਂਦੇ ਹਨ ਅਤੇ ਦਰਸ਼ਨ ਹੋਣ ਨਾਲ਼ ਹਰ ਕਿਸਮ ਦਾ ਦੁੱਖ ਦੂਰ ਹੋ ਜਾਂਦਾ ਹੈ ਅਰਥਾਤ ਉਹ 'ਸੰਕਟ-ਹਰਨ' ਗੁਰੂ ਜੀ ਹਨ

ਗੁਰਦੁਆਰਾ ਬਾਲਾ ਸਾਹਿਬ ਜੀ ਦਾ ਬਹੁਤ ਵੱਡਾ ਮਹਾਤਮ ਇਹ ਵੀ ਹੈ ਕਿ ਇੱਥੇ ਹੀ ਮਾਤਾ ਸੁੰਦਰ ਕੌਰ ਅਤੇ ਮਾਤਾ ਸਾਹਿਬ ਕੌਰ ਦਾ ਸਸਕਾਰ ਹੋਇਆ ਸੀ। ਅੱਜ ਕਲ੍ਹ ਗੁਰਦੁਆਰਾ ਸਾਹਿਬ ਦੇ ਮੁੱਖ ਦਰਬਾਰ ਹਾਲ ਦੇ ਨਾਲ ਲਗਦੇ ਛੋਟੇ ਕਮਰੇ ਵਿੱਚ ਮਾਤਾ ਸਾਹਿਬ ਕੌਰ ਦੀ ਸਮਾਧੀ ਬਣੀ ਹੋਈ ਹੈ ਜਦ ਕਿ ਮਾਤਾ ਸੁੰਦਰ ਕੌਰ ਦੀ ਸਮਾਧੀ ਗੁਰਦੁਆਰਾ ਸਾਹਿਬ ਦੀ ਨਵੀਂ ਬਿਲਡਿੰਗ ਵਿੱਚ ਹੈ। ਹਜ਼ਾਰਾਂ ਹੀ ਸੰਗਤਾਂ ਇੱਥੇ ਹਰ ਰੋਜ਼ ਨਤਮਸਤਕ ਹੁੰਦੀਆਂ ਹਨ। ।

# ਗੁਰਦੁਆਰਾ ਬੰਗਲਾ ਸਾਹਿਬ

ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ 1664 ਈਸਵੀ ਨੂੰ ਬਾਦਸ਼ਾਹ ਔਰੰਗਜ਼ੇਬ ਦੇ ਸੱਦੇ 'ਤੇ ਰਾਜਾ ਜੈ ਸਿੰਘ ਅੰਬੇਰ (ਜੈਪੁਰ) ਦੇ ਦਿੱਲੀ ਵਾਲ਼ੇ ਮਹਿਲ (ਬੰਗਲੇ) ਵਿੱਚ ਆ ਕੇ ਰਹੇ ਸਨ। ਕੁਦਰਤੀ ਰਾਜਾ ਜੈ ਸਿੰਘ ਨੂੰ ਸਿੱਖੀ ਨਾਲ ਪਿਆਰ ਸੀ ਅਤੇ ਸਤਿਗੁਰਾਂ ਨਾਲ ਚੰਗੇ ਸੰਬੰਧ ਰਖਦਾ ਸੀ। ਰਾਜੇ ਦੇ ਬੰਗਲੇ ਵਿੱਚ ਗੁਰੂ ਜੀ ਦੇ ਰਹਿਣ ਕਰ ਕੇ ਸਰਦਾਰ ਬਘੇਲ ਸਿੰਘ ਨੇ ਉਸਾਰੀ ਸਮੇਂ ਇਸ ਦਾ ਨਾਂ ਗੁਰਦੁਆਰਾ ਬੰਗਲਾ ਸਾਹਿਬ ਰੱਖਿਆ। ਗੁਰਬਾਣੀ ਦਾ ਸ਼ਬਦ ਹੈ:

ਜਿਥੇ ਜਾਇ ਬਹੇ ਮੇਰਾ ਸਤਿਗੁਰੂ ਸੋ ਥਾਨ ਸੁਹਾਵਾ ਰਾਮ ਰਾਜੇ॥

ਰਾਜਾ ਜੈ ਸਿੰਘ ਵੱਡੀ ਅਕਲ ਦਾ ਮਾਲਕ ਸੀ। ਜੈਪੁਰ ਵਿਖੇ ਇਸ ਦਾ ਬਣਵਾਇਆ ਹੋਇਆ ਜੰਤ੍ਰ-ਮੰਤ੍ਰ ਬਹੁਤ ਹੀ ਅਚੰਭੇ ਵਾਲ਼ਾ ਹੈ। ਇਤਿਹਾਸਕ ਤੱਥਾਂ ਅਨੁਸਾਰ ਇਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੰਗਤ ਵੀ ਕੀਤੀ ਸੀ। ਤਲਵੰਡੀ ਸਾਬ੍ਹੋ ਵਿਖੇ ਸਤਿਗੁਰਾਂ ਨੇ ਜਿਨ੍ਹਾਂ 48 ਸਿੱਖਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸਰਵਣ ਕਰਾਈ ਸੀ ਰਾਜਾ ਜੈ ਸਿੰਘ ਉਨ੍ਹਾਂ 'ਚ ਸ਼ਾਮਲ ਸੀ।

ਰਾਜੇ ਨੇ ਆਪਣੇ ਮਹਿਲਾਂ ਵਿੱਚ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੀ ਰੂਹਾਨੀ ਤਾਕਤ ਪਰਖਣ ਲਈ ਆਪਣੀ ਰਾਣੀ ਨੂੰ ਗੋਲੀਆਂ ਵਾਲ਼ੇ ਕਪੜੇ ਪਹਿਨਾ ਕੇ ਕੁਝ ਇਸਤਰੀਆਂ ਵਿੱਚ ਬਿਠਾ ਦਿੱਤਾ। ਅੰਤਰਜਾਮੀ ਗੁਰੂ ਸਾਹਿਬ ਨੇ ਪੁੱਛਿਆ, 'ਰਾਜਾ ਜੀ! ਤੁਹਾਡੀ ਰਾਣੀ ਕਿੱਥੇ ਹੈ?' ਜੈ ਸਿੰਘ ਨੇ ਕਿਹਾ, 'ਮਹਾਰਾਜ! ਲੱਭਣਾ ਕਰੋ, ਉਹ ਕਿੱਥੇ ਬੈਠੀ ਹੈ'? ਸਤਿਗੁਰਾਂ ਨੇ ਇਸਤਰੀਆਂ ਵਿੱਚ ਜਾ ਕੇ ਆਪਣੇ ਹੱਥ ਵਿੱਚ ਫੜੀ ਛੜੀ ਰਾਣੀ ਦੇ ਸਿਰ 'ਤੇ ਜਾ ਟਿਕਾਈ। ਇੰਵ ਜੈ ਸਿੰਘ ਨੂੰ ਭਰੋਸਾ ਹੋ ਗਿਆ ਕਿ ਵਾਕੇ ਹੀ ਬਾਲ ਗੁਰੂ ਅੰਤਰ ਦ੍ਰਿਸ਼ਟੀ ਦੇ ਮਾਲਕ ਹਨ। ਜਿਉਂ ਹੀ ਸਿੱਖ ਸੰਗਤਾਂ ਨੂੰ ਗੁਰੂ ਜੀ ਦੇ ਮਹਿਲਾਂ ਵਿੱਚ ਪਹੁੰਚਣ ਦੀ ਖ਼ਬਰ ਮਿਲੀ ਤਾਂ ਉਹ ਵੱਡੀ ਗਿਣਤੀ ਵਿੱਚ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਣ ਲੱਗੀਆਂ। ਹਰ ਰੋਜ਼ ਸਤਿਸੰਗਤ ਹੋਣ ਲੱਗਿਆ। ਕਹਿੰਦੇ ਹਨ ਕਿ ਔਰੰਗਜ਼ੇਬ ਨੇ ਰਾਜਾ ਜੈ ਸਿੰਘ ਨੂੰ ਆਖਿਆ ਕਿ ਮੈਨੂੰ ਵੀ ਗੁਰੂ ਜੀ ਨਾਲ਼ ਮਿਲਾਉ। ਸਭ ਦੇ ਦਿਲਾਂ 'ਚ ਇਹ ਸ਼ੰਕਾ ਸੀ ਕਿ 8 ਸਾਲ ਦਾ ਬੱਚਾ ਗੁਰੂ ਕਿਵੇਂ ਬਣ ਗਿਆ? ਜੈ ਸਿੰਘ ਨੇ ਜਦੋਂ ਸਤਿਗੁਰਾਂ ਨੂੰ ਦੱਸਿਆ ਕਿ ਬਾਦਸ਼ਾਹ ਤੁਹਾਨੂੰ ਮਿਲਣ ਦੀ ਇੱਛਾ ਰਖਦਾ ਹੈ ਤਾਂ ਉਨ੍ਹਾਂ ਨਾਂਹ ਕਰ ਦਿੱਤੀ। ਉਨ੍ਹਾਂ ਨੂੰ ਪਿਤਾ ਸ੍ਰੀ ਗੁਰੂ ਹਰਿ ਰਾਏ ਜੀ ਨੇ ਇਹ ਕਹਿ ਦਿੱਤਾ ਸੀ "ਪੁੱਤਰ, ਤੁਸੀਂ ਔਰੰਗਜ਼ੇਬ ਨੂੰ ਕਦੇ ਵੀ ਨਹੀਂ ਮਿਲਣਾ"? ਰਾਜੇ ਨੇ ਬਾਦਸ਼ਾਹ ਨੂੰ ਕਹਿ ਦਿੱਤਾ ਕਿ ਗੁਰੂ ਜੀ ਨੇ ਤੁਹਾਨੂੰ ਮਿਲਣ ਤੋਂ ਨਾਂਹ ਕਰ ਦਿੱਤੀ ਹੈ। ਇਤਿਹਾਸਕ ਲਿਖਤਾਂ ਅਨੁਸਾਰ ਇੱਕ ਦਿਨ ਜਦੋਂ ਸਤਿਗੁਰੂ ਜੀ ਸਿੱਖਾਂ ਨੂੰ ਇੱਕ ਕਮਰੇ ਵਿੱਚ ਸੰਗਤੀ ਰੂਪ ਵਿੱਚ ਗੁਰਮਤਿ ਦਾ ਉਪਦੇਸ਼ ਦੇ ਰਹੇ ਸੀ ਤਾਂ ਔਰੰਗਜ਼ੇਬ ਪਾਲਕੀ ਵਿੱਚ ਬੈਠ ਕੇ ਉਸ ਕਮਰੇ ਦੇ ਬਾਹਰ ਆ ਗਿਆ। ਗੁਰੂ ਸਾਹਿਬ ਨੇ ਰਾਜਾ ਜੈ ਸਿੰਘ ਨੂੰ ਕਹਿ ਕੇ ਕਮਰੇ

ਦੇ ਦਰਵਾਜ਼ੇ ਬੰਦ ਕਰਾ ਦਿੱਤੇ। ਬਾਦਸ਼ਾਹ ਬਾਹਰ ਹੀ ਕੁਝ ਸਮਾਂ ਪਾਲਕੀ ਵਿੱਚ ਬੈਠਾ ਰਿਹਾ।ਉਹ ਗੁਰੂ ਜੀ ਦੀ ਸੋਚ ਸੰਬੰਧੀ ਪਰਖਣ ਲਈ ਇੱਕ ਥਾਲ ਵਿੱਚ ਕੀਮਤੀ ਲਾਲ ਅਤੇ ਹੀਰੇ ਜਵਾਹਰਾਤ, ਇੱਕ ਮਾਲਾ ਅਤੇ ਇੱਕ ਕਿਰਪਾਨ ਰੱਖ ਕੇ ਲਿਆਇਆ ਸੀ।ਜਦੋਂ ਬਾਦਸ਼ਾਹ ਨੇ ਦੇਖਿਆ ਕਿ ਗੁਰੂ ਮਿਲਣਾ ਨਹੀਂ ਚਾਹੁੰਦਾ ਤਾਂ ਉਸ ਨੇ ਆਪਣੇ ਸੰਤਰੀ ਰਾਹੀਂ ਉਹ ਵਸਤਾਂ ਨਾਲ ਭਰਿਆ ਥਾਲ ਜੈ ਸਿੰਘ ਨੂੰ ਦੇ ਕੇ ਗੁਰੂ ਜੀ ਅੱਗੇ ਟਿਕਾ ਦਿੱਤਾ।ਚੋਜੀ ਗੁਰੂ ਸਾਹਿਬ ਨੇ ਥਾਲ ’ਚੋਂ ਮਾਲ਼ਾ ਅਤੇ ਕਿਰਪਾਨ ਆਪਣੇ ਕੋਲ ਰੱਖ ਲਈਆਂ ਅਤੇ ਹੀਰੇ ਜਵਾਹਰਾਤ ਵਾਪਸ ਕਰ ਦਿੱਤੇ।ਇਸ ਦਾ ਭਾਵ ਸੀ ਸਿੱਖੀ ਅੰਦਰ ਮਾਲ਼ਾ ਅਤੇ ਕਿਰਪਾਨ ਪਕੜਨ ਦਾ ਸਿਧਾਂਤ ਹੈ ਅਰਥਾਤ ਮਾਲਾ ਪ੍ਰਭੂ ਭਗਤੀ ਅਤੇ ਕਿਰਪਾਨ ਸ਼ਕਤੀ ਦਾ ਪ੍ਰਗਟਾਵਾ ਕਰਦੀ ਹੈ।ਇੰਵ ਬਾਦਸ਼ਾਹ ਕੁਝ ਸਮੇਂ ਪਿੱਛੋਂ ਵਾਪਸ ਮੁੜ ਗਿਆ।

ਜਿਵੇਂ ਗੁਰਦੁਆਰਾ ਮਾਤਾ ਸੁੰਦਰ ਕੌਰ ਜੀ ਦੇ ਅਸਥਾਨ ਸੰਬੰਧੀ ਅੰਕਿਤ ਹੈ ਕਿ ਗੁਰੂ ਜੀ ਹੈਜੇ ਅਤੇ ਛੋਟੀ ਮਾਤਾ ਵਾਲੇ ਮਰੀਜ਼ਾਂ ਦੀ ਸੇਵਾ ਵਿੱਚ ਜੁਟ ਗਏ।ਉਨ੍ਹਾਂ ਮਰੀਜਾਂ ਨੂੰ ਭੋਜਨ ਦਵਾਈਆਂ ਅਤੇ ਕਪੜੇ ਵੀ ਵੰਡੇ।ਉਨ੍ਹਾਂ ਨੇ ਦੀਵਾਨ ਦਰਗਾਹ ਮੱਲ ਨੂੰ ਹਰ ਰੋਜ਼ ਭੇਂਟ ਹੋ ਰਹੀ ਮਾਇਆ ਗਰੀਬਾਂ ਨੂੰ ਦੇਣ ਦਾ ਉਪਦੇਸ਼ ਕੀਤਾ।ਰਾਜਾ ਜੈ ਸਿੰਘ ਨੇ ਗੁਰੂ ਜੀ ਦੇ ਕਹਿਣ ’ਤੇ ਮਹਿਲ ਦੇ ਲਾਗੇ ਖੂਹ ਕੋਲ ਇੱਕ ਚੁਬੱਚਾ ਵੀ ਤਿਆਰ ਕਰਵਾਇਆ।ਅੱਜ ਕਲ੍ਹ ਸੰਗਤਾਂ ਸ਼ਰਧਾ ਸਹਿਤ ਇਸ ਖੂਹ ਦੇ ਜਲ ਦਾ ਚੂਲਾ ਛਕਦੀਆਂ ਹਨ ਅਤੇ ਮੁੱਖੋਂ ਧੰਨ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਉਚਾਰਦੀਆਂ ਹਨ।

ਗੁਰਦਵਾਰਾ ਬੰਗਲਾ ਸਾਹਿਬ ਖੜਕ ਸਿੰਘ ਮਾਰਗ ’ਤੇ ਕੈਨਾਟ ਪਲੇਸ, ਨਵੀਂ ਦਿੱਲੀ ਲਾਗੇ ਸਥਿੱਤ ਹੈ।ਨਵੀਂ ਦਿੱਲੀ ਦੇ ਰੇਲਵੇ ਸਟੇਸ਼ਨ ਦੇ ਨਜ਼ਦੀਕ ਅਤੇ ਖੁਲ੍ਹੀ ਜਗ੍ਹਾ ਹੋਣ ਕਰ ਕੇ ਇਥੇ ਰਹਾਇਸ਼, ਗੁਰ ਸ਼ਬਦ ਅਤੇ ਖਾਣੇ ਦਾ ਲੰਗਰ, ਇਸ਼ਨਾਨ ਲਈ ਸਰੋਵਰ, ਹਸਪਤਾਲ ਆਦਿ ਦਾ ਵਧੀਆ ਪ੍ਰਬੰਧ ਹੋਣ ਕਰ ਕੇ ਵੱਡੀ ਗਿਣਤੀ ਵਿੱਚ ਸੰਗਤਾਂ ਦਰਸ਼ਨ ਕਰਨ ਪਹੁੰਚਦੀਆਂ ਹਨ।

## ਗੁਰਦੁਆਰਾ ਮੋਤੀ ਬਾਗ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦੋਂ ਆਪਣੇ ਜੀਵਨ ਦੇ ਵਿੱਚ ਪਹਿਲੀ ਵਾਰ ਦਿੱਲੀ ਆਏ ਤਾਂ ਇਸ ਅਸਥਾਨ ’ਤੇ ਉਨ੍ਹਾਂ ਡੇਰਾ ਕੀਤਾ।ਔਰੰਗਜ਼ੇਬ ਦੀ ਮੌਤ ਉਪਰੰਤ ਉਸ ਦੇ ਪੁੱਤਰਾਂ ਵਿਚਕਾਰ ਗੱਦੀ ਦੀ ਪ੍ਰਾਪਤੀ ਲਈ ਝਗੜਾ ਸ਼ੁਰੂ ਹੋ ਗਿਆ।ਭਾਈ ਨੰਦ ਲਾਲ ਜੀ ਨੇ ਗੁਰੂ ਸਾਹਿਬ ਨੂੰ ਰਾਜ ਕੁਮਾਰ ਮੁਅੱਜ਼ਮ ਬਹਾਦਰ ਸ਼ਾਹ ਦੀ ਮੱਦਦ ਕਰਨ ਲਈ ਆਖਿਆ।ਸਤਿਗੁਰੂ ਜੀ ਤਲਵੰਡੀ ਸਾਬੋ ਤੋਂ ਸਿੰਘਾਂ ਸਮੇਤ 1707 ਈਸਵੀ ਨੂੰ ਮੁਅੱਜ਼ਮ ਦੀ ਮੱਦਦ ਲਈ ਆ ਗਏ।ਦਿੱਲੀ ਲਾੱਗੇ ਧੌਲਪੁਰ ਜਾਜੂ ਨਾਮੀ ਅਸਥਾਨ ’ਤੇ ਤਾਰਾ ਆਜ਼ਮ ਅਤੇ ਮੁੱਅਜ਼ਮ ਵਿਚਕਾਰ ਭਾਰੀ ਜੰਗ ਹੋਈ। ਇਸ ਜੰਗ ਵਿੱਚ ਤਾਰਾ ਆਜ਼ਮ

ਗੁਰੂ ਜੀ ਦਾ ਤੀਰ ਲੱਗਣ ਨਾਲ ਮਾਰਿਆ ਗਿਆ ਸੀ। ਤਵਾਰੀਖ ਦੀਆਂ ਲਿਖਤਾਂ ਦਰਸਾਉਂਦੀਆਂ ਹਨ ਕਿ ਮੁਅੱਜਮ ਆਪਣੇ ਮਰੇ ਹੋਏ ਭਰਾ ਨੂੰ ਜੰਗੇ-ਮੈਦਾਨ 'ਚ ਦੇਖਣ ਆਇਆ। ਕੀ ਦੇਖਦਾ ਹੈ ਕਿ ਉਸ ਦੇ ਸਰੀਰ 'ਚ ਖੁਭੇ ਤੀਰ ਤੋਂ ਮੁਅੱਜ਼ਮ ਬਹਾਦਰ ਸ਼ਾਹ ਨੂੰ ਯਕੀਨ ਹੋ ਗਿਆ ਕਿ ਇਹ ਤੀਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਮਾਨ 'ਚੋਂ ਨਿਕਲਿਆ ਹੋਇਆ ਹੈ। ਉਨ੍ਹਾਂ ਸਮਿਆਂ ਅੰਦਰ ਕੇਵਲ ਦਸ਼ਮੇਸ਼ ਪਿਤਾ ਦੇ ਤੀਰ ਮੂਹਰੇ ਹੀ ਸੋਨਾ ਲੱਗਿਆ ਹੁੰਦਾ ਸੀ। ਇਸ ਗੱਲ ਦੀ ਪ੍ਰੋੜਤਾ ਮਹਾਂ ਕਵੀ ਭਾਈ ਸੰਤੋਖ ਸਿੰਘ ਨੇ ਵੀ ਆਪਣੇ ਗ੍ਰੰਥ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿੱਚ ਕੀਤੀ ਹੈ:

ਖੋਜਨ ਗਯੋ ਬਹਾਦਰ ਸ਼ਾਹੂ। ਜਹਾਂ ਪਰਿਯ ਦੀਰਘ ਰਣ ਮਾਂਹੂ।
ਦੇਖਤ ਤੀਰ ਭਾਲ ਨਿਕਸਾਇ। ਜੋ ਕੰਚਨ (ਸੋਨੇ) ਦੇ ਲਿਪਤ ਸੁਹਾਏ।

ਇਹ ਘਟਨਾ 28 ਜੂਨ 1707 ਨੂੰ ਵਾਪਰੀ। ਉਪਰੰਤ ਜਿੱਤ ਦੇ ਡੰਕੇ ਵੱਜੇ ਅਤੇ ਬਹਾਦਰ ਸ਼ਾਹ ਦਿੱਲੀ ਤਖ਼ਤ ਤੇ ਬੈਠਾ।

ਗੁਰਦੁਆਰਾ ਸਾਹਿਬ ਦਾ ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਗੁਰੂ ਸਾਹਿਬ ਨੇ ਡਿਉਡੀ ਤੋਂ ਦੋ ਤੀਰ ਛੱਡੇ ਜੋ ਲਾਲ ਕਿਲ੍ਹੇ ਅੰਦਰ ਬਹਾਦਰ ਸ਼ਾਹ ਦੇ ਦਿਵਾਨ ਹਾਲ 'ਚ ਡਿੱਗੇ। ਇੱਕ ਤੀਰ ਦੀ ਪਰਚੀ ਤੇ ਲਿਖਿਆ ਸੀ, ਸ਼ਾਹ ਜੀ! ਇਹ ਕੋਈ ਜਾਦੂ ਵਾਲੀ ਗੱਲ ਨਹੀਂ ਹੈ ਇਹ ਤਾਂ ਤੀਰ ਮਾਰਨ ਦੀ ਕਲਾ ਹੈ। ਇਹ ਡਿਉਡੀ ਨਿਸ਼ਾਨੀ ਵਜੋਂ ਅਜੇ ਤੱਕ ਵੀ ਮੌਜੂਦ ਹੈ ਅਤੇ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਇਸ ਡਿਉਡੀ ਉੱਪਰ ਚੜ੍ਹ ਕੇ ਲਾਲ ਕਿਲ੍ਹਾ ਦਿਸ ਜਾਂਦਾ ਹੈ। ਸੰਗਤਾਂ ਵੱਲੋਂ ਗੁਰਦੁਆਰਾ ਮੋਤੀ ਬਾਗ ਦੀ ਨਵੀਂ ਇਮਾਰਤ ਵੀ ਬਣਾਈ ਗਈ ਹੈ। ਇਹ ਗੁਰਦੁਆਰਾ ਰਿੰਗ ਰੋਡ 'ਤੇ ਧੌਲਾ ਕੂੰਆਂ ਅਤੇ ਸ਼ਾਂਤੀ ਪਥ ਦੇ ਵਿਚਕਾਰ ਸੁਸ਼ੋਭਤ ਹੈ।

ਭਾਈ ਬਘੇਲ ਸਿੰਘ ਨੇ ਉਸ ਬੜੇ ਨਾਜ਼ਕ ਸਮੇਂ ਅੰਦਰ ਇਨ੍ਹਾਂ ਗੁਰਧਾਮਾਂ ਦੀ ਨਿਸ਼ਾਨ ਦੇਹੀ ਕਰ ਕੇ ਇਮਾਰਤਾਂ ਉਸਾਰੀਆਂ ਅਤੇ ਪੰਥ ਦੀ ਮਹਾਨ ਸੇਵਾ ਕੀਤੀ।

## ਗੁਰਦੁਆਰਾ ਮਜਨੂੰ ਦਾ ਟਿੱਲਾ

ਇਹ ਗੁਰਦੁਆਰਾ ਸਾਹਿਬ ਜਮਨਾ ਦੇ ਸੱਜੇ ਕਿਨਾਰੇ ਤੀਮਰਪੁਰ ਕਲੋਨੀ, ਖੈਬਰ ਪਾਸ ਤੋਂ ਪਰੇ ਸਥਿੱਤ ਹੈ। ਇੱਥੇ ਹਰ ਸਾਲ ਵਿਸਾਖੀ ਮੌਕੇ ਖ਼ਾਲਸੇ ਦਾ ਪ੍ਰਕਾਸ਼ ਦਿਹਾੜਾ ਜ਼ੋਰ ਸ਼ੋਰ ਨਾਲ਼ ਮਨਾਇਆ ਜਾਂਦਾ ਹੈ। ਸੰਨ 1950 ਵਿੱਚ ਉਸ ਜਗ੍ਹਾ 'ਤੇ ਜਿੱਥੇ ਬਘੇਲ ਸਿੰਘ ਨੇ ਗੁਰੂ ਘਰ ਬਣਵਾਇਆ ਸੀ, ਸੰਗਤਾਂ ਵਲੋਂ ਬਹੁਤ ਹੀ ਆਲੀਸ਼ਾਨ ਇਮਾਰਤ ਉਸਾਰੀ ਗਈ। ਕਈ ਲਿਖਤਾਂ ਦੇ ਮੁਤਾਬਕ ਇਸ ਤੋਂ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਨੇ ਸੰਗਮਰਮਰ ਲਗਾ ਕੇ ਗੁਰਦੁਆਰਾ ਬਣਵਾਇਆ ਸੀ। ਸ਼ੇਰ-ਏ-ਪੰਜਾਬ ਨੇ ਗੁਰਦੁਆਰੇ ਦੇ ਪ੍ਰਬੰਧ ਲਈ ਜਾਗੀਰ ਵੀ ਦਿੱਤੀ ਸੀ।

ਸੁਲਤਾਨ ਸਿਕੰਦਰ ਸ਼ਾਹ ਲੋਧੀ ਦੇ ਸਮੇਂ ਇੱਕ ਤਪੱਸਵੀ ਮੁਸਲਮਾਨ ਫ਼ਕੀਰ ਜਮਨਾ ਕਿਨਾਰੇ ਉੱਚੇ ਟਿੱਲੇ 'ਤੇ ਰਹਿੰਦਾ ਸੀ। ਉਹ ਆਪਣੀ ਕਿਸ਼ਤੀ ਵਿੱਚ ਬੈਠਾ ਲੋਕਾਂ ਨੂੰ ਨਦੀ ਦੇ ਇੱਕ ਕੰਢੇ ਤੋਂ ਦੂਜੇ ਕੰਢੇ ਛੱਡਦਾ ਸੀ ਅਤੇ ਕੋਈ ਭਾੜਾ ਵੀ ਨਹੀਂ ਸੀ ਲੈਂਦਾ। ਉਸ ਦੀ ਮਸਤ-ਮਲੰਗ ਹਾਲਤ ਤੱਕ ਲੋਕਾਈ ਉਸ ਨੂੰ ਮਜਨੂੰ ਕਹਿਣ ਲੱਗ ਪਈ। ਇਤਿਹਾਸਕ ਲਿਖਤਾਂ ਅਨੁਸਾਰ 20 ਜੁਲਾਈ 1505 ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਇਸ ਪਾਸ ਪਹੁੰਚੇ। ਸ੍ਰੀ ਗੁਰੂ ਜੀ ਦਾ ਆਉਣ ਸੁਣ ਮੁਸਲਮ ਹਜ਼ਰਤ ਨਿਜ਼ਾਮੂਦੀਨ ਔਲੀਆ ਦਾ ਜਾਨ ਨਾਸ਼ੀਨ ਸੁਜਾਦਾ ਵੀ ਗੁਰੂ ਜੀ ਦੇ ਦਰਸ਼ਨਾ ਲਈ ਆਇਆ। ਹੋਰ ਵੀ ਕਈ ਸੂਫ਼ੀ ਫ਼ਕੀਰ ਗੁਰੂ ਸਾਹਿਬ ਦੇ ਵਿਚਾਰ ਸੁਣ ਬੜੇ ਅਨੰਦਤ ਹੋਏ ਅਤੇ ਗੁਰੂ ਜੀ ਦੇ ਸਿੱਖ ਬਣ ਗਏ। ਫ਼ਕੀਰ ਮਜਨੂੰ ਕੋਲ ਕਈ ਦਿਨ ਠਹਿਰ ਕੇ ਉਸ ਨੂੰ ਅਧਿਆਤਮਕ ਗਿਆਨ, ਪ੍ਰਭੂ ਮਿਲਾਪ ਅਤੇ ਮਨੁੱਖਾ ਜੀਵਨ ਨੂੰ ਉੱਚਾ-ਸੁੱਚਾ ਬਣਾਉਣ ਦਾ ਵੱਲ ਸਿਖਾਇਆ ਅਤੇ ਸੇਵਾ-ਭਾਵਨਾ ਕਰਨ ਪ੍ਰਤੀ ਰੱਬੀ ਮਿਹਰ ਬਖਸ਼ੀ। ਗੁਰੂ ਜੀ ਦੇ ਪੈਰ ਪਾਉਣ ਨਾਲ਼ ਇਹ ਟਿੱਲਾ ਪੂਜਾ ਦਾ ਅਸਥਾਨ ਬਣ ਗਿਆ। ਭਾਈ ਗੁਰਦਾਸ ਜੀ ਦੇ ਵੀ ਬੋਲ ਹਨ:

ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣ ਸੋਆ॥ (ਵਾਰ 1, ਪਉੜੀ 27)

ਬਾਦਸ਼ਾਹ ਜਹਾਂਗੀਰ ਦੇ ਬੁਲਾਵੇ 'ਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਜਦੋਂ ਦਿੱਲੀ ਵਲ ਆਏ ਤਾਂ ਮਜਨੂੰ ਦੇ ਟਿੱਲੇ ਠਹਿਰੇ। ਜਹਾਂਗੀਰ ਇੱਥੇ ਹੀ ਗੁਰੂ ਜੀ ਨੂੰ ਮਿਲਿਆ। ਭਾਵੇਂ ਗੁਰੂ ਸਾਹਿਬ ਨੇ ਇੱਕ ਦਿਨ ਬਾਦਸ਼ਾਹ ਨੂੰ ਸ਼ੇਰ ਦੇ ਹਮਲੇ ਤੋਂ ਬਚਾਇਆ ਪਰ ਇਹ ਰਾਜੇ ਮਹਾਰਾਜੇ ਕੰਨਾਂ ਦੇ ਕੱਚੇ ਹੋਣ ਕਰ ਕੇ ਅਤੇ ਚੰਦੂ ਵਰਗਿਆਂ ਦੇ ਉਕਸਾਉਣ ਨਾਲ਼ ਗੁਰੂ ਜੀ ਨੂੰ ਬਾਦਸ਼ਾਹ ਨੇ ਗਵਾਲੀਅਰ ਦੇ ਕਿਲ੍ਹੇ 'ਚ ਡੱਕ ਦਿੱਤਾ। ਬਾਦਸ਼ਾਹ ਬੀਮਾਰ ਹੋਣ ਕਰ ਕੇ ਤਰ੍ਹਾਂ ਤਰ੍ਹਾਂ ਦੇ ਉਪਾਅ ਕਰਨ ਲੱਗਿਆ। ਸਾਈਂ ਮੀਆਂ ਮੀਰ ਕੋਲ ਵੀ ਬਿਮਾਰੀ ਦਾ ਜ਼ਿਕਰ ਕੀਤਾ। ਸਾਈਂ ਜੀ ਨੇ ਆਖਿਆ, "ਬਾਦਸ਼ਾਹ ਸਲਾਮਤ! ਤੁਸੀਂ ਰੱਬੀ ਰੂਹ ਨੂੰ ਜੇਲ੍ਹ 'ਚ ਬੰਦ ਕੀਤਾ ਹੋਇਆ ਹੈ। ਉਸ ਦਾ ਸੰਤਾਪ ਤੁਹਾਨੂੰ ਲੱਗਿਆ ਹੋਇਆ ਹੈ।" ਇਹ ਸੋਚ ਬਾਦਸ਼ਾਹ ਨੇ ਪਾਤਸ਼ਾਹ ਦੀ ਰਿਹਾਈ ਦਾ ਹੁਕਮ ਕਰ ਦਿੱਤਾ। ਪਰ ਪਾਤਸ਼ਾਹ ਨੇ ਕਿਹਾ, ਅਸੀਂ ਹੁਣ ਜੇਲ੍ਹ ਤੋਂ ਬਾਹਰ 52 ਪਹਾੜੀ ਰਾਜਿਆਂ ਜਿਹੜੇ ਚਿਰਾਂ ਤੋਂ ਦੁੱਖ ਭੋਗ ਰਹੇ ਹਨ ਉਨ੍ਹਾਂ ਨੂੰ ਨਾਲ ਲੈ ਕੇ ਹੀ ਬਾਹਰ ਆਵਾਂਗੇ। ਬੰਦਾ ਮਰਦਾ ਕੀ ਨਹੀਂ ਕਰਦਾ। ਜਹਾਂਗੀਰ ਨੇ ਪਾਤਸ਼ਾਹ ਨੂੰ ਰਾਜਿਆਂ ਸਮੇਤ ਰਿਹਾ ਕਰ ਦਿੱਤਾ। ਪੰਜਾਬ ਵਲ ਆਉਣ ਸਮੇਂ ਗੁਰੂ ਜੀ ਨੇ ਫੇਰ ਮਜਨੂੰ ਦੇ ਟਿਲ੍ਹੇ ਵਿਖੇ ਠਹਿਰਾਉ ਕੀਤਾ। ਇਤਿਹਾਸ ਦੇ ਪੰਨੇ ਦਰਸਾਉਂਦੇ ਹਨ ਕਿ ਸ੍ਰੀ ਗੁਰੂ ਹਰਿ ਰਾਏ ਜੀ ਨੇ ਰਾਮ ਰਾਏ ਨੂੰ ਔਰੰਗਜ਼ੇਬ ਪਾਸ ਜਦੋਂ ਸਿੱਖੀ ਅਸੂਲ ਦੇ ਤੱਤ ਬਿਆਨ ਕਰਨ ਲਈ ਦਿੱਲੀ ਭੇਜਿਆ ਤਾਂ ਉਹ ਵੀ ਇੱਥੇ ਰੁਕੇ ਸੀ। ਮਜਨੂੰ ਦੇ ਟਿੱਲੇ ਪਾਸ ਇੱਕ ਖੂਹ ਵੀ ਮੌਜੂਦ ਹੈ ਜਿੱਥੇ ਰਾਮ ਰਾਏ ਨੇ ਔਰੰਗਜ਼ੇਬ ਨੂੰ ਕਰਾਮਾਤੀ ਸ਼ਕਤੀਆਂ

ਦਿਖਾਈਆਂ ।ਇੰਞ ਇਤਿਹਾਸਕ ਪੱਖੋਂ ਇਹ ਜਗ੍ਹਾ ਕਾਫੀ ਪ੍ਰਸਿੱਧ ਸੀ ਅਤੇ ਗੁਰੂ ਸਾਹਿਬਾਨ ਦੇ ਚਰਨ ਪੈਣ ਕਰ ਕੇ ਭਾਈ ਬਘੇਲ ਸਿੰਘ ਨੇ ਗੁਰਦੁਆਰਾ ਸਾਹਿਬ ਹੋਂਦ ਵਿੱਚ ਲਿਆਂਦਾ। ਉਨ੍ਹਾਂ ਆਪ ਇੱਥੇ ਬੈਠ ਹੱਥੀਂ ਕਾਰ ਸੇਵਾ ਕੀਤੀ ਇਤਿਹਾਸਕ ਤੱਥਾਂ ਅਨੁਸਾਰ ਦਿੱਲੀ ਲੁੱਟਣ ਸਮੇਂ ਮਿਲਿਆ ਧਨ ਬਘੇਲ ਸਿੰਘ ਨੇ ਮਜਨੂੰ ਦੇ ਟਿੱਲੇ ਵਿੱਚ ਰੱਖਿਆ ਸੀ। ਰਤਨ ਸਿੰਘ ਭੰਗੂ ਜੀ ਲਿਖਦੇ ਹਨ।

ਪੰਜਵੋਂ ਝੰਡੇ ਹਰਿ ਕ੍ਰਿਸ਼ਨ ਜੀ ਜਹਿ ਬਹੇ। ਜੈ ਸਿੰਘ ਪਰੋ ਮਧ ਬੰਗਲੇ ਅਹੇ।
ਸਗਮ ਭਾਂਤ ਪੰਜ ਡੇਹਰੇ ਭਏ। ਗੱਡ ਝੰਡੇ ਪੰਜ ਕੜਾਹ ਕਰ ਦਏ।(61)
ਹੁਤੀ ਤੇਗ ਬਹਾਦਰ ਜਾਗਾ ਦੋਊ। ਉਪਰ ਮਸੀਤ ਚਿਣ ਰਖੀ ਥੀ ਸੋਊ।
ਸਿੰਘ ਜੀ ਕਹਯੋ ਮਸੀਤ ਹੋਵੈ ਗਰ। ਤੌ ਡੇਹਰੇ ਬਨਾਵੈਂਗੇ ਫੇਰ (62)

(ਪ੍ਰਾਚੀਨ ਪੰਥ ਪ੍ਰਕਾਸ਼)

## ਗੁਰਦੁਆਰਾ ਰਕਾਬ ਗੰਜ ਸਾਹਿਬ

ਧਰਮੀ ਜੀਓੜੇ, ਗੁਰੂ ਦੇ ਨੂਰੇ, ਗੁਰਬਾਣੀ ਦੇ ਸੂਰੇ ਅਤੇ ਬਚਨਾਂ ਦੇ ਪੂਰੇ ਭਾਈ ਬਘੇਲ ਸਿੰਘ ਲਈ ਗੁਰਦੁਆਰਾ ਰਕਾਬ ਗੰਜ ਸਾਹਿਬ ਦਾ ਨਿਰਮਾਣ ਬੜਾ ਹੀ ਔਕੜ ਭਰਪੂਰ ਕੰਮ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ 11 ਨਵੰਬਰ 1675 ਜੋ ਚਾਂਦਨੀ ਚੌਂਕ ਵਿਖੇ ਹੋਈ, ਉਪਰੰਤ ਉਨ੍ਹਾਂ ਦਾ ਸੀਸ ਭਾਈ ਜੈਤਾ ਜੀ 'ਰੰਘਰੇਟਾ ਗੁਰੂ ਕਾ ਬੇਟਾ' ਇੱਕ ਦਮ ਚੁੱਕ ਵਾਹੋ-ਦਾਹੀ 300 ਮੀਲ (500 ਕਿਲੋਮੀਟਰ) ਦਾ ਸਫ਼ਰ ਤੈਅ ਕਰ ਕੇ ਆਨੰਦਪੁਰ ਸਾਹਿਬ ਪਹੁੰਚ ਗਿਆ। ਪਰ ਗੁਰੂ ਜੀ ਦਾ ਧੜ ਸ਼ਹੀਦੀ ਵਾਲੀ ਥਾਂ 'ਤੇ ਹੀ ਪਿਆ ਸੀ। ਸਰਕਾਰ ਵੱਲੋਂ ਪਹਿਰੇਦਾਰ ਉਥੇ ਤਾਇਨਾਤ ਕੀਤੇ ਗਏ ਸਨ। ਇਤਿਹਾਸਕ ਵੇਰਵਿਆਂ ਅਨੁਸਾਰ ਉਸ ਸਮੇਂ ਐਸਾ ਝੱਖੜ ਹਨ੍ਹੇਰੀ ਵਗੀ ਕਿ ਹੱਥ ਮਾਰਿਆ ਵੀ ਦਿਖਾਈ ਨਹੀਂ ਸੀ ਦੇ ਰਿਹਾ। ਗੁਰੂ ਕ੍ਰਿਪਾ ਸਦਕਾ ਭਾਈ ਲੱਖੀ ਸ਼ਾਹ ਵਣਜਾਰਾ ਅਤੇ ਉਸ ਦੇ ਪੁੱਤਰ ਭਾਈ ਨਗਾਹੀਆ, ਜਿਹੜੇ ਕਾਫ਼ੀ ਵੱਡੇ ਵਪਾਰੀ ਸਨ, ਗੁਰੂ ਸਾਹਿਬ ਨਾਲ਼ ਉਨ੍ਹਾਂ ਦੇ ਸੰਬੰਧ ਸਨ ਅਤੇ ਸ਼ਹੀਦ ਭਾਈ ਮਨੀ ਸਿੰਘ ਜੀ ਲੱਖੀ ਸ਼ਾਹ ਦੀ ਸਪੁੱਤਰੀ ਬੀਬੀ ਸੀਤੋ ਨਾਲ਼ ਵਿਆਹੇ ਹੋਏ ਸਨ, ਨੇ ਮੌਕਾ ਤਾੜ ਕੇ ਫੁਰਤੀ ਨਾਲ ਗੁਰੂ ਜੀ ਦੇ ਧੜ ਨੂੰ ਆਪਣੇ ਗੱਡੇ 'ਚ ਟਿਕਾਇਆ। ਉਪਰੰਤ ਆਪਣੇ ਘਰ ਦੇ ਵਿੱਚ ਬੜੇ ਸਤਿਕਾਰ ਨਾਲ ਪਲੰਘ 'ਤੇ ਟਿਕਾ ਕੇ ਸਸਕਾਰ ਕਰ ਦਿੱਤਾ। ਸੁਜਾਨ ਸਿੱਖਾਂ ਨੇ ਗੁਰੂ ਸਾਹਿਬ ਦੇ ਅਸਤ ਇੱਕ ਗਾਗਰ ਵਿੱਚ ਪਾ ਕੇ ਧਰਤੀ 'ਚ ਦੱਬ ਦਿੱਤੇ। ਲੱਖੀ ਸ਼ਾਹ ਰਸਿਆਨਾ (Raisaina) ਪਿੰਡ 'ਚ ਰਹਿੰਦੇ ਸਨ। ਅੱਜ ਵੀ ਰਸਿਆਨਾ ਰੋਡ ਮਸ਼ਹੂਰ ਹੈ ਕਿਉਂਕਿ ਇਸ ਉਪੱਰ ਗੁਰਦੁਆਰਾ ਰਕਾਬ ਗੰਜ ਸਾਹਿਬ ਸਥਿੱਤ ਹੈ। ਰਕਾਬ ਗੰਜ ਇਸ ਦਾ ਨਾਂ ਇਸ ਕਰ ਕੇ ਹੈ ਕਿ ਇਸ ਪਿੰਡ ਵਿੱਚ ਮੁਗਲ ਫ਼ੌਜ ਦੇ ਘੋੜਿਆਂ ਦੀਆਂ ਰਕਾਬਾਂ ਬਣਦੀਆਂ ਸਨ। ਭੱਟ ਕੇਸ਼ੋ ਨੇ ਸਤਿਗੁਰਾਂ ਦੀ ਧੜ ਉਠਾਉਣ ਬਾਰੇ ਇਉਂ ਲਿਖਿਆ ਹੈ।

ਚਲਾ ਚਲਾਈ ਹੋ ਰਹੀ ਗੱਡ ਗੱਡੇ ਉਖਰੇ ਮੇਖ।
ਲਖੀ ਨਗਾਹੀਆ ਲੈ ਚਲੇ ਤੂ ਖਰਾ ਤਮਾਸ਼ਾ ਦੇਖ।

ਮੁਗਲਾਂ ਨੇ ਸਿੱਖੀ ਨਿਸ਼ਾਨ ਮਿਟਾਉਣ ਲਈ ਸਸਕਾਰ ਵਾਲ਼ੀ ਜਗ੍ਹਾ 'ਤੇ ਮਸੀਤ ਬਣਾ ਦਿੱਤੀ ਸੀ।ਜਦੋਂ ਭਾਈ ਬਘੇਲ ਸਿੰਘ ਨੇ ਮੁਸਲਮਾਨਾਂ ਨੂੰ ਇਕੱਠਾ ਕਰ ਕੇ ਕਿਹਾ, 'ਇਹ ਪਵਿੱਤਰ ਜਗ੍ਹਾ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਤ ਹੈ। ਅਸੀਂ ਮਸੀਤ ਢਾਹ ਕੇ ਇੱਥੇ ਗੁਰਦੁਆਰੇ ਦਾ ਨਿਰਮਾਣ ਕਰਨਾ ਹੈ ਤਾਂ ਇਹ ਲੋਕ ਅੱਗ ਦੇ ਭਬੂਕੇ ਵਾਂਗ ਰੌਲਾ ਪਾਉਣ ਲੱਗ ਪਏ ਅਤੇ ਚੱਲਾਏ ਕਿ ਮਸੀਤ ਨੂੰ ਕੋਈ ਢਾਹ ਨਹੀਂ ਸਕਦਾ।ਇਹ ਇਕੱਠੇ ਹੋ ਕੇ ਬਾਦਸ਼ਾਹ ਪਾਸ ਪਹੁੰਚ ਗਏ ਅਤੇ ਫੁਰਮਾਇਆ:

ਗੇਰ ਮਸੀਤੇ ਕਿਮ ਜੀਏ, ਜਹਿੰ ਬੈਸ ਨਿਵਾਜ ਪੜ੍ਹਾਇ।63
ਹਮ ਜੀਵਤ ਕਿਮ ਮਸੀਤ ਗਿਰਨ, ਦੇਂਹਿ ਬਿਨਾ ਦਿਲੀ ਕਰਵਾਏ ਥੇਹ।(65)

ਭਾਵ ਭਾਵੇਂ ਦਿੱਲੀ ਥੇਹ ਹੋ ਜਾਵੇ ਜਿਉਂਦੇ ਜੀਅ ਅਸੀਂ ਮਸੀਤ ਨਹੀਂ ਢਾਹੁਣ ਦੇਣੀ।(ਪ੍ਰਾਚੀਨ ਪੰਥ ਪ੍ਰਕਾਸ਼)

ਭਾਈ ਬਘੇਲ ਸਿੰਘ ਨੇ ਇਹ ਰੌਲ਼ਾ-ਰੱਪਾ ਦੇਖ ਜਾਣ ਲਿਆ ਕਿ ਤੁਰਕ ਦੰਗੇ ਫ਼ਸਾਦ ਕਰਨਗੇ।ਭਾਈ ਸਾਹਿਬ ਨੇ ਸੁਨੇਹਾ ਭੇਜ ਹੋਰ ਖ਼ਾਲਸਾ ਫ਼ੋਜ ਦਿੱਲੀ ਪਾਸ ਬੁਲਾ ਲਈ।ਤੁਰਕਾਂ ਨੂੰ ਫੁਰਮਾਨ ਜਾਰੀ ਕਰ ਦਿੱਤਾ ਕਿ ਜਿਸ ਨੇ ਵੀ ਸਿੰਘਾਂ ਨਾਲ ਲੜਾਈ ਦੀ ਹੁੱਜਤ ਕੀਤੀ ਉਸ ਨੂੰ ਮਾਰ ਮੁਕਾ ਦਿਆਂਗੇ।ਉਧਰੋਂ ਬਾਦਸ਼ਾਹ ਨੇ ਤੁਰਕਾਂ ਨੂੰ ਕਹਿ ਦਿੱਤਾ ਕਿ ਮਸੀਤਾਂ ਵਾਲ਼ੀਆਂ ਥਾਵਾਂ 'ਤੇ ਗੁਰਦਵਾਰੇ ਉਸਾਰਨ ਲਈ ਮੇਰੀ ਲਿਖਤ ਬਘੇਲ ਸਿੰਘ ਨਾਲ਼ ਹੋਈ ਹੈ, ਮੈਂ ਇਸ ਤੋਂ ਮੁੱਕਰ ਨਹੀਂ ਸਕਦਾ।ਵੈਰੀ ਨੂੰ ਤਾਕਤ ਵਰਤ ਕੇ ਹੀ ਨਜਿੱਠਿਆ ਜਾ ਸਕਦਾ ਹੈ।ਭਾਈ ਬਘੇਲ ਸਿੰਘ ਨੇ ਰੌਲ਼ਾ ਪਾਉਣ ਵਾਲੇ ਮੋਹਰੀਆਂ ਨੂੰ ਇੱਥੇ ਤੱਕ ਕਹਿ ਦਿੱਤਾ ਕਿ ਮਸੀਤ ਵਾਲੀ ਜਗ੍ਹਾ ਹੇਠ ਗੁਰੂ ਜੀ ਦੀਆਂ ਅਸਥੀਆਂ ਦੀ ਗਾਗਰ ਮੌਜੂਦ ਹੈ।ਜੇਕਰ ਇਹ ਨਿਸ਼ਾਨੀ ਨਾ ਨਿਕਲੀ ਤਾਂ ਅਸੀਂ ਆਪ ਇੱਥੇ ਮਸੀਤ ਬਣਵਾ ਕੇ ਦਿਆਂਗੇ।ਭਾਈ ਸਾਹਿਬ ਲਈ ਐਸੇ ਹਾਲਾਤਾਂ ਦੀ ਬੜੀ ਔਖੀ ਤੇ ਪਰਖ ਵਾਲੀ ਘੜੀ ਸੀ।ਆਖੀਰ ਸ਼ੇਰ ਦਿਲ ਯੋਧੇ ਨੇ ਮਸੀਤ ਢਾਹੁਣ ਸੰਬੰਧੀ ਕਾਗਜ਼ 'ਤੇ ਲਿਖਵਾ ਲਿਆ।।ਪ੍ਰਾਚੀਨ ਪੰਥ ਪ੍ਰਕਾਸ਼ ਵਿੱਚ ਦਰਜ਼ ਹੈ:

ਜੋ ਉਨ ਲਿਖ ਤੈਂ ਥੀ ਲਿਖੀ ਸਿੰਘ ਸਭ ਇੱਕ ਥਾਂ ਕੀਨ।
ਰਾਮ ਦਿਆਲ ਦਿਵਾਨ ਹੱਥ ਸ਼ਾਹ ਅੱਗੈ ਧਰ ਦੀਨ (73)
ਦੇਖ ਸ਼ਾਹ ਬਹੁ ਖੁਸ਼ੀਆਂ ਭਯੋ।ਹਮੈਂ ਕਾਫਰ ਸਿੰਘ ਇਕਲੇ ਨ ਕੀਓ।
ਹਮਰੇ ਸੰਗ ਤੁਮ ਬਹੁ ਮਿਲਵਾਏ।ਅਬ ਤੁਰਤ ਦੇਵੋ ਜਾਇ ਗਿਰਾਏ (74)

ਬਾਦਸ਼ਾਹ ਦੇ ਹੁਕਮ ਮਿਲਦੇ ਹੀ ਸਿੰਘਾਂ ਨੇ ਥੌੜਿਆਂ, ਕਹੀਆਂ, ਸੱਬਲਾਂ ਅਤੇ ਗੰਧਾਲਿਆਂ ਨਾਲ਼ ਦੋ ਪਹਿਰਾਂ (ਤਕਰੀਬਨ 6 ਘੰਟਿਆਂ) ਵਿੱਚ ਮਸੀਤ ਦਾ ਨਾਮੋ-

ਨਿਸ਼ਾਨ ਮਿੱਟਾ ਦਿੱਤਾ। ਜੈਕਾਰਿਆਂ ਦੀ ਗੂੰਜ ਵਿੱਚ ਨਿਸ਼ਾਨ ਸਾਹਿਬ ਝੁਲਾ ਦਿੱਤਾ ਅਤੇ ਦੇਗ ਵਰਤਾਈ ਗਈ। ਰਤਨ ਸਿੰਘ ਭੰਗੂ ਲਿਖਦੇ ਹਨ:

ਕਰ ਕੜਾਹ ਤਹਿੰ ਸਿੰਘਨ ਬਹੁ ਲਯਾਇ ਕਰ ਦੀਓ ਵਰਤਾਇ।
ਤੁਰਕਨ ਘਰ ਸੋਗੇ ਭਯੋ ਔ ਸਿੰਘਨ ਮਨ ਸੁਖ ਪਾਇ।(79)

ਇੰਵ ਬੜੀ ਜਲਦੀ ਸਿੰਘਾਂ ਨੂੰ ਲਗਾ ਕੇ ਗੁਰਦੁਆਰਾ ਉਸਾਰ ਦਿੱਤਾ। ਗੁਰਦੁਆਰਾ ਰਕਾਬ ਗੰਜ ਨਵੀਂ ਦਿੱਲੀ 'ਚ ਪੰਤ ਰੋਡ 'ਤੇ ਸਥਿੱਤ ਹੈ ਅਤੇ ਪਾਰਲੀਮੈਂਟ ਦੇ ਸਾਹਮਣੇ ਹੈ। ਇਸ ਦੀ ਆਲੀਸ਼ਾਨ ਇਮਾਰਤ ਦੇ ਆਲੇ-ਦੁਆਲ਼ੇ ਸੁੰਦਰ ਲਹਿ ਲਹਾਉਂਦੇ ਬਾਗ ਹਨ। ਇਸ ਦੇ ਦਰਸ਼ਨਾਂ ਲਈ ਚਾਰੇ ਪਾਸੇ ਗੇਟ ਹਨ।

## ਗੁਰਦੁਆਰਾ ਸੀਸ ਗੰਜ ਸਾਹਿਬ

ਗੁਰਦੁਆਰਾ ਸੀਸ ਗੰਜ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਵੱਲੋਂ ਦਿੱਲੀ ਦੇ ਚਾਂਦਨੀ ਚੌਂਕ ਵਿਖੇ ਹਿੰਦੂ ਧਰਮ ਨੂੰ ਬਚਾਉਣ ਖ਼ਾਤਰ ਦਿੱਤੀ ਸ਼ਹਾਦਤ ਦਾ ਪਵਿੱਤਰ ਅਸਥਾਨ ਹੈ। ਔਰੰਗਜ਼ੇਬ ਬਾਦਸ਼ਾਹ ਨੇ ਸਤਿਗੁਰਾਂ ਵੱਲੋਂ ਮੁਸਲਮਾਨ ਧਰਮ ਨਾ ਅਖਤਿਆਰ ਕਰਨ ਦੇ ਇਵਜ਼ ਵਜੋਂ ਉਨ੍ਹਾਂ ਨੂੰ ਕਤਲ ਕਰਨ ਦਾ ਹੁਕਮ ਦੇ ਦਿੱਤਾ ਸੀ।

ਜਦੋਂ ਕਸ਼ਮੀਰ ਤੋਂ ਆਏ 500 ਹਿੰਦੂਆਂ ਦੇ ਜੱਥੇ ਨੇ ਆਨੰਦਪੁਰ ਆ ਕੇ ਕੰਬਦੇ ਹੱਥਾਂ, ਧੜਕਦੇ ਦਿਲਾਂ ਅਤੇ ਛਲਕਦੇ ਨੈਣਾਂ ਨਾਲ ਸਤਿਗੁਰਾਂ ਅੱਗੇ ਹਿੰਦੂ ਧਰਮ ਬਚਾਉਣ ਲਈ ਪੁਕਾਰ ਕੀਤੀ ਤਾਂ ਉਨ੍ਹਾਂ ਇਹਨਾਂ ਦੀ ਬਾਂਹ ਫੜੀ। ਸਤਿਗੁਰਾਂ ਦਿਲਾਸਾ ਦੇ ਕੇ ਕਿਹਾ, 'ਦਿੱਲੀ ਦੇ ਬਾਦਸ਼ਾਹ ਨੂੰ ਆਖ ਦਿਉ ਕਿ ਜੇਕਰ ਗੁਰੂ ਤੇਗ ਬਹਾਦਰ ਸਿੱਖ ਧਰਮ ਛੱਡ ਮੁਸਲਮਾਨ ਬਣ ਜਾਵੇਗਾ ਤਾਂ ਅਸੀਂ ਵੀ ਇਸਲਾਮ ਕਬੂਲ ਕਰ ਲਵਾਂਗੇ'। ਜਿਉਂ ਹੀ ਹਿੰਦੂਆਂ ਇਹ ਸੁਨੇਹਾ ਬਾਦਸ਼ਾਹ ਨੂੰ ਦਿੱਤਾ ਉਸ ਨੇ ਗੁਰੂ ਜੀ ਨੂੰ ਪਕੜਨ ਲਈ ਸਿਪਾਹੀ ਭੇਜ ਦਿੱਤੇ। ਗੁਰੂ ਜੀ ਤਾਂ ਆਪ ਹੀ ਪੰਜ ਸਿੱਖਾਂ ਭਾਈ ਮਤੀ ਦਾਸ, ਭਾਈ ਸਤੀ ਦਾਸ, ਭਾਈ ਦਿਆਲਾ, ਭਾਈ ਗੁਰਦਿੱਤਾ ਅਤੇ ਭਾਈ ਉਦਾ ਜੀ ਨੂੰ ਨਾਲ਼ ਦਿੱਲੀ ਵੱਲ ਚੱਲ ਪਏ ਸਨ। ਆਮ ਦੇਖਿਆ ਹੈ ਕਿ ਕਾਤਲ ਮਕਤੂਲ ਕੋਲ ਚੱਲ ਕੇ ਆਉਂਦਾ ਹੈ ਪਰ ਗੁਰੂ ਜੀ ਨੇ ਉਲਟੀ ਗੰਗਾ ਵਹਾਈ। ਆਗਰੇ ਵਿਖੇ ਬੜੇ ਹੀ ਨਿਆਰੇ ਢੰਗ ਨਾਲ਼ ਗ੍ਰਿਫਤਾਰੀ ਦਿੱਤੀ। ਉਥੋਂ ਇਨ੍ਹਾਂ ਨੂੰ ਦਿੱਲੀ ਲਿਆ ਕੇ ਇੱਕ ਹਵੇਲੀ ਜੋ ਕਾਫੀ ਚਿਰ ਤੋਂ ਸੁੰਞੀ ਪਈ ਸੀ ਉਥੇ ਡੱਕ ਦਿੱਤਾ, ਡਰਾਵੇ ਅਤੇ ਤਸੀਹੇ ਦਿੱਤੇ ਗਏ। ਗੁਰੂ ਸਾਹਿਬ ਨੇ ਭਾਈ ਗੁਰਦਿੱਤੇ ਅਤੇ ਭਾਈ ਉਦੇ ਨੂੰ ਤਾਂ ਵਾਪਸ ਆਨੰਦਪੁਰ ਭੇਜ ਦਿੱਤਾ ਸੀ।

ਔਰੰਗਜ਼ੇਬ ਨੇ ਪਹਿਲੀ ਮੀਟਿੰਗ ਦੌਰਾਨ ਸਤਿਗੁਰਾਂ ਨੂੰ ਇਸਲਾਮ ਧਾਰਨ ਕਰਨ 'ਤੇ ਜ਼ੋਰ ਪਾਇਆ ਪਰ ਸਤਿਗੁਰਾਂ ਨੇ ਨਾਂਹ ਕਰ ਦਿੱਤੀ। ਦੂਜੀ ਮੀਟਿੰਗ 'ਚ ਬਾਦਸ਼ਾਹ ਨੇ ਕਿਹਾ, 'ਤੁਹਾਡਾ ਨਾਂ ਤੇਗ ਬਹਾਦਰ ਹੈ ਮੈਨੂੰ ਤੁਸੀਂ ਤੇਗ ਦੇ ਜੌਹਰ ਦਿਖਾਉ ਜਾਂ ਕੋਈ ਕਰਾਮਾਤ ਦਿਖਾਉ। ਗੁਰੂ ਸਾਹਿਬ ਨੇ ਉੱਤਰ ਦਿੱਤਾ, "ਸ਼ਾਹ ਜੀ! ਇਸ ਬਾਰੇ ਤੁਸੀਂ

ਆਪ ਹੀ ਜਾਣ ਜਾਉਂਗੇ ਪਰ ਅਸੀਂ ਕਰਾਮਾਤ 'ਚ ਵਿਸ਼ਵਾਸ ਨਹੀਂ ਰੱਖਦੇ। ਤੀਜੀ ਮੀਟਿੰਗ 'ਚ ਸਿੱਖਾਂ ਸਮੇਤ ਗੁਰੂ ਸਾਹਿਬ ਨੂੰ ਚਾਂਦਨੀ ਚੌਂਕ ਵਿਖੇ ਕਤਲ ਕਰਨ ਲਈ ਹੁਕਮ ਕਰ ਦਿੱਤਾ।

## ਚਾਂਦਨੀ ਚੌਕ

ਚਾਂਦਨੀ ਚੌਕ ਉਸ ਸਮੇਂ ਦਿੱਲੀ ਸ਼ਹਿਰ ਦੇ ਕੇਂਦਰ ਵਿੱਚ ਸੀ ਅਤੇ ਸ਼ਹਿਰ ਦੇ ਆਲੇ-ਦੁਆਲੇ ਕੰਧ ਕੀਤੀ ਹੋਈ ਸੀ। ਇਸ ਚੌਂਕ ਵਿੱਚ ਇੱਕ ਸੁੰਦਰ ਤਲਾਬ ਬਣਿਆ ਹੋਇਆ ਸੀ ਅਤੇ ਇਸ ਨੂੰ 17 ਵੀਂ ਸਦੀ ਵਿੱਚ ਸ਼ਾਹ ਜਹਾਨ ਬਾਦਸ਼ਾਹ ਨੇ ਬਣਵਾਇਆ ਸੀ।ਇਸ ਤਲਾਬ ਦੀ ਰੂਪ-ਰੇਖਾ ਸ਼ਾਹ ਜਹਾਨ ਦੀ ਬੇਟੀ ਜਹਾਨਆਰਾ ਨੇ ਤਿਆਰ ਕੀਤੀ ਸੀ।ਤਲਾਬ ਦਾ ਪਾਣੀ ਰਾਤ ਸਮੇਂ ਚੰਦਮ੍ਹਾਂ ਦੀ ਚਾਂਦਨੀ (ਰੋਸ਼ਨੀ) ਨਾਲ਼ ਚਮਕਣ ਕਰ ਕੇ ਇਸ ਚੌਂਕ ਦਾ ਨਾਂ ਚਾਂਦਨੀ ਚੌਂਕ ਮਸ਼ਹੂਰ ਹੋ ਗਿਆ।ਕਈ ਇਤਿਹਾਸਕਾਰਾਂ ਦੇ ਕਥਨ ਅਨੁਸਾਰ ਇਸ ਚੌਂਕ ਕੋਲ ਤਕਰੀਬਨ 1520 ਗਜ਼ (4560 ਫੁੱਟ) ਅਤੇ 40 ਗਜ਼ (120 ਫੁੱਟ) ਲੰਬਾਈ ਚੌੜਾਈ ਵਾਲਾ ਬਾਜ਼ਾਰ ਸੀ।ਇਥੇ ਚਾਂਦੀ ਦੀ ਖ੍ਰੀਦੋ ਫਰੋਕਤ ਦਾ ਵੱਡਾ ਵਪਾਰ ਸੀ ਇਸ ਕਾਰਨ ਵੀ ਲੋਕ ਇਸ ਨੂੰ ਚਾਂਦਨੀ ਚੌਂਕ ਕਹਿੰਦੇ ਸਨ।ਇਸ ਬਾਜ਼ਾਰ ਦੀਆਂ ਦੁਕਾਨਾਂ ਵੀ ਅਰਧ ਚੰਦ (Half moon) ਦੇ ਆਕਾਰ ਵਾਲੀਆਂ ਸਨ।

ਇਸ ਚੌਂਕ ਦਾ ਰਸਤਾ ਲਾਲ ਕਿਲ੍ਹੇ ਦੇ ਲਾਹੌਰੀ ਦਰਵਾਜ਼ੇ ਤੋਂ ਫ਼ਤਹਿਪੁਰੀ ਮਸਜਦ ਵਲ ਜਾਂਦਾ ਸੀ ਅਤੇ ਦਰਿਮਿਆਨ ਦੀ ਨਹਿਰ ਵੀ ਵਗਦੀ ਸੀ।ਲਾਹੌਰੀ ਦਰਵਾਜ਼ੇ ਤੋਂ ਕੋਤਵਾਲੀ ਤੱਕ 'ਉਰਦੂ ਬਾਜ਼ਾਰ' ਸੀ।ਚਾਂਦਨੀ ਚੌਂਕ ਤੋਂ ਕੋਤਵਾਲੀ ਕੋਲ 'ਜੌਹਰੀ ਬਾਜ਼ਾਰ' ਅਤੇ ਚਾਂਦਨੀ ਚੌਂਕ ਤੋਂ ਫ਼ਤਹਿਪੁਰੀ ਮਸਜਦ ਤੱਕ ਅੰਗਰੇਜ਼ੀ ਸਰਕਾਰ ਨੇ ਇਸ ਚੌਂਕ ਵਿੱਚ ਘੰਟਾ ਘਰ ਬਣਵਾ ਦਿੱਤਾ ਸੀ ਜੋ 1950 ਤੱਕ ਮੌਜੂਦ ਸੀ।ਸੰਨ 1857 ਦੇ ਗਦਰ ਦੌਰਾਨ ਇਸ ਚੌਂਕ ਦੀ ਬਹੁਤ ਤੋੜ ਭੰਨ ਹੋਈ ਸੀ।ਜਾਮਾ ਮਸਜਦ ਵੀ ਇਥੇ ਨੇੜੇ ਹੀ ਸੁਸ਼ੋਭਤ ਹੈ।

ਬਾਦਸ਼ਾਹ ਤਾਂ ਸੰਸਾਰੀ ਤੌਰ 'ਤੇ ਇਨ੍ਹਾਂ ਨੂੰ ਭੈਭੀਤ ਕਰਨ ਡਰਾਉਣ, ਦਹਿਲਾਉਣ ਅਤੇ ਸਹਿਮਉਣ ਵਾਲ਼ੇ ਕੰਮ ਕਰ ਰਿਹਾ ਸੀ ਪਰ ਇਹ ਪਰਮ ਹੰਸ ਰੂਪੀ ਰੂਹਾਂ ਨਿਰੰਕਾਰੀ ਕਲਾ ਨਾਲ਼ ਜੁੜੀਆਂ ਹੋਈਆਂ ਸਨ।ਗੁਰੂ ਸਾਹਿਬ ਨੇ ਗੱਲਬਾਤ ਸਮੇਂ ਵੀ ਔਰੰਗਜ਼ੇਬ ਨੂੰ ਇਹ ਚਿਤਾਰ ਦਿੱਤਾ ਸੀ:

ਭੈ ਕਾਹੂੰ ਕੋ ਦੇਤ ਨਹ ਨਹ ਭੈਅ ਮਾਨਤ ਆਨ॥ (੧੪੨੯)

ਗੁਰੂ ਸਾਹਿਬ ਕਹਿੰਦੇ, "ਔਰੰਗਜ਼ੇਬ।ਤੂੰ ਸਾਨੂੰ ਡਰਾਉਣਾ ਚਾਹੁੰਨਾ ਹੈਂ। ਇਹ ਸਿੱਖੀ ਜੋ ਗੁਰੂ ਨਾਨਕ ਨੇ ਆਰੰਭ ਕੀਤੀ ਹੈ ਇਸ ਅੰਦਰ ਪ੍ਰਭੂ ਦੀ ਪ੍ਰੇਮਾ ਭਗਤੀ ਵਾਲ਼ੇ ਸਿੱਖ ਨਾ ਆਰੇ ਦੇ ਦੰਦਿਆਂ ਤੋਂ, ਨਾ ਉਬਲਦੀਆਂ ਦੇਗਾਂ 'ਚ ਛਾਲਾਂ ਮਾਰਨ ਤੋਂ ਅਤੇ

ਨਾ ਹੀ ਅੱਗ ਦੀਆਂ ਲਪਟਾਂ ਤੋਂ ਡਰਨ ਵਾਲੇ ਹਨ। ਇਨ੍ਹਾਂ ਦੀ ਪਰਖ ਤੂੰ ਅੱਖੀਂ ਜੇਕਰ ਨਾ ਵੀ ਦੇਖੀ ਤਾਂ ਕੰਨਾਂ ਨਾਲ ਸੁਣ ਲਵੇਂਗਾ।"

10 ਮਾਰਚ 1675 ਨੂੰ ਚਾਂਦਨੀ ਚੌਂਕ ਵਿਖੇ ਭਾਈ ਮਤੀ ਦਾਸ ਦੇ ਸਰੀਰ 'ਤੇ ਆਰਾ ਚਲਾ ਕੇ ਜਲਾਦ ਨੇ ਦੋਫਾਂਗ ਕਰ ਦਿੱਤਾ, ਭਾਈ ਸਤੀ ਦਾਸ ਨੂੰ ਰੂੰ ਵਿੱਚ ਲਪੇਟ ਅੱਗ ਲਗਾ ਦਿੱਤੀ ਅਤੇ ਭਾਈ ਦਿਆਲ ਦਾਸ (ਦਿਆਲਾ ਜੀ) ਨੂੰ ਉਬਲਦੀ ਦੇਗ 'ਚ ਬੈਠਾ ਕੇ ਸ਼ਹੀਦ ਕਰ ਦਿੱਤਾ। ਇੰਵ ਇਨ੍ਹਾਂ ਦਰਸਾ ਦਿੱਤਾ ਕਿ ਗੁਰੂ ਦੇ ਸਿੱਖ ਤਾਂ ਦੂਜੇ ਧਰਮ ਲਈ ਵੀ ਜਾਨਾਂ ਵਾਰ ਦਿੰਦੇ ਹਨ, ਆਪਣਾ ਧਰਮ ਇਹ ਕਿਵੇਂ ਤਿਆਗ ਸਕਦੇ ਹਨ? ਭਾਈ ਮਤੀ ਦਾਸ, ਭਾਈ ਸਤੀ ਦਾਸ ਅਤੇ ਦਿਆਲ ਦਾਸ ਦੀ ਕੁਰਬਾਨੀ ਬਾਰੇ ਭੱਟ ਵਹੀ ਮੁਲਤਾਨੀ ਸਿੰਧੀ 'ਚ ਦਰਜ਼ ਹੈ:

'ਗੈਲੋ ਮਤੀ ਦਾਸ, ਸਤੀ ਦਾਸ ਬੇਟੇ ਹੀਰਾ ਨੰਦ ਕੇ, ਪੋਤੇ ਲੱਖੀ ਦਾਸ ਕੇ ਪੜ੍ਹਪੋਤੇ ਪਿਰਾਗਾ ਕੇ ਬੰਸ ਗੋਤਮ ਕਾ ਸ਼ਾਰਸੁਤੀ ਭਾਗਵਤ ਗੋਤਰੇ ਛਿੱਬਰ ਬਾਹਮਣ ਮਾਰੇ ਗਏ'।

'ਦਿਆਲ ਦਾਸ (ਮਨੀ ਸਿੰਘ ਦਾ ਵੱਡਾ ਭਰਾ) ਮਾਈ ਦਾਸ ਕਾ ਪੋਤਾ, ਬੱਲੂ ਕਾ ਪੜਪੋਤਾ, ਮੂਲੋ ਕਾ, ਚੰਦਰਵੰਸੀ ਭਾਰਦਵਾਜੀ, ਗੋਤਰ ਪੰਵਾਰ, ਬੰਸ ਬੀਂਝੇ ਰਾਉਤ ਜਲਹਾਨਾ, ਗੁਰੂ ਗੈਲੋਂ, ਮਗਹਰ ਸੁਦੀ ਪੰਚਮੀ ਸੰਮਤ ਸਤਰਾ ਸੈ ਬਤੀਸ ਕੋ ਦਿੱਲੀ ਚਾਂਦਨੀ ਚੌਂਕ ਕੇ ਮਲਹਾਨ ਸ਼ਾਹੀ ਹੁਕਮ ਗੈਲ ਮਾਰਾ ਗਿਆ।

ਅਗਲੇ ਦਿਨ 11 ਮਾਰਚ 1675 ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਾਹੀ ਹੁਕਮ ਅਨੁਸਾਰ ਚਾਂਦਨੀ ਚੌਂਕ ਵਿਖੇ ਸਵੇਰ ਵੇਲੇ ਲਿਆਂਦਾ ਗਿਆ। ਸਤਿਗੁਰਾਂ ਨੇ ਖੂਹ 'ਤੇ ਇਸ਼ਨਾਨ ਕੀਤਾ ਅਤੇ ਚੌਂਕੀ 'ਤੇ ਚੌਕੜਾ ਮਾਰ ਬੈਠ ਗਏ। ਕਾਜੀ ਵੀ ਆ ਗਿਆ ਅਤੇ ਜਲਾਦ ਵੀ ਬੁਲਾ ਲਿਆ। ਕਾਜੀ ਨੇ ਪਾਤਸ਼ਾਹ ਨੂੰ ਫਿਰ ਕਿਹਾ, "ਅਜੇ ਵੀ ਇਸਲਾਮ ਕਬੂਲ ਕਰ ਲਵੋ ਨਹੀਂ ਤਾਂ ਮੌਤ ਲਈ ਤਿਆਰ ਹੋਵੋ। ਸਤਿਗੁਰਾਂ ਉੱਤਰ ਦਿੱਤਾ," ਕਾਜੀ ਸਾਹਿਬ:

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥
ਏਹ ਮਾਰਗ ਸੰਸਾਰ ਕੋ ਨਾਨਕ ਥਿਰ ਨਹੀ ਕੋਇ॥ (੧੪੨੭)

ਸਤਿਗੁਰਾਂ ਜਲਾਦ ਨੂੰ ਇਹ ਆਖ ਕੇ ਕਿ ਭਾਈ ਜਦੋਂ ਅਸੀਂ ਸੀਸ ਝੁਕਾਵਾਂਗੇ ਤੂੰ ਤਲਵਾਰ ਦਾ ਵਾਰ ਕਰ ਲਈਂ, ਪ੍ਰਭੂ ਦੀ ਪ੍ਰੇਮਾ ਭਗਤੀ 'ਚ ਲੀਨ ਹੋ ਗਏ। ਕੁਝ ਸਮਾਂ ਪਿੱਛੋਂ ਜਿਉਂ ਹੀ ਸਤਿਗੁਰਾਂ ਸੀਸ ਝੁਕਾਇਆ ਜਲਾਦ ਨੇ ਤਲਵਾਰ ਚਲਾ ਸਾਹਿਬਾਂ ਦਾ ਸੀਸ ਧੜ ਨਾਲੋਂ ਵੱਖ ਕਰ ਦਿੱਤਾ। ਧਰਤੀ ਖੂਨ ਵਹਿਣ ਨਾਲ ਲਾਲੋ ਲਾਲ਼ ਹੋ ਗਈ। ਇਹ ਦਿਲ ਕੰਬਾਊ ਕਾਰਨਾਮਾ ਤੱਕ ਦੇਖਣ ਵਾਲਿਆਂ ਦੇ ਦੰਦ ਜੁੜ ਗਏ ਅਤੇ ਅਫ਼ਸੋਸੇ ਮਨ ਨਾਲ਼ ਘਰਾਂ ਨੂੰ ਤੁਰ ਗਏ। ਪਾਪ ਦੀ ਹੱਦ ਤੱਕ ਸੂਰਜ ਵੀ ਸ਼ਰਮਿੰਦਾ ਹੋ ਬੱਦਲਾਂ ਉਹਲੇ ਹੋ ਗਿਆ, ਆਸਮਾਨ ਨੇ ਕਰਵਟ ਲਈ ਅੱਤ ਦਾ ਝੱਖੜ ਚੱਲ ਪਿਆ

ਅਤੇ ਮਾਨੋਂ ਚੜ੍ਹੀ ਗਹਿਰ ਵੀ ਗਮ ਦਰਸਾ ਰਹੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਿਤਾ ਜੀ ਦੀ ਸ਼ਹਾਦਤ ਬਾਰੇ ਬਚਿੱਤ੍ਰ ਨਾਟਕ 'ਚ ਉਚਾਰਿਆ:

ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪਰ ਕੀਯਾ ਪਯਾਨ॥
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥
ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕ॥ (ਦਸਮ ਗ੍ਰੰਥ)

ਭਾਵੇਂ ਸਰਦਾਰ ਬਘੇਲ ਸਿੰਘ ਜੀ ਜਾਣਦੇ ਸਨ ਕਿ ਗੁਰੂ ਜੀ ਦੇ ਕਤਲਗਾਹ ਦੀ ਥਾਂ ਚਾਂਦਨੀ ਚੌਂਕ ਕੋਲ ਹੈ, ਜਦੋਂ ਉਹ ਸਿੰਘਾਂ ਸਮੇਤ ਚਾਂਦਨੀ ਚੌਂਕ ਪੁੱਜੇ ਤਾਂ ਦੇਖਿਆ ਕਿ ਉਥੇ ਮਸੀਤ ਬਣੀ ਹੋਈ ਹੈ ਅਤੇ ਮਸੀਤ ਕੋਲ ਇੱਕ ਖੂਹੀ ਭੀ ਹੈ ਕਿਉਂਕਿ ਇਹ ਮਹਾਨ ਸਾਕਾ 105 ਸਾਲ ਪਹਿਲਾਂ ਵਰਤਿਆ ਸੀ ਅਤੇ ਤੁਰਕਾਂ ਨੇ ਸ਼ਹਾਦਤ ਵਾਲ਼ੀ ਜਗ੍ਹਾ ਨੂੰ ਖੁਰਦ ਵੁਰਦ ਕਰਨ ਲਈ ਮਸੀਤ ਬਣਾ ਦਿੱਤੀ ਸੀ। ਪਰ ਐਸੇ ਅਨੋਖੇ ਅਤੇ ਪਵਿੱਤਰ ਅਸਥਾਨ ਕਦੇ ਗੁੱਝੇ ਨਹੀਂ ਰਹਿੰਦੇ। ਉਹ ਜੀਵਨ ਦਾਤਾ ਸ਼ਹੀਦਾਂ ਦੀਆਂ ਪਵਿੱਤਰ ਥਾਵਾਂ ਨੂੰ ਪ੍ਰਗਟ ਕਰਨ ਲਈ ਮਹਾਨ ਸ਼ਖਸੀਅਤਾਂ ਨੂੰ ਬਲ ਬਖਸ਼ ਕੇ ਸੰਸਾਰ 'ਤੇ 'ਭੇਜ ਦਿੰਦਾ ਹੈ।

ਭਾਈ ਬਘੇਲ ਸਿੰਘ ਨੂੰ ਉਸ ਸਮੇਂ ਇੱਕ ਸਾਖਾਂ ਨਾਂ ਦੀ ਬੁੱਢੀ ਮਾਸ਼ਕਨ (water carrier using leather bag filled with water) ਮਿਲ਼ੀ। ਉਸ ਨੇ ਦੱਸਿਆ ਕਿ ਮੇਰਾ ਅੱਬਾ ਪੀਰ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਸਮੇਂ ਉਥੇ ਹਾਜਰ ਸੀ ਅਤੇ ਉਸ ਨੇ ਮੈਨੂੰ ਕੁਰਬਾਨੀ ਵਾਲ਼ੀ ਜਗ੍ਹਾ ਬਾਰੇ ਦੱਸਿਆ ਸੀ। ਮੇਰੇ ਅੱਬਾ ਨੇ ਪੀਰ ਨੂੰ ਕਤਲ ਕਰਨ ਵਾਲੀ ਥਾਂ ਜੋ ਖੂਨ ਨਾਲ ਲੱਥ-ਪੱਥ ਹੋਈ ਪਈ ਸੀ ਨੂੰ ਪਾਣੀ ਨਾਲ ਧੋਤਾ ਸੀ। ਉਹ ਮਾਸ਼ਕਨ ਸਰਦਾਰ ਨੂੰ ਮਸੀਤ ਕੋ਼ਲ ਲੈ ਗਈ ਅਤੇ ਇਸ਼ਾਰੇ ਨਾਲ ਸਹੀ ਥਾਂ ਦੱਸੀ। ਭੰਗੂ ਰਤਨ ਸਿੰਘ ਸ਼ਹੀਦ ਆਪਣੀ ਕ੍ਰਿਤ ਪ੍ਰਾਚੀਨ ਪੰਥ ਪ੍ਰਕਾਸ਼ 'ਚ ਲਿਖਦੇ ਹਨ:

ਤੋ ਇੱਕ ਊਹਾ ਥੀ ਮਾਸ਼ਕਨ ਪਰਾਨੀ। ਸੋ ਸਿੰਘ ਜੀ ਸੱਦ ਪੱਛੀ ਸਿਆਨੀ।
ਉਨੈ ਕਹੀਂ ਹਮ ਪਤਾ ਬਤਾਈ। ਹਿੰਦੂ ਪੀਰ ਈਹਾਂ ਚੌਂਕੀ ਡਸਾਈ।(81)
ਮਸੀਤ ਕੰਧ ਤਹਿਂ ਉਪਰ ਚੌਥਾਈ। ਤਹਿੰ ਸਤਿਗੁਰੂ ਸਿਰ ਤੇਗ ਲਗਵਾਈ।
ਪੂਰਬ ਵਲ ਥੇ ਮੁਖ ਕਰ ਬਹੇ। ਲਗੀ ਤੇਗ ਸਿਰ ਅਗੇ ਗਿਰ ਅਏ।(82)

ਜਦੋਂ ਸਿੰਘਾਂ ਨੇ ਮਸੀਤ ਗਿਰਾਉਣ ਲਈ ਤਿਆਰੀ ਕੀਤੀ ਤਾਂ ਤੁਰਕ ਵੱਡੀ ਗਿਣਤੀ ਵਿੱਚ ਇਕੱਤਰ ਹੋ ਝਗੜਾ ਕਰਨ ਲੱਗ ਪਏ। ਮਾਰ-ਮਰਾਈ ਤੱਕ ਗੱਲ ਪਹੁੰਚ ਗਈ ਅਤੇ ਇੱਕੇ ਦਮ ਤੁਰਕ ਬਾਦਸ਼ਾਹ ਕੋਲ ਗਏ। ਸਰਦਾਰ ਲਈ ਵੀ ਪਰਖ ਦੀ ਘੜੀ ਸੀ ਅਤੇ ਮਨ ਵਿੱਚ ਇਹ ਗੱਲ ਘੜੀ ਅਤੇ ਚਿਤਾਰੀ ਕਿ ਇਹ ਅਸਥਾਨ ਬਣਾਉਣ ਲਈ ਜੇਕਰ ਪ੍ਰਾਣ ਵੀ ਦੇਣ ਦੀ ਲੋੜ ਪਈ ਤਾਂ ਦੇ ਦਿਆਂਗਾ। ਦੂਜੇ ਦਿਨ ਬਾਦਸ਼ਾਹ ਨੇ ਆਪਣਾ ਵਜ਼ੀਰ ਭੇਜਿਆ। ਭਾਈ ਬਘੇਲ ਸਿੰਘ ਨੇ ਗੱਲਬਾਤ ਦੌਰਾਨ

ਵਜ਼ੀਰ ਨੂੰ ਆਖਿਆ, "ਸ਼ਹੀਦੋਂ ਕੀ ਚਿਤਾਉਂ ਸੇ ਕਿਆ ਬਿਹਤਰ ਹੈ ਕਾਅਬਾ"।ਅਸੀਂ ਹੋਏ ਸਮਝੌਤੇ ਅਨੁਸਾਰ ਇਹ ਜਗ੍ਹਾ ਹਰਗਿਜ਼ ਬਣਾਉਣੀ ਹੈ।ਵਜ਼ੀਰ ਨੇ ਤੁਰਕਾਂ ਨੂੰ ਆਖਿਆ, "ਝਗੜਾ ਨਾ ਕਰੋ, ਆਪਣਾ ਜਾਨ ਮਾਲ ਬਚਾਉ"। ਇੰਞ ਉਸ ਨੇ ਕੋਲ ਖਲੋ ਕੇ ਮਸੀਤ ਦੀ ਕੰਧ ਢੁਹਾਈ।ਸਿੰਘਾਂ ਨੇ ਦਿਨਾਂ ਵਿੱਚ ਹੀ ਸੀਸ ਗੰਜ ਗੁਰਦੁਆਰਾ ਉਸਾਰ ਦਿੱਤਾ।ਇੰਞ ਸਰਦਾਰ ਬਘੇਲ ਸਿੰਘ ਨੇ 8 ਕੁ ਮਹੀਨਿਆਂ ਵਿੱਚ 7 ਗੁਰਦੁਆਰੇ ਬਣਵਾ ਕੇ ਮਹਾਨ ਪੰਥਕ ਕਾਰਜ ਕੀਤਾ। ਭੰਗੂ ਜੀ ਦੇ ਸ਼ਬਦ ਹਨ:

ਮੱਧ ਦਿੱਲੀ ਲਯੋ ਦੇਹੁਰੋ ਚਿਣਾਇ।ਸਤਮੋ ਝੰਡੇ ਇਮ ਦੀਓ ਝੁਲਾਇ।
ਬਜਾਏ ਨਗਾਰੇ ਕੜਾਹ ਕਰਾਏ।ਸਿਖ ਪਰਸੰਨ ਚਤਰਫੋਂ ਆਏ ।(56)
ਸਰਦਾਰ ਬਘੇਲ ਸਿੰਘ ਇਮ ਗਢ ਮਾਰਾ।ਰਹੂਗਾ ਪ੍ਰਿਥੀ ਉਸ ਨਾਮ ਉਜਾਰਾ।
ਐਸੀ ਕਰੀ ਉਨ ਗੁਰ ਕੀ ਕਾਰ।ਪਾਊ ਜਗਾ ਵਹਿ ਗੁਰ ਕੇ ਦ੍ਵਾਰ।(57)

## ਬਘੇਲ ਸਿੰਘ ਵਲੋਂ ਦਿੱਲੀ ਛੱਡਣਾ

ਖ਼ਾਲਸਾ ਤਾਂ ਸੱਚ ਦਾ ਅਲੰਬਰਦਾਰ ਹੈ, ਕਹਿਣੀ ਕਰਨੀ 'ਚ ਪਰਪੱਕ, ਗੁਰੂ ਦੇ ਬੋਲਾਂ 'ਤੇ ਪਹਿਰਾ ਦੇਣ ਵਾਲਾ, ਮੁਸੀਬਤਾਂ ਨੂੰ ਮਖੌਲ ਕਰਨ ਵਾਲਾ, ਵੈਰੀਆਂ ਨੂੰ ਨਾਗਾਂ ਦੀ ਤਰ੍ਹਾਂ ਡੰਗਣ ਵਾਲ਼ਾ, ਸੂਲੀ 'ਤੇ ਚੜ੍ਹ ਕੇ ਢੋਲੇ ਗਾਉਣ ਵਾਲਾ, ਫਾਂਸੀ ਦੇ ਰੱਸੇ ਚੁੰਮ ਕੇ ਜੈਕਾਰੇ ਗਜਾਉਣ ਵਾਲ਼ਾ, ਨਿਰਬਲਾਂ ਨੂੰ ਗਲ਼ੇ ਲਾਉਣ ਵਾਲਾ, ਸਿਦਕ ਪਾਲਣ ਵਾਲਾ, ਜ਼ਮੀਰ ਨੂੰ ਮੁੱਖ ਰੱਖ ਕੀਤੇ ਬਚਨਾਂ ਨੂੰ ਨਿਭਾਉਣ ਵਾਲਾ ਹੈ।ਇਹ ਧਰਮ ਨੂੰ ਨਿਰਮੋਲਕ ਹੀਰਾ ਮੰਨ ਬਾਦਸ਼ਾਹੀਆਂ ਨੂੰ ਠੋਕਰ ਮਾਰ ਦਿੰਦਾ ਹੈ।ਇੰਞ ਧਰਮ ਦੇ ਸੋਮੇ (ਗੁਰਦੁਆਰੇ) ਉਸਾਰ ਕੇ ਕੀਤੇ ਲਿਖਤੀ ਵਾਅਦੇ ਅਨੁਸਾਰ ਨਵੰਬਰ 1783 ਨੂੰ ਸਰਦਾਰ ਬਘੇਲ ਸਿੰਘ ਨੇ ਦਿੱਲੀ ਦੇ ਬਾਦਸ਼ਾਹ ਸ਼ਾਹ ਆਲਮ (ਦੂਜੇ) ਨੂੰ ਸ਼ੁਕਰਾਨੇ ਦਾ ਸੰਦੇਸ਼ ਭੇਜਿਆ।ਇਸ ਸੰਦੇਸ਼ ਵਿੱਚ ਇਹ ਵੀ ਲਿਖ ਦਿੱਤਾ ਕਿ ਸਿੱਖ ਫ਼ੌਜ਼ ਦਸੰਬਰ 1783 ਨੂੰ ਦਿੱਲੀ ਤੋਂ ਚਲੀ ਜਾਵੇਗੀ।

ਬਘੇਲ ਸਿੰਘ ਦਾ ਸੰਦੇਸ਼ ਪੜ੍ਹ ਕੇ ਬਾਦਸ਼ਾਹ ਨੇ ਸੁੱਖ ਦਾ ਸਾਹ ਲਿਆ ਅਤੇ ਸੋਚਿਆ ਕਿ ਆਈ ਬਿਪਤਾ ਟਲ਼ ਗਈ ਹੈ।ਸੂਹੀਆਂ ਨੇ ਵੀ ਸ਼ਾਹ ਆਲਮ ਨੂੰ ਖ਼ਬਰ ਦਿੱਤੀ ਕਿ ਸਿੱਖਾਂ ਦਾ ਮੁਖੀ ਤੁਹਾਡੇ ਲਈ ਦਿਲ ਅੰਦਰ ਵੱਡਾ ਸਤਿਕਾਰ ਅਤੇ ਪਿਆਰ ਰਖਦਾ ਹੈ।ਡਾਕਟਰ ਹਰੀ ਰਾਮ ਗੁਪਤਾ ਲਿਖਦੇ ਹਨ ਕਿ ਦਿੱਲੀ 'ਚ ਰਹਿੰਦਿਆਂ ਭਾਈ ਬਘੇਲ ਸਿੰਘ ਦੀ ਸ਼ਾਹ ਆਲਮ ਨਾਲ਼ ਪਹਿਲਾਂ ਕੋਈ ਵੀ ਮਿਲਣੀ ਨਹੀਂ ਸੀ ਹੋਈ।ਸਰਦਾਰ ਦਾ ਚੰਗਾ ਰੁਖ ਸੁਣ ਬਾਦਸ਼ਾਹ ਨੇ ਆਪਣਾ ਦੂਤ ਸਬਜ਼ੀ ਮੰਡੀ, ਜਿੱਥੇ ਬਘੇਲ ਸਿੰਘ ਦਾ ਟਿਕਾਣਾ ਸੀ ਉੱਥੇ ਭੇਜਿਆ।ਉਸ ਦੂਤ ਨੇ ਸੁਨੇਹਾ ਦਿੱਤਾ ਕਿ ਬਾਦਸ਼ਾਹ ਸਲਾਮਤ ਤੁਹਾਨੂੰ ਮਿਲਣਾ ਚਾਹੁੰਦੇ ਹਨ।ਭਾਈ ਸਾਹਿਬ ਨੇ ਉੱਤਰ ਵਿੱਚ ਆਖਿਆ, "ਸਾਡੀ ਮਿਲਣੀ ਦੀ ਗੱਲ ਮੁਸ਼ਕਲ ਲਗਦੀ ਹੈ"।ਦੂਤ ਨੇ ਕਿਹਾ,

"ਸਰਦਾਰ ਜੀ! ਬਾਦਸ਼ਾਹ ਜੀ ਤੁਹਾਨੂੰ ਮਿਲਣ ਲਈ ਬੜੇ ਉਤਸਕ ਹਨ"। ਭਾਈ ਬਘੇਲ ਸਿੰਘ ਕਹਿੰਦੇ, "ਵਜ਼ੀਰ ਸਾਹਿਬ! ਪਹਿਲੀ ਗੱਲ ਤਾਂ ਇਹ ਹੈ ਕਿ ਗੁਰੂ ਦਾ ਸਿੰਘ ਹੋਣ ਦੇ ਨਾਤੇ ਮੇਰਾ ਸਿਰ ਕਿਸੇ ਮੁਗਲ ਦੇ ਅੱਗੇ ਨਹੀਂ ਝੁਕੇਗਾ ਕਿਉਂਕਿ ਬਾਦਸ਼ਾਹ ਨੂੰ ਜਾ ਕੇ ਸਲਾਮ ਕਰਨ ਵੇਲੇ ਹੋਰ ਕੋਈ ਆਪਣਾ ਸਿਰ ਝੁਕਾਉਂਦਾ ਹੈ।ਦੂਜੀ ਗੱਲ ਹੈ ਮੈਂ ਕਦੇ ਵੀ ਇੱਕਲਾ ਨਹੀਂ ਜਾਵਾਂਗਾ, ਮੇਰੇ ਨਾਲ਼ ਸੈਨਿਕਾਂ ਦਾ ਦਲ ਜਾਵੇਗਾ ਅਤੇ ਉਹ ਪੂਰੀ ਤਰ੍ਹਾਂ ਸ਼ਸਤਰਾਂ ਨਾਲ਼ ਲੈਸ ਹੋਣਗੇ।ਤੀਜੀ ਸ਼ਰਤ ਸਾਡੀ ਇਹ ਹੈ ਕਿ ਬਾਦਸ਼ਾਹ ਨੂੰ ਮਿਲਣ ਜਾਣ ਸਮੇਂ ਗਲ਼ੀਆਂ ਜਾਂ ਰਸਤਿਆਂ ਵਿੱਚ ਕੋਈ ਵੀ ਸ਼ਹਿਰੀ ਸਾਨੂੰ ਬੋਲ-ਕਬੋਲ ਨਹੀਂ ਬੋਲੇਗਾ ਅਤੇ ਘਟੀਆ ਕਾਰਵਾਈ ਨਹੀਂ ਕਰੇਗਾ, ਜੇਕਰ ਕਿਸੇ ਨੇ ਕੋਈ ਮਾਨਹਾਨੀ ਵਾਲ਼ੀ ਗੱਲ ਕੀਤੀ ਤਾਂ ਸਾਡੇ ਸੈਨਿਕਾਂ ਨੂੰ ਰੋਕਣਾ ਮੇਰੇ ਵੱਸ ਤੋਂ ਬਾਹਰੀ ਗੱਲ ਹੋਵੇਗੀ।ਇਸ ਤਰ੍ਹਾਂ ਉਹ ਸ਼ਾਹੀ ਦੂਤ ਸਰਦਾਰ ਨੂੰ ਮਿਲ ਕੇ ਲਾਲ ਕਿਲ੍ਹੇ 'ਚ ਪਹੁੰਚਿਆ ਅਤੇ ਮਿਲਣੀ ਦੀਆਂ ਸ਼ਰਤਾਂ ਵੀ ਬਾਦਸ਼ਾਹ ਅੱਗੇ ਪੇਸ਼ ਕੀਤੀਆਂ।ਬਾਦਸ਼ਾਹ ਦੀ ਹਾਲਤ ਉਸ ਸਮੇਂ ਜੰਗਲ ਦੇ ਉਨ੍ਹਾਂ ਜਾਨਵਰਾਂ ਵਰਗੀ ਬਣੀ ਹੋਈ ਸੀ ਜਿਸ ਅੰਦਰ ਸ਼ੇਰ ਦੀ ਦਹਾੜ ਸੁਣ ਉਹ ਘੁਰਨਿਆਂ 'ਚੋਂ ਬਾਹਰ ਨਹੀਂ ਨਿਕਲਦੇ।ਬਾਦਸ਼ਾਹ ਨੇ ਸੋਚ ਵਿਚਾਰ ਕੇ ਸਰਦਾਰ ਦੀਆਂ ਸਭ ਸ਼ਰਤਾਂ ਕਬੂਲ ਕਰ ਦੂਤ ਨੂੰ ਮਿਲਣੀ ਸੰਬੰਧੀ ਤ੍ਰੀਕ ਅਤੇ ਸਮਾਂ ਨਿਸਚਿਤ ਕਰਨ ਲਈ ਕਹਿ ਦਿੱਤਾ।

ਸ਼ਾਹੀ ਦੂਤ ਬਾਦਸ਼ਾਹ ਦਾ ਸੰਦੇਸ਼ ਲੈ ਕੇ ਭਾਈ ਬਘੇਲ ਸਿੰਘ ਕੋਲ ਪਹੁੰਚਿਆ।ਉਸ ਆਖਿਆ, "ਮੀਟਿੰਗ ਦਾ ਸਮਾਂ ਅਤੇ ਦਿਨ ਦੱਸੋ।ਅਸੀਂ ਤੁਹਾਡੇ ਪਹੁੰਚਣ ਵਾਲ਼ੇ ਰਸਤੇ 'ਤੇ ਮਿਆਦੀ ਕਰਾ ਦਿਆਂਗੇ ਕਿ ਕੋਈ ਸ਼ਹਿਰੀ ਅੱਜ ਘਰਾਂ ਤੋਂ ਬਾਹਰ ਨਹੀਂ ਨਿਕਲ ਸਕਦਾ ਅਤੇ ਘਰਾਂ ਦੇ ਦਰਵਾਜੇ ਬੰਦ ਕਰ ਅੰਦਰ ਹੀ ਰਹਿਣਗੇ।ਹੋਰ ਤਾਂ ਹੋਰ ਬੁੱਚੜਾਂ ਦੀਆਂ ਮੀਟ ਦੀਆਂ ਦੁਕਾਨਾਂ ਵੀ ਅਸੀਂ ਉਸ ਦਿਨ ਬੰਦ ਕਰਵਾ ਦਿਆਂਗੇ"।ਆਖੀਰ ਮਿਲਣੀ ਦਾ ਦਿਨ ਸਿੱਖ ਸਰਦਾਰ ਦੇ ਹਾਂ ਕਰਨ 'ਤੇ ਤੈਅ ਹੋ ਗਿਆ।

ਬਾਦਸ਼ਾਹ ਨਾਲ਼ ਸਰਦਾਰ ਦੀ ਮਿਲਣੀ ਵਾਲ਼ੇ ਦਿਨ ਸੂਚਨਾ ਦੇਣ ਵਾਲ਼ੇ ਚੋਬਦਾਰ ਅਤੇ ਮਿਆਦੀ ਕਰਨ ਵਾਲੇ ਸਬਜ਼ੀ ਮੰਡੀ, ਜਿੱਥੇ ਸਿੰਘਾਂ ਦੀ ਠਹਿਰ ਸੀ ਸਵੇਰੇ ਹੀ ਪਹੁੰਚ ਗਏ।ਉਧਰੋਂ ਸਿੰਘ ਸਰਦਾਰ ਵੀ ਸੁੰਦਰ ਬਸਤਰ ਅਤੇ ਸ਼ਸਤਰ ਪਹਿਨ ਤਿਆਰ ਹੋ ਗਏ ਅਤੇ ਘੋੜਿਆਂ 'ਤੇ ਕਾਠੀਆਂ ਪਾ ਉਨ੍ਹਾਂ ਨੂੰ ਖ਼ੂਬ ਸਜਾਇਆ।ਹਰੀ ਰਾਮ ਗੁਪਤਾ ਆਪਣੀ ਪੁਸਤਕ History of the Sikhs-Sikh Domination of the Mugal Empire (1764-1803) ਵਿੱਚ ਅੰਕਿਤ ਕਰਦੇ ਹਨ ਕਿ ਸਿੱਖਾਂ ਦਾ ਦਸਤਾ ਭਾਈ ਬਘੇਲ ਸਿੰਘ ਦੀ ਕਮਾਨ ਹੇਠ ਸਬਜ਼ੀ ਮੰਡੀ ਤੋਂ ਤੁਰਿਆ।ਇਸ ਦੇ ਅੱਗੇ ਮੁਗਲਾਂ ਦੇ ਹੋਕਾ ਦੇਣ ਵਾਲ਼ੇ ਉੱਚੀਆਂ ਆਵਾਜ਼ਾਂ ਵਿੱਚ ਬੋਲ ਰਹੇ ਸਨ ਕਿ ਸਿੱਖਾਂ ਦਾ ਦਲ ਆ ਰਿਹਾ ਹੈ ਕੋਈ ਬਾਹਰ ਨਾ ਨਿਕਲੇ। ਸਰਦਾਰ ਬਘੇਲ ਸਿੰਘ ਪੂਰਨ ਤੌਰ ਤੇ ਸ਼ਸਤਰਧਾਰੀ ਹੋ ਸਜੇ ਹੋਏ ਹਾਥੀ ਦੇ ਹੌਂਦ 'ਤੇ ਬੈਠਾ ਸੀ ਅਤੇ ਇੱਕ ਸਿੱਖ ਉਸ ਦੇ ਸੀਸ 'ਤੇ ਮੋਰ

ਦੇ ਖੰਭਾਂ ਦੇ ਬਣੇ ਚੋਰ ਨਾਲ਼ ਚੌਰ ਕਰ ਰਿਹਾ ਸੀ।ਬਘੇਲ ਸਿੰਘ ਦੇ ਹਾਥੀ ਦੇ ਅੱਗੇ ਅਤੇ ਪਿੱਛੇ ਸਿੰਘਾਂ ਦੇ ਦਸਤੇ ਜੈਕਾਰੇ ਗਜਾਉਂਦੇ ਚੱਲ ਰਹੇ ਸਨ।ਫਿਰ ਸਾਰੇ ਘੋੜਿਆਂ ਅਤੇ ਹਾਥੀ ਸਮੇਤ ਲਾਲ ਕਿਲ੍ਹੇ ਅੰਦਰ ਦਾਖਲ ਹੋ ਗਏ।ਸਰਦਾਰ ਬਘੇਲ ਸਿੰਘ ਅਤੇ ਉਸ ਦੇ ਚਾਰ ਸਾਥੀ ਜਿਨ੍ਹਾਂ 'ਚ ਸੱਦਾ ਸਿੰਘ ਤੇ ਦੂਲਚਾ ਸਿੰਘ ਵੀ ਸ਼ਾਮਲ ਸੀ ਹੇਠਾਂ ਉੱਤਰੇ ਜਦ ਕਿ ਬਾਕੀ ਦੇ ਸੈਨਿਕ ਉਹ ਘੋੜਿਆਂ 'ਤੇ ਹੀ ਸਵਾਰ ਰਹੇ।ਫਿਰ ਉਹ ਸਾਰੇ ਦੀਵਾਨ-ਏ-ਆਮ 'ਚ ਦਾਖਲ ਹੋਏ। ਸੈਨਿਕਾਂ ਨੂੰ ਘੋੜਿਆਂ 'ਤੇ ਸਵਾਰ ਸਜੇ ਰਹਿਣ ਦਾ ਹੁਕਮ ਵੀ ਸਿੰਘਾਂ ਦੀ ਰਣ ਨੀਤੀ ਸੀ ਕਿਉਂਕਿ ਕੀ ਪਤਾ ਬਾਦਸ਼ਾਹ ਆਪਣੇ ਸੈਨਿਕਾਂ ਤੋਂ ਕਦੋਂ ਹਮਲਾ ਕਰਵਾ ਦੇਵੇ। ਮੁਗਲਾਂ ਦੇ ਰਹਿਨੁਮਾ ਨੇ ਆਪਣੇ ਵੱਲੋਂ ਤਾਬੇਦਾਰੀ ਦਿਖਾਈ, ਸਿੰਘਾਂ ਨੇ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਏ।ਪਰਧਾਨ ਮੰਤ੍ਰੀ ਨੇ ਸਰਦਾਰ ਬਘੇਲ ਸਿੰਘ ਨੂੰ ਅਤੇ ਉਸ ਦੇ ਸਾਥੀ ਸਰਦਾਰਾਂ ਨੂੰ ਕੁਰਸੀਆਂ 'ਤੇ ਬੈਠਾਇਆ।ਸਾਮ੍ਹਣੇ ਸ਼ਾਹ ਅਤੇ ਕਚਹਿਰੀ 'ਚ ਹਿੰਦੂ ਤੁਰਕ ਬੈਠੇ ਸਨ।ਸ਼ਾਹ ਦੇ ਕਹਿਣ 'ਤੇ ਹਿੰਦੂ ਵਜ਼ੀਰਾਂ ਨੇ ਸਿੰਘਾਂ ਨੂੰ ਫ਼ਤਹਿ ਬੁਲਾਈ।ਸਿੰਘਾਂ ਵੱਲੋਂ ਬਾਦਸ਼ਾਹ ਨੂੰ ਤੀਰ ਕਮਾਨ ਭੇਂਟ ਕੀਤਾ।ਇਸ ਸੰਬੰਧੀ ਭੰਗੂ ਜੀ ਦੇ ਸ਼ਬਦ ਹਨ:

ਸਿੰਘ ਜੀ ਸ਼ਾਹੇ ਕਮਾਨ ਦਿਵਾਈ।ਲਈ ਸ਼ਾਹਿ ਦੁਇ ਹੱਥ ਉਠਾਈ।
ਖੈਰ ਖਰੀਅਤ ਬਹੁ ਪੁਛੀ ਪਤਿਸ਼ਾਹ।ਕਰੀ ਗੱਲੇ ਜੋਊ ਦੋਸਤੀ ਰਾਹਿ।

ਬਾਦਸ਼ਾਹ ਵੱਲੋਂ ਸਰਦਾਰ ਬਘੇਲ ਸਿੰਘ ਨੂੰ ਕੀਮਤੀ ਖਿੱਲਤ ਭੇਂਟ ਕੀਤੀ ਜਿਸ ਵਿੱਚ ਇੱਕ ਹਾਥੀ ਸੁੰਦਰ ਅੰਬਾਰੀ ਨਾਲ਼ ਸਜਿਆ ਹੋਇਆ, ਇੱਕ ਵਧੀਆ ਨਸਲ ਦਾ ਘੋੜਾ ਅਤੇ ਇੱਕ ਹੀਰਿਆਂ ਨਾਲ ਜੜਿਆ ਹਾਰ ਸ਼ਾਮਲ ਸੀ।ਇਸੇ ਤਰ੍ਹਾਂ ਨਾਲ਼ ਦੇ ਸਰਦਾਰਾਂ ਨੂੰ ਵੀ ਤੋਹਫ਼ੇ ਦਿੱਤੇ ਗਏ।ਇਨ੍ਹਾਂ ਤੋਂ ਇਲਾਵਾ ਸਰਦਾਰ ਬਘੇਲ ਸਿੰਘ ਨੂੰ ਦਿੱਲੀ ਦੀ ਕੁੱਲ ਚੂੰਗੀ ਦਾ 12.5 ਪ੍ਰਤੀਸ਼ਤ ਹਿੱਸਾ ਹਰ ਸਾਲ ਛਲੌਂਦੀ ਵਿਖੇ ਜੋ ਉਸ ਦਾ ਸਦਰ ਮੁਕਾਮ (Head quarter) ਹੈ ਇਸ ਸ਼ਰਤ 'ਤੇ ਪਹੁੰਚਾ ਦਿਆ ਕਰਾਂਗੇ ਕਿ ਤੁਸੀਂ ਦਿੱਲੀ 'ਤੇ ਮੁੜ ਹਮਲਾ ਨਹੀਂ ਕਰੋਂਗੇ। ਇਤਿਹਾਸਕ ਤੱਥ ਇਹ ਵੀ ਦਰਸਾਉਂਦੇ ਹਨ ਕਿ ਬਾਦਸ਼ਾਹ ਨੇ ਖੁਸ਼ ਹੋ ਕੇ ਬਘੇਲ ਸਿੰਘ ਦੇ ਨਾਂ 12 ਏਕੜ ਜ਼ਮੀਨ ਵੀ ਲੁਆ ਦਿੱਤੀ ਸੀ ਜਿਸ ਵਿੱਚ ਪਾਰਲੀਮੈਂਟ ਹਾਊਸ ਵਗੈਰਾ ਬਣੇ ਹੋਏ ਹਨ ਪਰ ਸਮੇਂ ਦੀਆਂ ਸਰਕਾਰਾਂ ਨੇ ਇਹ ਸਭ ਇਤਿਹਾਸਕ ਤੱਥ ਮਿਟਾ ਦਿੱਤੇ।

ਬਘੇਲ ਸਿੰਘ ਅਤੇ ਸਰਦਾਰਾਂ ਨੇ ਦਿੱਲੀ ਛੱਡਣ ਸਮੇਂ ਖੁਸ਼ੀ ਦੇ ਨਗਾਰੇ ਬਜਾਏ ਅਤੇ ਗੁਰੂ ਸ਼ਬਦਾਂ ਦੇ ਉੱਚੀ ਉੱਚੀ ਅਵਾਜ਼ਾਂ ਵਿੱਚ ਤਰਾਨੇ ਗਾਏ। ਉਸ ਸਮੇਂ ਇਕੱਤਰ ਹੋਏ ਲੋਕਾਂ ਨੂੰ ਮਿਠਾਈ ਪੁਲ 'ਤੇ ਮਿਠਿਆਈ ਵੰਡੀ। ਕਹਿੰਦੇ ਨੇ ਬਘੇਲ ਸਿੰਘ ਮਿਠਿਆਈ ਖਾਣ ਦਾ ਬਹੁਤ ਸ਼ੌਕੀਨ ਸੀ। ਦਿੱਲੀ ਸ਼ਹਿਰ ਵਿੱਚ ਹੋ ਰਹੀ ਹਰ ਢੋਆ-ਢੁਆਈ ਇਸ ਪੁਲ ਤੋਂ ਦੀ ਲੰਘਦੀ ਸੀ। ਇਸੇ ਪੁਲ 'ਤੇ ਚੁੰਗੀ ਕਰ ਉਗਾਹਿਆ ਜਾਂਦਾ ਸੀ। ਬਘੇਲ ਸਿੰਘ ਨੇ ਇਸ ਦੇ ਨਜ਼ਦੀਕ ਬਹੁਤ ਸਾਰੀਆਂ ਮਿਠਿਆਈ ਵਾਲ਼ੀਆਂ

ਦੁਕਾਨਾਂ ਖੁਲਵਾਈਆਂ। ਵਧੀਆ ਮਿਠਿਆਈ ਤਿਆਰ ਕਰਨ ਵਾਲਿਆਂ ਨੂੰ ਇਨਾਮ ਵੀ ਦਿੱਤੇ ਜਾਂਦੇ ਸਨ। ਇਤਿਹਾਸ ਵਿੱਚ ਇਹ ਵੀ ਦਰਜ਼ ਹੈ ਕਿ ਚੁੰਗੀ ਦੇਣ ਵਾਲੇ ਹਰ ਇੱਕ ਵਪਾਰੀ, ਗੱਡੇ, ਰੇੜ੍ਹੇ, ਟਾਂਗੇ ਆਦਿ ਵਾਲ਼ੇ ਨੂੰ ਮਿਠਿਆਈ ਵੀ ਖੁਆਈ ਜਾਂਦੀ ਸੀ। ਲੋਕਾਂ ਨੇ ਇਸ ਪੁਲ ਦਾ ਨਾਂ 'ਬਘੇਲ ਸਿੰਘ ਮਿਠਾਈ ਪੁਲ਼' ਰੱਖ ਦਿੱਤਾ। ਇਹ ਪੁਲ਼ ਅੱਜ ਵੀ ਪੁਰਾਣੀ ਦਿੱਲੀ ਦੇ ਰੇਲਵੇ ਸਟੇਸ਼ਨ ਕੋਲ਼ ਮੌਜੂਦ ਹੈ। ਇਸ ਕੋਲ਼ ਕੁਤਬ ਰੋਡ ਅਤੇ ਆਜ਼ਾਦ ਮਾਰਕੀਟ ਰੋਡ ਮਿਲ਼ਦੀ ਹੈ। ਅੱਜ ਕਲ੍ਹ ਇਸ ਪੁਲ਼ ਹੇਠ ਦੀ ਰੇਲ ਦੀਆਂ ਦੋ ਲਾਈਨਾਂ ਲੰਘਦੀਆਂ ਹਨ।

ਭੰਗੂ ਰਤਨ ਸਿੰਘ ਸ਼ਹੀਦ ਜੀ ਲਿਖਦੇ ਹਨ ਕਿ ਬਘੇਲ ਸਿੰਘ ਨੇ ਦਿੱਲੀ ਛੱਡਣ ਉਪਰੰਤ ਸਿੰਘਾਂ ਸਮੇਤ ਸ੍ਰੀ ਹਰਿਮੰਦਰ ਸਾਹਿਬ ਦੇ ਸਰੋਵਰ 'ਚ ਇਸ਼ਨਾਨ ਕਰ ਸਤਿਗੁਰਾਂ ਦਾ ਧੰਨਵਾਦਿ ਕੀਤਾ। ਰਤਨ ਸਿੰਘ ਭੰਗੂ ਅਨੁਸਾਰ:

ਠਾਣਾਂ ਦਿੱਲੀ ਬਹਾਹਿ ਫਿਰ ਪਤਿਸ਼ਾਹੋ ਛਯਾਨੀ ਲਿਖਾਇ।<br>ਸ੍ਰੀ ਅੰਮ੍ਰਿਤਸਰ ਚਿਤ ਇਸ਼ਨਾਨ ਧਰ ਮੁੜ ਪੜਿਓ ਤਿਸ ਹੀ ਰਾਹਿ।

ਸੋ ਸਰਦਾਰ ਬਘੇਲ ਸਿੰਘ ਕ੍ਰੋੜਸਿੰਘੀਆ ਮਿਸਲ ਦਾ ਜਰਨੈਲ ਇੱਕ ਮਹਾਨ ਮਰਦ ਸੀ। ਇਹ ਗੁਰੂ ਦੇ ਇਸ਼ਕ ਦਾ ਬਦਰ ਮੁਨੀਰ, ਰੋਸ਼ਨ ਜ਼ਮੀਰ ਅਤੇ ਖ਼ਾਲਸੇ ਦੀ ਤਸਵੀਰ ਅਤੇ ਤਕਦੀਰ ਦਾ ਮਾਨੋ ਘਾੜਾ ਸੀ। ਇਸ ਦੇ ਕੀਤੇ ਮਹਾਨ ਕਾਰਨਾਮਿਆਂ ਕਾਰਨ ਹੀ ਮਹਾਰਾਜਾ ਰਣਜੀਤ ਸਿੰਘ ਦਾ ਸਿੱਖ ਰਾਜ ਹੋਂਦ ਵਿੱਚ ਆਇਆ। ਇਸ ਦੀ ਬਹਾਦਰੀ ਬਾਰੇ ਲਿਖਣਾ ਬਣਦਾ ਹੈ।

ਸ਼ੇਰ ਵਾਂਗ ਗੱਜਣਾ, ਵੈਰੀ ਦੇ ਸੀਨੇ ਵੱਜਣਾ, ਗੁਰੂ ਦੇ ਸਿੰਘ ਦਾ ਕਾਜ ਸੀ।<br>ਰਣ ਵਿੱਚੋਂ ਕਦੇ ਨਹੀਂ ਭੱਜਣਾ, ਓਇ ਮੇਰਿਆ ਸੱਜਣਾ ਇਹ ਉਸ ਦਾ ਨਾਦ ਸੀ।<br>ਦਿਲ ਛਪਾਣਾ ਆਪਣਾ ਤੇ ਦਿਲ ਹਿਲਾਣਾ ਵੈਰੀ ਦਾ, ਇਹ ਉਸ ਦਾ ਵਿਸਮਾਦ ਸੀ।<br>ਝੰਡਾ ਉਠਾਣਾ ਪੰਥ ਦਾ 'ਤੇ ਸ਼ਬਦ ਗਾਉਣਾ ਗੁਰੂ ਗ੍ਰੰਥ ਦਾ,<br>ਇਹੀ ਬਘੇਲ ਸਿੰਘ ਦਾ ਰਾਜ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅੰਦਰ ਐਸੇ ਗੁਰਮੁਖ ਪਿਆਰੇ ਲਈ ਅੰਕਿਤ ਹੈ:

ਧੰਨੁ ਸੁ ਵੰਸ, ਧੰਨੁ ਸੁ ਪਿਤਾ, ਧੰਨੁ ਸੁ ਮਾਤਾ ਜਿਨਿ ਜਨ ਜਣੈ। (੧੧੩੫)

# ਪੁਸਤਕ ਪ੍ਰਮਾਣ

ਕਿਰਪਾਲ ਸਿੰਘ ਨਾਰੰਗ (1968) ਪੰਜਾਬ ਦਾ ਇਤਿਹਾਸ (1500-1858)। ਯੂ.ਸੀ. ਕਪੂਰ ਐਂਡ ਸਨਜ਼, ਕਸ਼ਮੀਰੀ ਗੇਟ ਦਿੱਲੀ।

ਗਿਆਨੀ ਗਿਆਨ ਸਿੰਘ (1987) ਪੰਥ ਪ੍ਰਕਾਸ਼। ਭਾਸ਼ਾ ਵਿਭਾਗ ਪੰਜਾਬ, ਪਟਿਆਲਾ।

ਸੰਤ ਕਿਰਪਾਲ ਸਿੰਘ (1980) ਜਫਰਨਾਮਾ ਸਟੀਕ ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।

ਭੰਗੂ ਰਤਨ ਸਿੰਘ ਸ਼ਹੀਦ (1914) ਪ੍ਰਾਚੀਨ ਪੰਥ ਪ੍ਰਕਾਸ਼।ਸੰਪਾਦਿਤ ਪਦਮ ਭੂਸ਼ਣ ਡਾ. ਭਾਈ ਵੀਰ ਸਿੰਘ (1982), ਪ੍ਰਕਾਸ਼ਕ ਸ਼ੈਕਸਪੀਅਰ ਆਰਟ ਪ੍ਰੈਸ 12 ਗੁਰੂ ਨਾਨਕ ਪੁਰਾ ਰੇਲਵੇ ਲਿੰਕ ਰੋਡ ਅੰਮ੍ਰਿਤਸਰ, ਮਹਾਂ ਸਿੰਘ ਮਨੇਜਰ, ਖਾਲਸਾ ਸਮਾਚਾਰ, ਅੰਮ੍ਰਿਤਸਰ।

ਪਿਆਰਾ ਸਿੰਘ ਪਦਮ (1963) ਸੰਖੇਪ ਸਿੱਖ ਇਤਿਹਾਸ (1569-1689) ਕਲਮ ਮੰਦਿਰ, ਪਟਿਆਲਾ।

ਮੁਹੰਮਦ ਲਤੀਫ (1994) ਪੰਜਾਬ ਦਾ ਇਤਿਹਾਸ (2) ਅਨੁਵਾਦਕ ਗੁਰਮੁਖ ਸਿੰਘ ਗੁਰਮੁਖ, ਪ੍ਰਕਾਸ਼ਕ ਤੇਜਿੰਦਰ ਬੀਰ ਸਿੰਘ, ਲਾਹੌਰ ਬੁਕ ਸ਼ਾਪ, ਨੇੜੇ ਸੁਸਾਇਟੀ ਸਿਨਮਾ, ਲੁਧਿਆਣਾ।

ਕਿਰਪਾਲ ਸਿੰਘ (1995) ਸਿੱਖ ਇਤਿਹਾਸ ਦੇ ਵਿਸ਼ੇਸ਼ ਪੱਖ।ਧਰਮ ਪ੍ਰਚਾਰ ਕਮੇਟੀ, ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਦਵਿੰਦਰ ਸਿੰਘ ਦੁੱਗਲ (2012) ਸਿੱਖ ਕੌਮ ਦਾ ਸ਼ਾਨਦਾਰ ਵਿਰਸਾ। ਧਰਮ ਪ੍ਰਚਾਰ ਕਮੇਟੀ, ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਸਿੱਖ ਮਿਸ਼ਨਰੀ ਕਾਲਜ (ਰਜਿ.) ਲੁਧਿਆਣਾ (2001) ਸ. ਜੱਸਾ ਸਿੰਘ ਰਾਮਗੜ੍ਹੀਆ। ਪ੍ਰਕਾਸ਼ਕ ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ(5), 1051 ਕੂਚਾ ਨਗਰ, ਫੀਲਡ ਗੰਜ, ਲੁਧਿਆਣਾ।

ਸਵਰਨਜੀਤ ਸਿੰਘ (1996) ਸਰਦਾਰ ਬਘੇਲ ਸਿੰਘ ਜੀ। ਪੁਸਤਕ ਪ੍ਰਮੁੱਖ ਸਿੱਖ ਸ਼ਖਸੀਅਤਾਂ, ਪੰਨਾ 149-51 ਸੰਪਾਦਕ ਰੂਪ ਸਿੰਘ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ।

ਮਨਮੋਹਨ ਬਾਵਾ (2011) ਬਘੇਲ ਸਿੰਘ। ਨਾਵਲ 1857 ਦਿੱਲੀ, ਪੰਨਾ 132-165, ਪ੍ਰਕਾਸ਼ਕ: ਲੋਕ ਗੀਤ ਪ੍ਰਕਾਸ਼ਨ ਸੈਕਟਰ 34 ਏ, ਚੰਡੀਗੜ੍ਹ।

Bhagat Singh (1993). A History of Sikh Misals, Published by Bureau Punjabi University, Patiala.

Tarlochan Singh (1977). The Turband and the Sword of the Sikhs. Essense of Sikhism. Printed by Chattar Singh and Jiwan Singh, Bazar Mai Sewan, Amritsar.

Hari Ram Gupta (2007). History of the Sikhs, Evoluation of Sikh Confederacies (1708-69). Published by Munshiram Manoharlal, Pvt. Ltd, Rani Jhansi Road, New Delhi.

Hari Ram Gupta (2009). History of the Sikhs, Sikh Domination of the Mugal Empire (1764-1803). Published by Munshiram and Manoharlal, Pvt, Ltd. Rani Jhansi Road, New Delhi.

Major Hery Court (1988). History of the Sikhs. Printed by National Book Shop, Chandni Chock, Delhi

G.S. Randhir, Sikh Shrines in India. Published by Director Publications Division Ministory of Information and Broadcasting, Government of India, Patiala House, New Delhi.